ਸ੍ਰੀ ਦਸਮ ਗ੍ਰੰਥ ਸਾਹਿਬ

# ਦਸਮੇਸ਼-ਕ੍ਰਿਤ ਪ੍ਰਮਾਣਿਕਤਾ




## ਅਮਰਜੀਤ ਸਿੰਘ ਖੋਸਾ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

 ੧ੳ ਸਤਿਗੁਰ ਪ੍ਰਸਾਦਿ ॥ 

ਸੰਤ-ਸਿਪਾਹੀ • ਦੇਗ-ਤੇਗ • ਰਾਜ-ਜੋਗ • ਭਗਤੀ-ਸ਼ਕਤੀ • ਮੀਰੀ-ਪੀਰੀ • ਨਿਸ਼ਾਨ-ਨਿਸ਼ਾਨ

ਸ੍ਰੀ ਦਸਮ ਗ੍ਰੰਥ ਸਾਹਿਬ

# ਦਸਮੇਸ਼-ਕ੍ਰਿਤ ਪ੍ਰਮਾਣਿਕਤਾ

ਗੁਰੂ-ਗ੍ਰੰਥ ਗੁਰੂ-ਗ੍ਰੰਥ

ਲੋਕ-ਪ੍ਰਲੋਕ • ਕਾਲ-ਅਕਾਲ • ਆਤਮਾ-ਪ੍ਰਮਾਤਮਾ • ਸਰਗੁਣ-ਨਿਰਗੁਣ • ਏਕ-ਅਨੇਕ

ਅਮਰਜੀਤ ਸਿੰਘ ਖੋਸਾ

Shri Dasam Granth Saahib (Dasmesh Krit Pramaniktaa)
By : Amarjit Singh Khosa



ਪਹਿਲੀ ਵਾਰ 2003

ਕੀਮਤ : ਭਾਰਤ : 120 ਰੁਪਏ
ਵਿਦੇਸ਼ : $ 8
: £ 6

ਸਰਵਰਕ : ਬਲਦੀਪ ਕੌਰ (ਕੈਨੇਡਾ)

ਪ੍ਰਕਾਸ਼ਕ : A.S. Khosa
11716 - 84 A Ave
Delta, B.C.
Canada V4C 258
(604) 596-7446
E-mail : akhosa@dccnet.com

ਮਿਲਣ ਦਾ ਪਤਾ : ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫੋਨ : (0183) 2542346, 2547974
ਫੈਕਸ : (0183) 2557973
E-Mail : csjs@jla.vsnl.net.in
Visit our Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼,
312, ਈਸਟ ਮੋਹਨ ਨਗਰ, ਅੰਮ੍ਰਿਤਸਰ।
ਫੋਨ : 2705003, 5095774




# ਸਮਰਪਣ

ਅਸੁਰ-ਦਲ ਸਾਹਵੇਂ ਜੂਝਣਹਾਰੀ 'ਕਾਲਪੁਰਖ ਕੀ ਫ਼ੌਜ' ਨੂੰ!




# ਤਤਕਰਾ

## ਸਾਰਣੀ

| | |
|---|---|
| ਅਕਾਲ ਉਸਤਤਿ-ਅ.ਉ. | ਬਚਿਤ੍ਰ ਨਾਟਕ-ਬ.ਨਾ. |
| ਗਿਆਨ ਪ੍ਰਬੋਧ-ਗਿ.ਪ੍ਰ. | ਚੰਡੀ ਚਰਿਤ੍ਰ-ਚੰ.ਚ. |
| ਰਾਮਾ ਅਵਤਾਰ-ਰਾ.ਅ. | ਕ੍ਰਿਸ਼ਨਾ ਅਵਤਾਰ-ਕ੍ਰਿ. |
| ਚੌਬੀਸ ਅਵਤਾਰ-ਚੌ.ਅ. | ਉਪ ਅਵਤਾਰ-ਉ.ਅ. |
| ਰੁਦ੍ਰ ਅਵਤਾਰ-ਰੁ.ਅ. | ਨਿਹਕਲੰਕੀ ਅਵਤਾਰ-ਨਿ.ਅ. |
| ਚਰਿਤ੍ਰੋਪਾਖਯਾਨ-ਚ. | ਸਸਤ੍ਰ ਨਾਮ ਮਾਲਾ-ਸ.ਨਾ.ਮਾ. |
| ਅਸਫੋਟਕ ਕਬਿੱਤ-ਅਸਫੋ. | ਕਲਕੀ ਅਵਤਾਰ-ਕਲਕੀ |

# ਆਮੁਖ

"ਇਸ ਪੁਸਤਕ ਬਾਰੇ ਗਿਆਨੀ ਸੰਤ ਸਿੰਘ ਮਸਕੀਨ ਜੀ ਦੇ ਵਿਚਾਰ" ਦੈਵੀ-ਗੁਣਾਂ ਵਿਚੋਂ ਸ਼ਰਧਾ ਸਿਰਮੌਰ ਹੈ। ਧਰਮ ਸ਼ਰਧਾ-ਭਾਵਨਾ ਤੇ ਖੜਾ ਹੈ।

*"ਭਾਵਤਯੀ ਵਿਦਜਤੇ ਦੇਵਾ।"*

ਭਾਵਨਾ ਨਾਲ ਹੀ ਦੇਵ ਪ੍ਰਗਟ ਹੁੰਦਾ ਹੈ। ਭਾਵਨਾ ਹੀ ਹਿਰਦੇ ਵਿਚ ਭਗਵਾਨ ਨੂੰ ਰੂਪਾਂਤਰਿਤ ਕਰਦੀ ਹੈ। ਭਗਤੀ ਭਾਵਨਾ ਤੇ ਖੜੀ ਹੈ। ਲਗਾਤਾਰ ਸਤਿਸੰਗ ਵਿਚ ਇਕਸਾਰ ਸਰਵਨ ਕਰਨ ਤੋਂ ਹੀ ਭਾਵਨਾ ਪ੍ਰਾਪਤ ਹੁੰਦੀ ਹੈ।

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*

*ਗੁ. ਗ੍ਰੰ: ਸਾਹਿਬ*

*ਭਾਵਨਾ ਬਿਹੀਨ ਦੀਨ ਕੈਸੇ ਕੈ ਤਰਤ ਹੈਂ॥* *ਦਸਮ ਗ੍ਰੰਥ*

ਧਰਮ ਦੀ ਸਾਰੀ ਕਲਾ ਪ੍ਰਭੂ ਦੇ ਗੁਣਾਂ ਦੀ ਛਵ ਤੇ ਦੈਵੀ-ਸ਼ਕਤੀਆਂ, ਭਾਵਨਾ ਦੀ ਝੋਲੀ ਵਿਚ ਹੀ ਸਮਾਉਂਦੀਆਂ ਹਨ। ਕਹਿੰਦੇ ਨੇ ਸ਼ੇਰਨੀ ਦਾ ਦੁੱਧ ਕੇਵਲ ਸੋਨੇ ਦੇ ਬਰਤਨ ਵਿਚ ਰਹਿੰਦਾ ਹੈ। ਨਾਮ ਦੀ ਮਿਠਾਸ, ਪ੍ਰਭੂ ਦਾ ਆਨੰਦ, ਭਾਵਨਾ ਦੇ ਬਰਤਨ ਵਿਚ ਹੀ ਸਮਾ ਸਕਦਾ ਹੈ। ਕਿਸੇ ਦੀ ਭਾਵਨਾ ਨੂੰ ਠੇਸ ਪਹੁੰਚਾ ਕੇ ਜ਼ਖ਼ਮੀ ਕਰਨਾ ਯਾ ਪੂਰਨ ਤੌਰ ਤੇ ਭਾਵਨਾ ਨੂੰ ਤੋੜ ਦੇਣਾ ਕਤਲ ਤੁੱਲ ਅਪਰਾਧ ਹੈ। ਕਿਸੇ ਦੇ ਸਰੀਰ ਨੂੰ ਖ਼ਤਮ ਕਰਨ ਵਾਲੇ ਨੂੰ ਕਾਤਿਲ ਕਿਹਾ ਜਾਂਦਾ ਹੈ, ਪਰ ਉਹ ਮਹਾਂ ਕਾਤਿਲ ਹੈ, ਜੋ ਕਿਸੇ ਦੀ ਭਾਵਨਾ ਨੂੰ ਤੋੜ ਕੇ ਧਾਰਮਿਕ ਜੀਵਨ ਨੂੰ ਸਮਾਪਤ ਕਰ ਦਿੰਦਾ ਹੈ। ਇਹ ਦੋ ਤਰ੍ਹਾਂ ਦੇ ਕਾਤਿਲ ਪ੍ਰਿਥਵੀ ਤੇ ਮੌਜੂਦ ਰਹਿੰਦੇ ਹਨ। ਹਰ ਦੇਸ਼ ਦਾ ਕਾਨੂੰਨ ਯਤਨਸ਼ੀਲ ਰਹਿੰਦਾ ਹੈ, ਕਿ ਕੋਈ ਕਾਤਿਲ ਕਿਸੇ ਦਾ ਕਤਲ ਕਰਨ ਵਿਚ ਸਫਲ ਨਾ ਹੋਵੇ। ਸੂਝਵਾਨ ਬ੍ਰਹਮਨਿਸ਼ਟ, ਸ਼ਰਧਾ ਭਰਪੂਰ ਹਿਰਦੇ ਅਤੇ ਧਰਮ-ਕਲਾ ਨੂੰ ਸਾਹਿਤਕ ਰੂਪ ਦੇਣ ਵਾਲੇ ਵਿਦਵਾਨ ਹਰ ਵਕਤ ਯਤਨਸ਼ੀਲ ਰਹਿਣੇ ਚਾਹੀਦੇ ਹਨ, ਤਾਂ ਕਿ ਕੋਈ ਕੋਰਾ ਹਿਰਦਾ ਠੋਸ ਅੱਖਰਾਂ ਦੇ ਨਾਲ ਭਾਵਨਾ ਦੇ ਸ਼ੀਸ਼ੇ ਨੂੰ ਤੋੜ ਨਾ ਸਕੇ। ਭਾਵਨਾ ਅਤੀ ਕੋਮਲ ਹੁੰਦੀ ਹੈ ਅਤੇ ਭਾਵਨਾ-ਬਿਹੀਨ ਅਤੀ ਕਠੋਰ। ਫੁੱਲ ਕੋਮਲ ਹੁੰਦੇ ਨੇ, ਕੰਡੇ ਸਖ਼ਤ ਤੇ ਚੁੱਭਵੇਂ ਹੁੰਦੇ ਹਨ। ਕੁਝ ਸਮੇਂ ਤੋਂ ਇਹ ਕੰਡੇ ਦਸਮ-ਗ੍ਰੰਥ ਦੇ ਫੁੱਲਾਂ ਦੇ ਬਗੀਚੇ ਨੂੰ ਤੋੜਨ ਤੇ ਚੀਰਨ ਵਿਚ ਅਗਰਸਰ ਹਨ। ਸਿਰਫ਼ ਇੱਕ ਵਿਸ਼ੇ ਨੂੰ ਹੀ ਆਧਾਰ ਬਣਾ ਕੇ ਤਰਕ ਦਾ ਬੇ-ਬੁਨਿਆਦ ਜਾਲ ਤਣਿਆ ਹੈ।

ਸਮੂੰਹ ਜੀਵਾਂ ਦੀ ਉਤਪਤੀ ਕਾਰਨ ਪ੍ਰਮਾਤਮਾ ਨੇ ਕਾਮ ਬਣਾਇਆ ਹੈ। ਜੀਵਨ ਵਿਚ ਲੋਭ ਹੋ ਸਕਦਾ ਹੈ। ਜੀਵਨ ਤੇ ਕਾਮ ਤੋਂ ਹੋਇਆ ਹੈ। ਬੇਸ਼ੱਕ ਜੀਵਨ ਦੀ ਚੱਲ ਰਹੀ

ਰੇ ਵਿੱਚ ਮੋਹ, ਅਹੰਕਾਰ ਤੇ ਕ੍ਰੋਧ ਮੁਸ਼ਕਲ ਖੜੀ ਕਰ ਸਕਦਾ ਹੈ, ਪਰ ਜਨਮ ਤੇ ਹੋਇਆ ਹੀ ਕਾਮ ਤੋਂ ਹੈ। ਦੋ ਹੀ ਪ੍ਰਬਲ ਰਸ ਹਨ— 1. ਨਾਮ ਰਸ 2. ਕਾਮ ਰਸ। ਨਾਮ ਦਾ ਜਪ ਮਨੁੱਖ ਦੇ ਅੰਦਰੋਂ ਰਾਮ ਨੂੰ ਜਨਮ ਦੇਂਦਾ ਹੈ। ਔਰ ਕਾਮ ਦੀ ਕ੍ਰਿਆ ਸੰਤਾਨ ਨੂੰ ਜਨਮ ਦਿੰਦੀ ਹੈ। ਲੋਭ, ਮੋਹ, ਅਹੰਕਾਰ ਅਤੇ ਕ੍ਰੋਧ ਦੇ ਉੱਪਰ ਹਰ ਰੋਜ਼ ਧਰਮ ਮੰਦਰਾਂ ਵਿਚ ਖੁੱਲ੍ਹ ਕੇ ਕਥਾ ਕਹਾਣੀਆਂ ਹੁੰਦੀਆਂ ਹਨ। ਲੇਖਣੀ ਅਤੇ ਕਾਵਿ-ਕਲਾ ਦੇ ਰਾਹੀਂ ਭੀ ਜਾਣੂ ਕਰਾਇਆ ਜਾਂਦਾ ਹੈ, ਤਾਂ ਕਿ ਮਨੁੱਖ ਅਹੰਕਾਰ, ਲੋਭ, ਮੋਹ ਤੇ ਕ੍ਰੋਧ ਦੀ ਮਾਰੂ ਮਾਰ ਤੋਂ ਬਚ ਸਕੇ। ਬਹੁਤਾਤ ਵਿਚ ਵੱਡੇ ਵੱਡੇ ਬ੍ਰਹਮ ਗਿਆਨੀ, ਸਾਹਿਤਕਾਰ ਅਤੇ ਕਥਾ-ਵਾਚਕ ਕਾਮ ਬਾਰੇ ਖ਼ਾਮੋਸ਼ ਨੇ। ਔਰ ਕਾਮ ਦੀ ਵਰਤੋਂ ਸੰਤਾਨ ਪੈਦਾ ਕਰਨ ਲਈ ਨਾ ਹੋ ਰਹੀ ਹੋਣ ਕਰਕੇ, ਇਸਦੀ ਦੁਰਵਰਤੋਂ ਮਨੁੱਖ ਨੂੰ ਸ਼ੈਤਾਨ ਬਣਾਉਣ ਲਈ ਸਮਰਥ ਹੋ ਰਹੀ ਹੈ। ਇਸਦੀ ਅਗਿਆਨਤਾ ਕਰਕੇ ਹੀ ਬਹੁਤੀ ਮਨੁੱਖਤਾ ਕਾਮ ਦੇ ਉਸਾਰੂ ਤੇ ਮਾਰੂ ਅੰਜਾਮ ਤੋਂ ਖ਼ਾਲੀ ਹੈ। ਜਨਮ ਕਾਮ ਤੋਂ ਹੈ। ਜੀਵਨ ਵਿਚੋਂ ਕਾਮ ਨੂੰ ਕੱਢਣਾ ਗ਼ੈਰ-ਪ੍ਰਾਕ੍ਰਿਤਕ ਹੈ, ਔਰ ਇਸ ਵਿਚ ਮਨੁੱਖਤਾ ਨੂੰ ਸਫਲਤਾ ਕਤਈ ਨਹੀਂ ਹੋ ਸਕਦੀ। ਸੁੰਦਰ ਫੁੱਲਾਂ ਦੇ ਬੀਜ ਕਰੂਪ ਤੇ ਕਠੋਰ ਹੁੰਦੇ ਹਨ। ਬੀਜ ਦੀ ਕਰੂਪਤਾ ਤੇ ਕਠੋਰਤਾ ਨੂੰ ਦੇਖ ਕੇ ਦਲ ਮਲ ਦੇਈਏ ਤਾਂ ਸੁੰਦਰ ਫੁੱਲਾਂ ਤੇ ਕੋਮਲਤਾ ਤੋਂ ਵਾਂਝੇ ਰਹਿ ਜਾਵਾਂਗੇ। ਭਾਵੇਂ ਕਾਮ, ਕ੍ਰੋਧ, ਲੋਭ ਮੋਹ ਤੇ ਅਹੰਕਾਰ ਕਠੋਰ ਬੀਜ ਹਨ, ਪਰ ਇਨ੍ਹਾਂ ਦੀ ਸਹੀ ਵਰਤੋਂ ਕਰਕੇ ਜੀਵਨ ਨੂੰ ਸਿਰਫ਼ ਮਹਾਨ ਹੀ ਨਹੀਂ ਬਲਕਿ ਭਗਵਾਨ ਬਣਾਇਆ ਜਾ ਸਕਦਾ ਹੈ। ਲੋਭ, ਮੋਹ, ਅਹੰਕਾਰ ਤੇ ਕ੍ਰੋਧ ਦੇ ਵਿਸ਼ੇ ਤੇ ਰਿਸ਼ੀਆਂ ਮੁਨੀਆਂ ਨੇ ਆਪਣੀ ਲਿਖਤ ਰਾਹੀਂ ਬਹੁਤ ਜਾਣਕਾਰੀ ਮਨੁੱਖਤਾ ਦੀ ਝੋਲੀ ਵਿਚ ਪਾਈ ਹੈ। ਅਵਤਾਰਾਂ ਨੇ ਵੀ ਭਰਪੂਰ ਯੋਗਦਾਨ ਦਿੱਤਾ ਹੈ। ਲੇਕਿਨ ਇੱਕ ਬੀਜ ਜੋ ਸਾਰੇ ਬੀਜਾਂ ਦਾ ਮੂਲ-ਬੀਜ ਸੀ ਉਸ ਸਬੰਧੀ ਖ਼ਾਮੋਸ਼ ਰਹੇ ਯਾ ਮੱਧਮ ਆਵਾਜ਼ ਵਿਚ ਬੋਲੇ। ਉਹ ਮੂਲ-ਬੀਜ ਕਾਮ ਸੀ। ਰਿਸ਼ੀ ਵਾਤਸਾਇਨ ਨੇ ਕੋਈ ਤਿੰਨ ਹਜ਼ਾਰ ਸਾਲ ਪਹਿਲੇ ਕਾਮ ਦੇ ਵਿਸ਼ੇ ਦੀ ਜਾਣਕਾਰੀ ਦੇਣ ਦਾ ਉਪਰਾਲਾ ਕੀਤਾ ਸੀ।

ਅਹੰਕਾਰ, ਲੋਭ, ਮੋਹ ਤੇ ਕ੍ਰੋਧ ਤੱਕ ਮਨੁੱਖ ਸ਼ਰੇਆਮ ਪ੍ਰਗਟ ਕਰਦਾ ਹੈ। ਕਾਮ-ਕ੍ਰਿਤ ਨੂੰ ਪਸ਼ੂ ਹੀ ਸ਼ਰੇਆਮ ਪ੍ਰਗਟ ਕਰਦੇ ਹਨ। ਮਨੁੱਖਤਾ ਨੇ ਆਪਣੇ ਆਦਿ ਕਾਲ ਤੋਂ ਹੀ ਇਸ ਨੂੰ ਪੜਦੇ ਵਿਚ ਰੱਖਿਆ ਹੈ। ਕ੍ਰਿਤ ਪੜਦੇ ਵਿਚ ਹੋਣ ਕਰਕੇ ਵਿਚਾਰ ਵੀ ਪੜਦੇ ਵਿਚ ਹੋ ਗਏ, ਇਸ ਲਈ ਵਿਚਾਰ-ਵਿਟਾਂਦਰੇ ਨੂੰ ਅਸ਼ਲੀਲ ਸਮਝਿਆ ਗਿਆ। ਕ੍ਰਿਤ ਪੜਦੇ ਵਿਚ ਜਾਇਜ਼ ਹੈ, ਕਿਉਂਕਿ ਮਨੁੱਖ ਮਨੁੱਖ ਹੈ—ਪਸ਼ੂ ਨਹੀਂ ਹੈ। ਪਰ ਵਿਚਾਰ ਨੂੰ ਪੜਦੇ ਵਿੱਚ ਰੱਖ ਕੇ ਮਨੁੱਖਤਾ ਗੁੰਮਰਾਹ ਹੋ ਗਈ। ਅੱਜ ਜਿਤਨਾ ਅਸ਼ਲੀਲ ਸਾਹਿਤ ਮਨੁੱਖਤਾ ਦੀ ਝੋਲੀ ਵਿਚ ਪਿਆ ਹੈ, ਇਹ ਪਹਿਲੇ ਨਹੀਂ ਸੀ। ਇਸ ਵਾਸਤੇ ਕਾਮ ਦੀ ਦੁਰਵਰਤੋਂ ਨੇ ਘਰ-ਬਾਰ, ਪਰਿਵਾਰ ਤੋੜ ਕੇ ਰੱਖ ਦਿੱਤੇ। ਦੁਰਾਚਾਰੀ ਤੇ ਗਨਕਾ ਹੋਣਾ ਕਾਬਲੇ-ਕਬੂਲ ਹੋ ਗਿਆ। ਕਾਮ ਮਨੁੱਖ ਨੂੰ ਬਲਾਤਕਾਰੀ ਤੇ ਇਸਤ੍ਰੀ ਨੂੰ ਗਨਕਾ ਨਾ ਬਣਾਵੇ, ਇਸ ਵਿਚ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਲੇਖਣੀ ਨੇ ਅਤੁੱਟ ਯੋਗਦਾਨ ਪਾਇਆ ਹੈ।

ਇਸਤ੍ਰੀ ਕਿਵੇਂ ਤੇ ਕਿਉਂ ਗਨਕਾ ਬਣਦੀ ਹੈ? ਔਰ ਪੁਰਸ਼ ਵਿਭਚਾਰੀ ਤੇ ਬਲਾਤਕਾਰੀ ਕਿਉਂ ਤੇ ਕਿਵੇਂ ਬਣਦੇ ਹਨ? ਇਸ ਦੀ ਬਾਰੀਕੀ ਤੇ ਵਿਸਥਾਰ ਸਹਿਤ ਵੀਚਾਰ ਦਸਮ-ਗ੍ਰੰਥ ਵਿਚ ਮਿਲਦੀ ਹੈ, ਜਿਸ ਉਪਰ ਉਲਟੀ ਦ੍ਰਿਸ਼ਟੀ ਰੱਖਣ ਵਾਲਿਆਂ ਨੇ ਕਿੰਤੂ-ਪ੍ਰੰਤੂ ਕੀਤੇ ਹਨ। ਕਾਮ ਇਕ ਐਸਾ ਬੀਜ ਹੈ ਇਸ ਦਾ ਉਤੰਗ ਵੇਗ ਕਾਮ ਰਸ ਨੂੰ ਜਨਮ ਦੇਂਦਾ ਹੈ ਔਰ ਰਾਮ-ਰਸਕ ਦਾ ਕਾਮ ਨਿਵਾਣ ਵੱਲ ਚੱਲ ਕੇ ਇਕ ਸੁੰਦਰ ਸੁਸ਼ੀਲ ਧਾਰਮਿਕ ਸੰਤਾਨ ਨੂੰ ਜਨਮ ਦੇਂਦਾ ਹੈ।

ਸ੍. ਅਮਰਜੀਤ ਸਿੰਘ ਖੋਸਾ ਨੇ ਕਲਮ ਰਾਹੀਂ ਦਸਮ-ਗ੍ਰੰਥ ਬਾਰੇ ਬੜੀ ਮਿਹਨਤ ਨਾਲ ਇਸ ਵਿਸ਼ੇ ਨੂੰ ਮੁਨੱਜ਼ਰ ਆਮ ਕੀਤਾ ਹੈ। ਮੈਨੂੰ ਪੂਰੀ ਉਮੀਦ ਹੈ ਪਾਠਕ-ਜਨ ਭਰਪੂਰ ਜਾਣਕਾਰੀ ਹਾਸਲ ਕਰਨਗੇ। ਸਤਿਗੁਰ ਜੀ ਸਹਾਈ ਹੋਵਣ।

*ਗਿ. ਸੰਤ ਸਿੰਘ ਮਸਕੀਨ*
ਸੀਸ ਗਰਾਂ, ਅਲਵਰ, ਰਾਜਸਥਾਨ।

## *Foreword*

Your book looks at Dasam Granth verses with a different view. You put in hard work in producing this book which will be obvious to any reader. Dasam Granth seems to be great literature that can be viewed with different colours of different glasses by different scholars. I hope that our leaders will collectively guide the community about this great collection soon.

**Harbans Lal,** PhD., D. Litt (hons)
6415 Amicable Drive, Arlington,
TX 76016, USA

## ਦੋ ਵਿਚਾਰ

"ਦਸਮ ਗ੍ਰੰਥ ਪ੍ਰਮਾਣਿਕਤਾ" ਵਿਚ ਤੁਹਾਡੀ ਮੂਲ-ਭਾਵਨਾ ਬਿਲਕੁਲ ਸਹੀ ਹੈ। ਇਸ ਦ੍ਰਿਸ਼ਟੀਕੋਣ ਨਾਲ ਮੈਂ ਸਹਿਮਤ ਹਾਂ।

ਡਾ. ਹਰਪਾਲ ਸਿੰਘ ਪੰਨੂੰ
ਡੀਪਾਰਮੈਂਟ ਆਫ਼ ਰੀਲੀਜੀਅਸ ਸਟੱਡੀਜ਼
ਪੰਜਾਬੀ ਯੂਨੀਵਰਸਿਟੀ ਪਟਿਆਲਾ।

# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਉਮੈ ਨੂੰ ਮਿਟਾਉਣ ਉੱਤੇ ਬਹੁਤ ਬਲ ਦਿੱਤਾ ਗਿਆ ਹੈ ਕਿਉਂਕਿ ਪਰਸਪਰ ਵੈਰ-ਵਿਰੋਧ ਪਿਛੇ ਹੋਰਨਾਂ ਕਈ ਕਾਰਨਾਂ ਤੋਂ ਇਲਾਵਾ ਆਮ ਤੌਰ ਤੇ ਸਭ ਤੋਂ ਬਲਵਾਨ ਕਾਰਨ ਹਉਮੈ ਹੀ ਹੁੰਦਾ ਹੈ। ਰੂਪ, ਧਨ, ਦੌਲਤ, ਸਰੀਰਕ ਬਲ ਆਦਿ ਦੀ ਹਉਮੈ ਤੋਂ ਇਲਾਵਾ ਵਿਦਿਆਵਾਨ ਹੋਣ ਦੀ ਹਉਮੈ ਵਿਅਕਤੀ ਦੇ ਅੰਦਰੂਨੀ ਵਿਕਾਸ ਨੂੰ ਤਾਂ ਰੋਕਦੀ ਹੀ ਹੈ ਸਗੋਂ ਨਾਲ ਹੀ ਨਾਲ ਇਹ ਵਿਅਕਤੀ ਵਿਚ ਅਜਿਹਾ ਅਹਿਸਾਸ ਵੀ ਭਰਦੀ ਹੈ ਜਿਸ ਦੇ ਅੰਤਰਗਤ ਵਿਅਕਤੀ ਇਹ ਮਨਵਾਉਣ ਦੇ ਆਹਰ ਵਿਚ ਲੱਗਾ ਰਹਿੰਦਾ ਹੈ ਕਿ ਮੇਰਾ ਕਥਨ ਹੀ ਅੰਤਮ ਸੱਚ ਹੈ। ਅਜਿਹੇ ਵਿਦਿਆਵਾਨਾਂ ਅਤੇ ਪੜ੍ਹਿਆਂ ਲਿਖਿਆਂ ਲਈ ਗੁਰੂ ਨਾਨਕ ਦੇਵ ਜੀ ਨੇ ਮਲਾਰ ਕੀ ਵਾਰ ਵਿਚ ਬੜਾ ਸਟੀਕ ਲਿਖਿਆ ਹੈ:

*ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ॥*
*ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥* (ਪੰਨਾ ੧੨੮੮)

ਦਸਮ-ਗ੍ਰੰਥ ਵੀ ਅਜਿਹੇ ਪੜ੍ਹਿਆਂ ਲਿਖਿਆਂ ਦੇ ਹੱਥ ਵਿੱਚ ਆ ਗਿਆ ਹੈ ਜਿਹੜੇ ਪਿਛਲੇ ਕਈ ਸਾਲਾਂ ਤੋਂ ਆਪਣੀ ਹੀ *ਡੀ* ਵਿਚ ਗੋਲ ਕਰਨ ਦੇ ਅਭਿਆਸੀ ਹੋ ਗਏ ਹਨ। ਮਜ਼ੇ ਦੀ ਗੱਲ ਇਹ ਹੈ ਕਿ ਇਸ ਕਿਰਿਆ ਨੂੰ ਖੋਜ ਦਾ ਨਾਂ ਦਿੱਤਾ ਜਾ ਰਿਹਾ ਹੈ। ਅੱਵਲ ਤਾਂ ਬਹੁਤੇ ਵਿਦਵਾਨਾਂ ਨੇ ਪੂਰੇ ਦਾ ਪੂਰਾ ਦਸਮ-ਗ੍ਰੰਥ ਪੜ੍ਹਿਆ ਹੀ ਨਹੀਂ ਹੈ; ਜਿਨ੍ਹਾਂ ਨੇ ਪੜ੍ਹਿਆ ਹੈ ਉਹ ਉਸ ਦੇ ਲਫ਼ਜ਼ੀ ਅਰਥਾਂ (literal meanings) ਤੇ ਹੀ ਟਿਕੇ ਹੋਏ ਹਨ ਅਤੇ ਲਫ਼ਜ਼ੀ ਅਰਥਾਂ ਤੋਂ ਅੱਗੇ ਲਖਛਣਾ ਅਤੇ ਵਿਅੰਜਨਾਤਮਕ ਅਰਥਾਂ ਵੱਲ ਵੱਧਣ ਦਾ ਯਤਨ ਹੀ ਨਹੀਂ ਕਰਦੇ। ਬਚਿਤ੍ਰ ਨਾਟਕ ਨੂੰ ਹੀ ਜੇਕਰ ਵੇਖਿਆ ਜਾਵੇ ਤਾਂ ਇਹ ਰਚਨਾ ਹਿੰਦੂ ਪਰੰਪਰਾ ਤੋਂ ਵਖਰੇਵਾਂ ਦਿਖਾਉਣ ਵਾਲੀ ਰਚਨਾ ਹੈ ਜਿਸ ਦਾ ਆਰੰਭ ਗ੍ਰੰਥ ਰਚਣ ਲਈ ਖੜਗ ਨੂੰ ਨਮਸਕਾਰ ਕਰਨ ਦੀ ਨਵੀਂ ਪਰੰਪਰਾ ਤੋਂ ਹੁੰਦਾ ਹੈ। ਪਿਛਲੇ ਪੰਜ ਹਜ਼ਾਰ ਸਾਲ ਦੇ ਇਤਿਹਾਸ ਵਿਚ ਭਾਰਤਵਰਸ਼ ਵਿਚ ਰਚੇ ਗਏ ਸੰਸਕ੍ਰਿਤ, ਹਿੰਦੀ ਗ੍ਰੰਥਾਂ ਦਾ ਅਧਿਐਨ ਸਰਸਵਤੀ ਵੰਦਨਾ ਅਤੇ ਗਣੇਸ਼ ਵੰਦਨਾ ਤੋਂ ਹੁੰਦਾ ਹੈ। ਦਸਮ-ਗ੍ਰੰਥ ਨੇ ਇਕ ਨਵੀਂ ਪਰੰਪਰਾ ਤੋਰਨ ਦਾ ਹੌਂਸਲਾ ਕੀਤਾ ਹੈ। ਇਸੇ ਤਰ੍ਹਾਂ ਹੀ ਹੋਰ ਅਵਤਾਰ ਕਥਾਵਾਂ ਜਾਂ ਚੰਡੀ ਚਰਿਤਰਾਂ ਆਦਿ ਦੇ ਭੇਦ ਖੋਲ੍ਹਣ ਦੀ ਲੋੜ ਹੈ ਅਤੇ ਇਹ ਕੰਮ ਭਾਰਤ ਦੇ ਧਾਰਮਿਕ ਇਤਿਹਾਸ ਦੇ ਪਿਛਲੇ ਪੰਜ ਹਜ਼ਾਰ ਸਾਲਾਂ ਨੂੰ ਚੰਗੀ ਤਰ੍ਹਾਂ ਘੋਖ ਕੇ ਅਤੇ ਉਸ ਦੇ ਸੰਦਰਭ ਵਿਚ ਸਿੱਖੀ ਦੇ ਨਿਵੇਕਲੇ ਰੂਪ ਨੂੰ ਸਾਹਮਣੇ ਲਿਆਉਣ ਨਾਲ ਹੀ ਸੰਭਵ ਹੋ ਸਕਦਾ ਹੈ।

ਬਦਕਿਸਮਤੀ ਦੀ ਗੱਲ ਹੈ ਕਿ ਅੱਜ ਕਲ੍ਹ ਵਿਦਵਾਨ ਬਹੁਤੇ ਪ੍ਰਤੀਕਰਮ ਵਜੋਂ ਲਿਖ ਰਹੇ ਹਨ ਅਤੇ ਉਡੀਕਦੇ ਰਹਿੰਦੇ ਹਨ ਕਿ ਕਦੋਂ ਕਿਸੇ ਦੀ ਰਚਨਾ ਆਵੇ ਤੇ ਉਸਦੀ ਚੀਰ-ਫਾੜ ਕਰਕੇ ਉਸਦਾ ਖੰਡਨ ਕੀਤਾ ਜਾਵੇ। ਇਹ ਰੀਤ ਕੋਈ ਬਹੁਤ ਚੰਗੀ ਪਰੰਪਰਾ ਨੂੰ ਜਨਮ ਨਹੀਂ ਦੇ ਸਕਦੀ। ਚੰਗਾ ਹੁੰਦਾ ਜੇ ਦਸਮ-ਗ੍ਰੰਥ ਨੂੰ ਚੰਗੀ ਤਰ੍ਹਾਂ ਡੀ-ਕੋਡ ਕਰਕੇ ਉਸਦੇ ਉਸਾਰੂ ਪੱਖਾਂ ਨੂੰ ਵਿਦਵਾਨਾਂ ਵੱਲੋਂ ਸਾਹਮਣੇ ਲਿਆਂਦਾ ਜਾਂਦਾ। ਰਿਗਵੇਦ ਇਸ ਦਾ ਪ੍ਰਤੱਖ ਉਦਾਹਰਣ ਹੈ ਜਿਸ ਵਿਚ ਅਨੇਕਾਂ ਹੀ ਸਾਧਾਰਨ ਪੱਧਰ ਦੀਆਂ ਹੀ ਗੱਲਾਂ ਹਨ ਪਰ ਵਿਦਵਾਨਾਂ ਨੇ ਉਸ ਦੇ ਦਾਰਸ਼ਨਿਕ ਪੱਖਾਂ ਨੂੰ ਇੰਨੀ ਮਿਹਨਤ ਨਾਲ ਅੱਗੇ ਲਿਆਂਦਾ ਹੈ ਕਿ ਅੱਜ ਅਦਵੈਤ ਵੇਦਾਂਤ ਦਾ ਫ਼ਲਸਫ਼ਾ ਸਾਰੇ ਜਗਤ ਵਿਚ ਆਪਣੀ ਵਿਸ਼ੇਸ਼ ਥਾਂ ਰੱਖਦਾ ਹੈ।

ਸਰਦਾਰ ਅਮਰਜੀਤ ਸਿੰਘ ਖੋਸਾ ਨੇ ਵੀ ਬੜੀ ਮਿਹਨਤ ਨਾਲ ਦਸਮ-ਗ੍ਰੰਥ ਅਤੇ ਗੁਰੂ ਗ੍ਰੰਥ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਦਾ ਆਪੋ ਵਿਚ ਮਿਲਾਨ ਕਰਨ ਦਾ ਯਤਨ ਕੀਤਾ ਹੈ। ਇਹ ਇਕ ਸ਼ਲਾਘਾਯੋਗ ਉੱਦਮ ਹੈ। ਇਸ ਵਿਚ ਤਾਂ ਕੋਈ ਸੰਦੇਹ ਨਹੀਂ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਚਿੰਤਨ ਨੂੰ ਦਰਸਾਉਣ ਵਾਲਾ ਮਹਾਨ ਮੂਲ ਗ੍ਰੰਥ ਹੈ ਅਤੇ ਦਸਮ-ਗ੍ਰੰਥ ਨੂੰ ਕਿਸੇ ਵੀ ਸੂਰਤ ਗੁਰੂ ਦਾ ਦਰਜਾ ਦੇਣ ਦੀ ਨਾ ਤਾਂ ਕੋਈ ਗੱਲ ਕਰਦਾ ਹੈ ਅਤੇ ਨਾ ਹੀ ਇਹ ਸੰਭਵ ਹੈ। ਪਰ ਇਸ ਮਹਾਨ ਗ੍ਰੰਥ ਵਿਚ ਦਾਰਸ਼ਨਿਕ ਅਤੇ ਧਾਰਮਿਕ ਵਿਚਾਰਾਂ ਦੀ ਅਣਹੋਂਦ ਨਹੀਂ ਹੈ। ਇਸ ਮਹਾਨ ਸਾਹਿਤਕ ਕਿਰਤ ਦਾ ਠੰਡੇ ਮਨ ਨਾਲ ਡੂੰਘਾ ਅਧਿਐਨ ਕਰਨ ਦੀ ਲੋੜ ਅਜੇ ਵੀ ਬਣੀ ਹੋਈ ਹੈ। ਚੰਗਾ ਹੋਵੇ ਜੇ ਹਠਵਾਦਿਤਾ ਨੂੰ ਛੱਡ ਕੇ ਨਿਰਮਲ ਮਨ ਨਾਲ ਸਿੱਖ ਵਿਦਵਾਨ ਇਸ ਪਾਸੇ ਰੁਚਿਤ ਹੋ ਸਕਣ।

*ਜੋਧ ਸਿੰਘ*
ਪ੍ਰੋਫ਼ੈਸਰ

ਗੁਰੂ ਨਾਨਕ ਅਧਿਐਨ ਵਿਭਾਗ
ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ

# ਭੂਮਿਕਾ

ਦੁਨੀਆਂ ਅੰਦਰ ਜਦੋਂ ਵੀ ਅਤੇ ਜਿੱਥੇ ਵੀ ਕੋਈ ਵਾਦ-ਵਿਵਾਦ ਸ਼ੁਰੂ ਹੁੰਦਾ ਹੈ, ਇਸਦਾ ਮੁੱਢਲਾ ਤੇ ਅਸਲੀ ਕਾਰਨ ਅਗਿਆਨ ਹੁੰਦਾ ਹੈ। ਇਕ ਪ੍ਰਭੂ ਬੇਅੰਤ ਹੈ। ਬਾਕੀ ਜੋ ਦ੍ਰਿਸ਼ਟਮਾਨ ਹੈ, ਸਭ ਕੁੱਝ ਦਾ ਅੰਤ ਹੋਣਾ ਹੈ। ਅਸੀਂ ਉਸ ਬੇਅੰਤ ਦਾ ਅੰਤ ਕਿਵੇਂ ਪਾ ਸਕਦੇ ਹਾਂ? ਕੁੱਝ ਲੋਕ ਇਸ ਗੱਲ ਦੇ ਧਾਰਨੀ ਹੁੰਦੇ ਹਨ ਕਿ ਗਿਆਨ ਦਾ ਕੋਈ ਅੰਤ ਨਹੀਂ ਹੈ, ਚਾਹੇ ਉਹ ਕਿਸੇ ਭੀ ਖੇਤ੍ਰ ਦਾ ਕਿਉਂ ਨਾ ਹੋਵੇ। ਉਹ ਹਰ ਨਵੀਂ ਖੋਜ ਨਾਲ ਸਹਿਮਤ ਹੁੰਦੇ ਹੋਏ ਗਿਆਨ ਤੋਂ ਲਾਭ ਪ੍ਰਾਪਤ ਕਰਕੇ ਆਨੰਦਤ ਹੁੰਦੇ ਹਨ—*ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ॥* (ਪੰਨਾ ੬੧੨) ਇਹ ਮਨੁੱਖੀ ਸੁਭਾਅ ਪ੍ਰਾਕ੍ਰਿਤਕ ਹੈ—*ਖੋਜੀ ਉਪਜੈ ਬਾਦੀ ਬਿਨਸੈ।* (ਪੰਨਾ ੧੨੫੫) ਪਰ ਕੁੱਝ ਲੋਕ ਇਸ ਖ਼ਿਆਲ ਦੇ ਹੁੰਦੇ ਹਨ ਕਿ ਕਿਸੇ ਵੀ ਖੇਤ੍ਰ ਵਿਚ ਗਿਆਨ ਹਾਸਲ ਕਰਨ ਤੋਂ ਬਾਅਦ ਇਹ ਸਮਝ ਲੈਂਦੇ ਹਨ ਕਿ ਇਸ ਤੋਂ ਅੱਗੇ ਹੋਰ ਕੁੱਝ ਵੀ ਨਹੀਂ ਹੈ। ਬੱਸ ਜੋ ਸਾਡੀ ਸੋਚ ਸਮਝ ਵਿਚ ਆ ਗਿਆ ਹੈ, ਇਸਤੋਂ ਅੱਗੇ ਸੋਚਿਆ ਹੀ ਨਹੀਂ ਜਾ ਸਕਦਾ। ਉਹ ਦੂਸਰਿਆਂ ਨਾਲ ਸਹਿਮਤ ਹੋਣ ਦੀ ਬਜਾਇ ਵਿਰੋਧ ਵਿਚ ਖੜੇ ਹੋ ਜਾਂਦੇ ਹਨ, ਅਤੇ ਸਾਰਾ ਜ਼ੋਰ ਇਸੇ ਹੀ ਗੱਲ ਤੇ ਲਗਾ ਦਿੰਦੇ ਹਨ, ਕਿ ਜੋ ਅਸੀਂ ਕਹਿੰਦੇ ਹਾਂ, ਉਹ ਹੀ ਠੀਕ ਹੈ। ਸਾਡੀ ਗੱਲ ਹੀ ਮੰਨੀ ਜਾਣੀ ਚਾਹੀਦੀ ਹੈ। ਇਹ ਕੁਦਰਤੀ ਅਸੂਲ ਦੇ ਅਨਕੂਲ ਨਹੀਂ ਹੈ, ਅਤੇ ਇਸਤੋਂ ਬੜੇ ਭਿਆਨਕ ਤੇ ਮਾਰੂ ਨਤੀਜੇ ਨਿਕਲਦੇ ਹਨ। *ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥* (ਪੰਨਾ ੭੯੫)।

ਪਿਛਲੇ ਥੋੜ੍ਹੇ ਸਮੇਂ ਤੋਂ ਅਗਿਆਤ ਵੱਸ ਜਾਂ ਸ਼ਰਾਰਤਨ? ਕੁੱਝ ਲੋਕ ਸਿੱਖ ਜਗਤ ਵਿਚ ਭੀ 'ਦਸਮ-ਗ੍ਰੰਥ' ਬਾਰੇ ਵਾਦ-ਵਿਵਾਦ ਪੈਦਾ ਕਰਕੇ, ਖਾਲਸਾ ਪੰਥ ਵਿਚ ਫੁੱਟ ਪਾਉਣ ਦਾ, ਅਤੇ ਸਿੱਖਾਂ ਨੂੰ ਭਰਮਾਊ ਦਲੀਲਾਂ ਰਾਹੀਂ, ਸਿੱਖੀ ਦੇ ਮੁੱਢਲੇ ਅਤੇ ਸੁਨਹਿਰੀ ਅਸੂਲਾਂ ਤੋਂ ਦੂਰ ਕਰਕੇ ਨਾਸਤਿਕਤਾ ਵੱਲ ਪ੍ਰੇਰਨ ਦਾ ਕੁਕਰਮ ਕਰ ਰਹੇ ਹਨ। ਬੇਸ਼ੱਕ ਦਸਮ-ਗ੍ਰੰਥ ਬਾਰੇ ਪੰਥਕ ਰਾਇ ਬਣ ਚੁੱਕੀ ਹੈ, ਅਤੇ ਸਿੱਖ ਰਹਿਤ ਮਰਿਯਾਦਾ ਵਿਚ ਲਿਖਿਆ ਭੀ ਜਾ ਚੁੱਕਾ ਹੈ, ਪਰ ਇਸ ਤੱਥ ਤੋਂ ਇਨਕਾਰੀ ਧਿਰ ਵੀ ਆਪਣੀ ਡੁਗ-ਡੁਗੀ ਵਜਾਉਣ ਤੋਂ ਬਾਜ਼ ਨਹੀਂ ਆਉਂਦੀ, ਜਿਸ ਨਾਲ ਸਾਧਾਰਨ ਸਿੱਖਾਂ ਦੇ ਮਨ ਵਿਚ ਦੁਬਿਧਾ ਖੜੀ ਹੋ ਜਾਂਦੀ ਹੈ। ਇਨ੍ਹਾਂ ਦੇ ਇਨਕਾਰੀ ਹੋਣ ਦਾ ਕੋਈ ਤੀਜਾ ਕਾਰਨ ਨਹੀਂ ਹੋ ਸਕਦਾ ਸਿਵਾਏ ਨੰਬਰ ਇਕ ਅਗਿਆਨਤਾ, ਅਤੇ ਨੰਬਰ ਦੋ ਸਿੱਖ ਵਿਰੋਧੀ ਤਾਕਤਾਂ ਦੇ ਹੱਥਾਂ ਦੀ ਬੇਜ਼ਰੀਦ ਕਠਪੁੱਤਲੀ ਹੋਣਾ।

ਇਸ ਪੁਸਤਕ ਦੇ ਲੇਖਕ ਸ. ਅਮਰਜੀਤ ਸਿੰਘ ਖੋਸਾ ਨੇ 1992 ਵਿਚ ਪਹਿਲੀ ਵੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਧਿਆਨ-ਪੂਰਵਕ ਅਧਿਐਨ ਕੀਤਾ। ਫਿਰ ਵਾਰਾਂ ਭਾਈ ਗੁਰਦਾਸ ਜੀ ਅਤੇ ਗ੍ਰੰਥਾਵਲੀ ਭਾਈ ਨੰਦ ਲਾਲ ਜੀ ਨੂੰ ਗਹੁ ਨਾਲ ਪੜ੍ਹਿਆ ਵੀਚਾਰਿਆ। ਸੰਨ 1994 ਵਿਚ ਦਸਮ-ਗ੍ਰੰਥ ਪੜ੍ਹਨ ਦੀ ਰੁਚੀ ਪੈਦਾ ਹੋਈ। ਉਸ ਸਮੇਂ ਉਹ ਮੇਰੇ ਅਤੇ ਹੋਰ ਸਹਿਯੋਗੀ ਸੱਜਣਾਂ ਨਾਲ ਇਸ ਬਾਰੇ ਆਮ ਕਰਕੇ ਹੀ ਵਿਚਾਰ ਕਰਦੇ ਰਹਿੰਦੇ ਸਨ ਕਿ ਸਿੱਖਾਂ ਕੋਲ ਇਨ੍ਹਾਂ ਦੀ ਮਾਤ-ਭਾਸ਼ਾ ਪੰਜਾਬੀ ਵਿਚ ਇਤਨਾ ਅਧਿਆਤਮਿਕ, ਸਾਹਿਤਕ ਤੇ ਪੁਰਾਤਨ ਖ਼ਜ਼ਾਨਾ ਹੋਣ ਦੇ ਬਾਵਜੂਦ ਵੀ ਇਸਦਾ ਲਾਭ ਨਹੀਂ ਉਠਾ ਰਹੇ। ਇਹ ਸਿਰਫ਼ ਅਵੇਸਲੇ ਹੋਣ ਦੀ ਨਿਸ਼ਾਨੀ ਹੀ ਨਹੀਂ, ਬਲਕਿ ਆਪਣੇ ਧਰਮ ਤੇ ਸਿੱਖ ਗੁਰੂਆਂ ਪ੍ਰਤੀ ਨਾਵਾਕਫ਼ੀ ਹੈ, ਅਤੇ ਉਸੇ ਰਸਾਤਲ ਵੱਲ ਜਾਣ ਦਾ ਕਾਰਨ ਹੈ, ਜਿਸ ਦਲਦਲ ਵਿਚੋਂ ਸਾਨੂੰ ਗੁਰੂ ਸਾਹਿਬਾਨ ਨੇ ਕੱਢਿਆ ਸੀ। ਫਿਰ ਇਸ ਬਾਰੇ ਵੀ ਪਤਾ ਲੱਗ ਗਿਆ ਕਿ ਇਸ ਖ਼ਜ਼ਾਨੇ ਤੋਂ ਲਾਭ ਉਠਾਉਣਾ ਤਾਂ ਇਕ ਪਾਸੇ ਰਿਹਾ ਸਗੋਂ ਇਸਦਾ ਵਿਰੋਧ ਵੀ ਹੋ ਰਿਹਾ ਹੈ ਉਹ ਭੀ ਉਨ੍ਹਾਂ ਲੋਕਾਂ ਵੱਲੋਂ, ਜੋ ਆਪਣੇ ਆਪ ਨੂੰ ਸਿੱਖੀ ਦੇ ਥੰਮ੍ਹ ਸਮਝਦੇ ਹਨ। ਉਸ ਤੋਂ ਬਾਅਦ ਲੇਖਕ ਨੇ ਇਸ ਟੀਚੇ ਨੂੰ ਮਿਥ ਲਿਆ ਕਿ ਜਿੰਨਾ ਗੁਰੂ ਉੱਦਮ ਬਖ਼ਸ਼ੇ ਇਸ ਚੱਲ ਰਹੇ ਨਜਾਇਜ਼ ਵਾਦ-ਵਿਵਾਦ ਬਾਰੇ ਨਿਰਪੱਖ ਹੋਕੇ ਖੋਜ ਕੀਤੀ ਜਾਏ। ਉਨ੍ਹਾਂ ਹੀ ਦਿਨਾਂ ਵਿਚ ਜੋ ਸ਼ੰਕੇ ਜਾਂ ਸਵਾਲ ਦਸਮ-ਗ੍ਰੰਥ ਵਿਰੋਧੀ ਸ.ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਵੱਲੋਂ ਉਠਾਏ ਜਾਂਦੇ ਸਨ, ਉਸ ਬਾਰੇ ਬੜੇ ਖੋਜ-ਭਰਪੂਰ ਲੇਖ ਸੰਤ-ਸਿਪਾਹੀ ਵਿਚ ਛਪਵਾਉਂਦੇ ਰਹੇ, ਅਤੇ ਸਾਹਮਣੇ ਬੈਠ ਕੇ ਵੀ ਬਾ-ਦਲੀਲ ਉੱਤਰ ਦੇਕੇ ਨਿਰੁੱਤਰ ਕਰਦੇ ਰਹੇ। ਇਸ ਸੰਗਤ ਕਰਕੇ ਹੀ ਸਾਨੂੰ ਵੀ ਇਹ ਪਤਾ ਲੱਗ ਚੁੱਕਾ ਸੀ, ਕਿ ਦਸਮ-ਗ੍ਰੰਥ ਬਾਰੇ ਸ਼ੰਕੇ ਯਾ ਸਵਾਲੀਆ ਚਿੰਨ੍ਹ ਲਗਾਉਣੇ ਗੁਰੂ ਦੀ ਬੇਅਦਬੀ, ਆਪਣੀ ਅਗਿਆਨਤਾ ਅਤੇ ਹੂੜ-ਮੱਤੀ ਅੜਬਾਈ ਤੋਂ ਵੱਧ ਹੋਰ ਕੁੱਝ ਵੀ ਨਹੀਂ। ਕਿਉਂਕਿ ਜੋ ਕੁੱਝ ਦਸਮ-ਗ੍ਰੰਥ ਵਿਚ ਅੰਕਿਤ ਹੈ, ਉਸ ਸਭ ਕੁੱਝ ਦਾ ਸੰਖੇਪ ਯਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਾਂ ਵਾਰਾਂ ਭਾਈ ਗੁਰਦਾਸ ਜੀ ਵਿਚ ਭੀ ਦਰਜ ਹੈ।

ਇਸ ਪੁਸਤਕ ਨੂੰ ਬਹੁ-ਵੱਡ ਆਕਾਰੀ ਤੇ ਵਿਸਥਾਰ ਸਹਿਤ ਭੀ ਪੇਸ਼ ਕੀਤਾ ਜਾ ਸਕਦਾ ਸੀ, ਪਰ ਲੇਖਕ ਦਾ ਖ਼ਿਆਲ ਇਹ ਹੈ ਕਿ ਇਸਨੂੰ ਸੰਖੇਪ ਰੱਖ ਕੇ ਨਿੱਜੀ ਦਲੀਲਾਂ ਤੋਂ ਸੰਕੋਚ ਕਰਦੇ ਹੋਏ, ਪਾਠਕ ਸੱਜਣਾਂ ਨੂੰ ਟੂਕ-ਮਾਤ੍ਰ ਹਵਾਲੇ ਦਸਮ-ਗ੍ਰੰਥ ਅੰਦਰੋਂ ਹੀ ਪੇਸ਼ ਕਰਕੇ ਆਪ ਅਧਿਐਨ ਕਰਨ ਦੀ ਚੇਟਕ ਲਾਈ ਜਾਵੇ, ਜਿਸ ਨਾਲ ਪਾਠਕਾਂ ਨੂੰ ਸਰਬ-ਪੱਖੀ ਜਾਣਕਾਰੀ ਪ੍ਰਾਪਤ ਹੋਵੇ ਤੇ ਸਮਾਂ ਆਉਣ ਪਰ ਅਣ-ਕਿਆਸੀਆਂ ਢੁੱਚਰਾਂ ਦਾ ਮੂੰਹ ਬੰਦ ਕਰਕੇ ਇਸ ਚੱਲ ਰਹੀ ਕੁਰੀਤੀ ਨੂੰ ਠੱਲ੍ਹ ਪਾਉਣ ਹਿੱਤ ਸਹਿਯੋਗ ਪਾ ਸਕਣ।

ਇਕ ਤਾਂ ਸਿੱਖ ਕੌਮ ਆਪ ਹੀ ਆਪਣੇ ਵਿਰਸੇ, ਸੱਭਿਆਚਾਰ ਅਤੇ ਧਰਮ ਵੱਲੋਂ ਅਵੇਸਲੀ ਹੈ, ਦੂਸਰਾ ਇਸਦੇ ਧਾਰਮਿਕ ਪ੍ਰਚਾਰਕ, ਸ਼ਿਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਜਾਂ ਇਸਦੀ ਧਰਮ ਪ੍ਰਚਾਰ ਕਮੇਟੀ ਅਤੇ ਇਥੋਂ ਤੱਕ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ

ਦੇ ਜਥੇਦਾਰ ਸਾਹਿਬ ਵੀ ਆਪਣੀਆਂ ਜ਼ਿੰਮੇਵਾਰੀਆਂ ਪ੍ਰਤੀ ਸੁਚੇਤ ਨਹੀਂ ਹਨ। ਹਰ ਰੋਜ਼ ਸਿੱਖਾਂ ਦੇ ਨਵੇਂ ਲਿਖਾਰੀ, ਨਵੀਆਂ ਸਮੱਸਿਆਵਾਂ ਖੜੀਆਂ ਕਰ ਰਹੇ ਹਨ। ਕੋਈ ਇਨ੍ਹਾਂ ਨੂੰ ਰੋਕਣ ਟੋਕਣ ਵਾਲਾ ਨਹੀਂ ਹੈ। ਜਦੋਂ ਕੋਈ ਮਸਲਾ ਖੜਾ ਹੁੰਦਾ ਹੈ, ਤਾਂ ਸਾਰੀ ਸਿੱਖ ਕੌਮ ਸ੍ਰੀ ਅਕਾਲ ਤਖ਼ਤ ਸਾਹਿਬ ਵੱਲ ਕਿਸੇ ਸੁਚੱਜੀ ਅਗਵਾਈ ਲਈ ਦੇਖ ਰਹੀ ਹੁੰਦੀ ਹੈ, ਪਰ ਉਧਰੋਂ ਜਥੇਦਾਰ ਸਾਹਿਬ ਸਾਰੇ ਹੱਲ ਹੋ ਚੁੱਕੇ ਮਸਲਿਆਂ ਵਾਸਤੇ ਵੀ ਇਕ ਨਵੀਂ ਕਮੇਟੀ ਬਿਠਾਉਣ ਦੀ ਗੱਲ ਕਰ ਦੇਂਦੇ ਹਨ। ਕਮੇਟੀ ਉਨ੍ਹਾਂ ਮਸਲਿਆਂ ਲਈ ਬਿਠਾਈ ਜਾ ਸਕਦੀ ਹੈ, ਜਿਨ੍ਹਾਂ ਦਾ ਪਹਿਲਾਂ ਕੋਈ ਹੱਲ ਨਾ ਲੱਭਿਆ ਗਿਆ ਹੋਵੇ। ਹੱਲ ਹੋ ਚੁੱਕੇ ਅਤੇ ਲਿਖਤੀ ਰੀਕਾਰਡ ਹੋ ਚੁੱਕੇ ਮਸਲਿਆਂ ਲਈ ਨਵੀਆਂ ਕਮੇਟੀਆਂ ਬਿਠਾਉਣੀਆਂ ਅਗਰ ਜਥੇਦਾਰ ਦੀ ਅਣਗਹਿਲੀ ਨਹੀਂ, ਤਾਂ ਇਸ ਨੂੰ ਹੋਰ ਕੀ ਕਿਹਾ ਜਾਵੇ? 'ਸਿੱਖ ਰਹਿਤ ਮਰਿਯਾਦਾ' ਦੇ ਹੁੰਦਿਆਂ ਸਿੱਖਾਂ ਦਾ ਕਿਹੜਾ ਐਸਾ ਮਸਲਾ ਹੈ, ਜੋ ਹੱਲ ਨਹੀਂ ਹੋ ਸਕਦਾ? ਸਿਰਫ਼ ਇਸ ਦੇ ਪ੍ਰਚਾਰ ਦੀ ਕਮੀ ਹੈ ਅਤੇ ਇਸਦੇ ਸੁਨਹਿਰੀ ਅਸੂਲਾਂ ਉਪਰ ਪਹਿਰਾ ਦੇਣ ਦੀ ਲੋੜ ਹੈ। ਵੀਹਵੀਂ ਸਦੀ ਦੇ ਪਿਛਲੇ ਦੋ ਦਹਾਕਿਆਂ ਵਿਚ ਅਤੇ ਹੁਣ ਤੱਕ ਵੀ ਇਸ ਤਰ੍ਹਾਂ ਪ੍ਰਤੀਤ ਹੋ ਰਿਹਾ ਹੈ, ਜਿਵੇਂ ਸਿੱਖਾਂ ਦਾ ਕੋਈ ਵਾਲੀਵਾਰਸ ਹੀ ਨਹੀਂ ਹੁੰਦਾ। ਕੋਈ ਸਮਾਂ ਸੀ, ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਅੱਗੇ ਸਮੇਂ ਦਾ ਹਾਕਮ ਵੀ ਪੇਸ਼ ਹੁੰਦਾ ਰਿਹਾ ਹੈ। ਧਰਮ ਉਪਰ ਸਿਆਸਤ ਦਾ ਕਾਬਜ਼ ਹੋਣਾ ਸਿੱਖਾਂ ਅਤੇ ਦੇਸ਼ ਦੋਹਾਂ ਲਈ ਫ਼ਾਇਦੇਮੰਦ ਨਹੀਂ ਹੈ।

ਦਸਮ-ਗ੍ਰੰਥ ਬਾਰੇ ਅਨੇਕ ਸ਼ੰਕਿਆਂ ਵਿਚੋਂ ਇਹ ਵੀ ਕਹਿੰਦੇ ਸੁਣਿਆ ਗਿਆ ਹੈ, ਕਿ ਇਸ ਵਿਚ ਅਵਤਾਰਾਂ ਦੀ, ਨਾਰਾਂ ਦੀ ਤੇ ਵਿਭਚਾਰਾਂ ਦੀ ਕਥਾ ਬਿਨਾਂ ਹੋਰ ਕੀ ਹੈ? ਇਹ ਬਿਲਕੁਲ ਠੀਕ ਹੈ। ਇਹ ਤਿੰਨੇ ਵਿਸ਼ੇ ਦਸਮ-ਗ੍ਰੰਥ ਵਿਚ ਬਹੁਤ ਵਿਸਥਾਰ ਸਹਿਤ ਪੇਸ਼ ਕੀਤੇ ਗਏ ਹਨ, ਕਿਉਂਕਿ ਅਸੀਂ ਇਨ੍ਹਾਂ ਬਾਰੇ ਬਹੁਤ ਥੋੜ੍ਹਾ ਗਿਆਨ ਵੀ ਨਹੀਂ ਰੱਖਦੇ। ਅਗਰ ਸਾਨੂੰ ਅਵਤਾਰ ਪ੍ਰਥਾ ਦਾ ਗਿਆਨ ਹੋਵੇ ਜਾਂ ਸਾਨੂੰ ਗੁਰੂ ਸਾਹਿਬਾਨ ਦੀ ਮਹਾਨਤਾ ਦਾ ਗਿਆਨ ਹੋਵੇ ਤਾਂ ਅਸੀਂ ਗੁਰੂ ਸਾਹਿਬਾਨਾਂ ਨੂੰ ਅਵਤਾਰ ਪੱਧਰ ਤੱਕ ਨੀਚਿਆਉਣ ਦੀ ਜੁਰਅਤ ਕਿਵੇਂ ਕਰ ਸਕਦੇ ਹਾਂ? ਇਸੇ ਤਰ੍ਹਾਂ ਜੇ ਅਸੀਂ ਗ੍ਰਹਿਸਤੀ ਜੀਵਨ ਨਿਭਾਉਂਦੇ, ਗ੍ਰੰਥੀਆਂ, ਪ੍ਰਚਾਰਕਾਂ, ਅਧਿਆਪਕਾਂ, ਕਾਨੂੰਨ ਦੇ ਰਖਵਾਲੇ ਹੁੰਦੇ ਹੋਏ ਭੀ ਨਾਰਾਂ ਤੇ ਵਿਭਚਾਰਾਂ ਦੀ ਜ਼ਲਾਲਤ ਵਿਚ ਡਿੱਗਦੇ ਹਾਂ, ਤਾਂ ਕੀ ਇਹ ਸਾਡੇ ਅਗਿਆਨੀ ਹੋਣ ਦੀ ਨਿਸ਼ਾਨੀ ਨਹੀਂ ਹੈ? ਪਰਾਇਆ ਧਨ ਤੇ ਪਰਾਇਆ ਤਨ ਸਾਨੂੰ ਵਿਵਰਜਤ ਹੈ। ਚੋਰੀ ਅਤੇ ਯਾਰੀ ਦੀ ਮਨਾਹੀ ਸਾਰੀ ਦੁਨੀਆਂ ਵਿਚ ਹੋਣ ਦੇ ਬਾਵਜੂਦ ਇਹ ਨਹੀਂ ਹਟ ਰਹੀ। ਚੋਰੀ ਯਾਰੀ ਬਾਰੇ ਪਾਪੀ ਅਸੀਂ ਸਾਰੇ ਹੀ ਹਾਂ, ਕਿਉਂਕਿ ਇਹ ਅਜੇ ਸੋਚਿਆ ਹੀ ਗਿਆ ਹੈ। ਮੌਕਾ ਆਉਣ ਤੇ ਜਦੋਂ ਕਰਾਂਗੇ ਤਾਂ ਅਪਰਾਧੀ ਬਣ ਜਾਵਾਂਗੇ। ਸਦੀਵੀ ਸੁੰਦਰਤਾ ਦਾ ਜੇ ਗਿਆਨ ਹੋਵੇ ਤਾਂ ਨਾਸ਼ਮਾਨ ਤੇ ਥੋੜ੍ਹ-ਚਿਰੀ ਸੁੰਦਰਤਾ ਦੇ ਭਲਕਾਰੇ ਸਾਨੂੰ ਨਹੀਂ ਭੁਲਾ ਸਕਦੇ। ਇਕ ਸਮਾਂ ਸੀ ਜਦੋਂ ਕੋਈ ਚੰਚਲ ਇਸਤ੍ਰੀ ਕਿਸੇ ਸਿੰਘ ਨੂੰ ਭਰਮਾਉਣ ਦਾ ਯਤਨ ਕਰਦੀ ਸੀ ਤਾਂ ਬੜੇ ਮਾਣ ਨਾਲ ਸਿੰਘ ਸਾਹਿਬ ਕਹਿ ਦਿੰਦੇ ਸਨ, ਕਿ ਅਸੀਂ ਤੇਰੀਆਂ

ਚਲਿੱਤ੍ਰੀਆਂ ਵਿਚ ਆਉਣ ਵਾਲੇ ਨਹੀਂ, ਅਸੀਂ ਗੁਰੂ ਦੇ ਚਰਿਤ੍ਰ ਪੜ੍ਹੇ ਹਨ। ਹੁਣ ਨਾ ਸਾਨੂੰ ਦੇਹ ਬਾਰੇ ਗਿਆਨ ਹੈ ਨਾ ਹੀ ਮਿਲਾਪ ਬਾਰੇ ਪਤਾ ਹੈ—ਸ਼ਬਦ ਮਿਲਾਵਾ ਹੋਤ ਹੈ ਦੇਹ ਮਿਲਾਵਾ ਨਾਹੀਂ। ਦੂਜੇ ਨਾਨਕ ਗੁਰੂ ਅੰਗਦ ਦੇਵ ਜੀ ਭੀ ਫ਼ੁਰਮਾਉਂਦੇ ਹਨ— *ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥ ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ॥* ਵਾਰ ਸੂਹੀ ਮ:੨ ਪੰ: ੭੯੧। ਭਾਵ ਇਹ ਕਿ ਸਰੀਰ ਜਾਂ ਸਬੰਧ ਦੁਆਰਾ ਮਿਲਣ ਤੋਂ ਮਿਲਿਆ ਹੋਇਆ ਨਹੀਂ ਸਮਝਿਆ ਜਾਂਦਾ, ਜੇ ਦਿਲੋਂ ਮਿਲੇ ਤਦ ਮਿਲਿਆ ਹੋਇਆ ਜਾਣੀਦਾ ਹੈ।

ਸਿੱਖੀ ਦੀ ਸੰਪੂਰਨਤਾ ਲਈ 'ਸੰਤ' ਅਤੇ 'ਸਿਪਾਹੀ' ਵਾਲੇ ਦੋਨੋ ਗੁਣ ਪੈਦਾ ਕਰਨੇ ਪੈਂਦੇ ਹਨ। ਇਹ ਹੱਥ ਵਿਚ ਮਾਲਾ ਫੜਕੇ ਕੰਦਰਾਂ ਵਿਚ ਲੁਕ-ਛਿਪ ਕੇ ਜ਼ਿੰਦਗੀ ਬਤੀਤ ਕਰਨ ਦਾ ਧਰਮ ਨਹੀਂ ਹੈ। ਇਹ ਤਾਂ ਰਜ਼ਾ ਵਿਚ ਰਾਜ਼ੀ ਰਹਿ ਕੇ ਪ੍ਰਭੂ-ਲੀਨਤਾ ਪ੍ਰਾਪਤ ਕਰ ਹੱਥੀਂ ਕਿਰਤ ਕਰਕੇ ਵੰਡ ਛਕਣ ਦਾ ਧਰਮ ਹੈ। ਵੰਡ ਛਕਣ ਲਈ ਤਿਆਰ ਕੀਤੀ 'ਦੇਗ' ਨੂੰ ਕੋਈ ਜਰਵਾਣਾ ਖੋਹ ਨਾ ਲਵੇ ਇਸ ਦੇ ਲਈ 'ਤੇਗ' ਜ਼ਰੂਰੀ ਹੈ। ਜੇ ਕੋਈ ਨਾਮ ਸਿਮਰਣ ਦਾ ਜਲਾਲ ਨਹੀਂ ਝੱਲ ਸਕਦਾ ਤਾਂ ਅੱਗੋਂ ਇੱਟ ਦਾ ਜਵਾਬ ਪੱਥਰ ਵਿਚ ਦੇਣ ਵਾਲਾ ਧਰਮ ਹੈ। 'ਪੀਰੀ' ਬਿਨ 'ਮੀਰੀ' ਅਤੇ 'ਭਗਤੀ' ਬਿਨ 'ਸ਼ਕਤੀ' ਅਧੂਰੀ ਹੈ। ਇਕ ਗੱਲ੍ਹ ਤੇ ਥੱਪੜ ਮਾਰਨ ਬਾਅਦ ਦੂਸਰੀ ਗੱਲ੍ਹ ਅੱਗੇ ਕਰ ਦੇਣਾ ਜਾਂ ਭਿੱਖ-ਮੰਗੇ ਬਣਕੇ ਜਿਉਣ ਦਾ ਨਾਮ ਸਿੱਖੀ ਨਹੀਂ। ਜੇ ਕਿਸੇ ਨੂੰ ਡਰਾਉਣਾ ਧਰਮ ਨਹੀਂ ਤਾਂ ਕਿਸੇ ਤੋਂ ਡਰਨਾ ਭੀ ਧਰਮ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਵਿਚ ਅਧਿਆਤਮਿਕਤਾ ਅਤੇ ਸ਼ਾਂਤ ਰਸ ਪ੍ਰਧਾਨ ਹੈ। ਬੀਰ-ਰਸ, ਸੰਸਾਰੀ ਗਿਆਨ, ਰਾਜਨੀਤੀ, ਇਨ੍ਹਾਂ ਦੇ ਅਸਲੀ ਦਰਸ਼ਨ ਦਸਮ-ਗ੍ਰੰਥ ਦਵਾਰਾ ਹੁੰਦੇ ਹਨ। ਧਰਮ-ਯੁੱਧ ਵਾਸਤੇ ਬੀਰ-ਰਸ ਪੜ੍ਹਿਆ ਸੁਣਿਆਂ ਜਾਂਦਾ ਹੈ। ਮੈਦਾਨੇ-ਯੁੱਧ ਅੰਦਰ ਸਾਮ, ਦਾਮ, ਦੰਡ, ਭੇਦ ਆਦਿ ਅਤੇ ਖੁਫ਼ੀਆ ਔਰਤਾਂ ਦੇ ਦੰਭੀ ਜਾਲ ਵਿਚੋਂ ਬਚ ਕੇ ਕਿਸ ਤਰ੍ਹਾਂ ਫ਼ਤਹਿ ਹਾਸਲ ਕੀਤੀ ਜਾਂਦੀ ਹੈ, ਇਹ ਸਭ ਕੁੱਝ ਚਲਿੱਤਰਾਂ ਵਿਚੋਂ ਸਾਫ਼ ਦਿੱਸ ਆਉਂਦਾ ਹੈ। ਕੁਕਰਮੀ ਜੀਵਨ ਤੇ ਧਰਮੀ ਮੌਤ ਵਿਚੋਂ ਕਿਸ ਨੂੰ ਤਰਜੀਹ ਦੇਣੀ ਹੈ, ਇਸਦਾ ਫ਼ੈਸਲਾ ਕਰਨਾ ਬੜਾ ਸੌਖਾ ਆ ਜਾਂਦਾ ਹੈ। ਅਸੀਂ ਇਕ ਪਿਤਾ ਦੇ ਪੁੱਤਰ ਹੁੰਦੇ ਹੋਏ ਕਿਵੇਂ ਭਰਾਵਾਂ ਦੇ ਵਿਰੁੱਧ ਹੀ ਜੰਗ ਛੇੜ ਬੈਠਦੇ ਹਾਂ। ਸੰਸਾਰ ਦੇ ਜਿੰਨੇ ਭਾਰੀ ਯੁੱਧ ਹੋਏ ਹਨ, ਜਿਨ੍ਹਾਂ ਵਿਚ ਖੂਹਣੀਆਂ ਦੀਆਂ ਖੂਹਣੀਆਂ ਹੀ ਖਪ ਚੁੱਕੀਆਂ ਹਨ ਇਸਦਾ ਕਾਰਨ ਭੀ ਅਗਿਆਨਤਾ ਹੀ ਹੈ, ਇਹ ਬਚਿੱਤ੍ਰ ਨਾਟਕ ਵਿਚ ਸਪਸ਼ਟ ਕੀਤੀ ਗਈ ਹੈ।

ਜਿਥੋਂ ਤੱਕ ਦੂਸਰੇ ਧਰਮਾਂ ਬਾਰੇ ਚਰਚਾ ਕਰਨ ਦੀ ਗੱਲ ਹੈ, ਉਹ ਸਾਰੇ ਹੀ ਗੁਰਬਾਣੀ ਦੇ 'ਅਟੱਲ ਸਿਧਾਂਤ' ਅਤੇ ਇਸ 'ਧੁਰ ਕੀ ਬਾਣੀ' ਦੇ ਫ਼ਲਸਫ਼ੇ ਦੇ ਵਿਰੁੱਧ ਹਨ। ਸਿੱਖ ਧਰਮ ਦੇ ਟਾਕਰੇ ਉਨ੍ਹਾਂ ਦੇ ਆਪਣੇ ਧਰਮ ਬੌਣੇ ਪ੍ਰਤੀਤ ਹੁੰਦੇ ਹਨ। ਉਹ ਚਾਹੁੰਦੇ ਹਨ ਕਿ ਹਰ ਹੀਲੇ-ਵਸੀਲੇ ਗੁਰਬਾਣੀ ਦਾ ਵਿਰੋਧ ਕੀਤਾ ਜਾਵੇ। ਇਹ ਸਿੱਧੇ ਤਰੀਕੇ ਨਾਲ ਤਾਂ ਹੋ ਨਹੀਂ ਸਕਦਾ ਪਰ ਅਗਲੇ ਪਾਸਿਓਂ ਸ਼ੁਰੂ ਕਰਨ ਦੀ ਬਜਾਇ ਪਿਛਲੇ ਪਾਸਿਓਂ ਸ਼ੁਰੂ ਕਰਕੇ

'ਓਅੰਕਾਰ' ਦੇ ਪਹਿਲਾਂ ਲੱਗੇ 'ਏਕੇ' ਤੱਕ ਵਾਅ ਲਾਉਣ ਦੀ ਤਾਕ ਲਾਈ ਬੈਠੇ ਹਨ। ਮੈਕਲਿਓਡ ਬਰਾਂਡ ਪ੍ਰੋਫ਼ੈਸਰ, ਡਾਕਟਰ ਅਤੇ ਮਾਰਕਸੀ ਰੰਗ ਵਾਲੇ ਨਾਸਤਿਕ ਜਿਨ੍ਹਾਂ ਨੂੰ 'ਗੁਰੂ ਦੇ ਲੰਗਰ' ਤੇ ਕਾਮਰੇਡਾਂ ਦੇ 'ਸਾਂਝੇ ਚੁੱਲ੍ਹੇ' ਵਿਚ ਕੋਈ ਫ਼ਰਕ ਨਹੀਂ ਦਿੱਸਦਾ, ਪੂਰੀ ਤਨ-ਦੇਹੀ ਨਾਲ ਆਪਣੀਆਂ ਕੋਝੀਆਂ ਚਾਲਾਂ ਚੱਲ ਰਹੇ ਹਨ। ਠੀਕ ਹੈ ਆਪੋ ਆਪਣੇ ਦਾਇਰੇ ਵਿਚ ਭਾਵੇਂ ਕੋਈ ਕਿਵੇਂ ਰਹੇ, ਪਰ ਇਹ ਅਧਿਕਾਰ ਕਿਸੇ ਨੂੰ ਕਿਵੇਂ ਦਿੱਤਾ ਜਾ ਸਕਦਾ ਹੈ? ਕਿ ਉਹ ਸਿੱਖ ਧਰਮ ਵਿਚ ਤਾਂ ਯਕੀਨ ਹੀ ਨਹੀਂ ਰੱਖਦਾ ਪਰ ਇਸਨੂੰ ਖੋਰਾ ਲਾਉਣ ਦਾ ਕੋਈ ਮੌਕਾ ਖੁੰਝਣ ਨਹੀਂ ਦਿੰਦਾ। ਇਸ ਨੂੰ ਰੋਕਣ ਦੀ ਜ਼ਿੰਮੇਵਾਰੀ ਨਿਭਾਉਣ ਲਈ ਆਮ ਸਿੱਖ ਦਾ ਫ਼ਰਜ਼ ਭਾਵੇਂ ਬਣਦਾ ਹੈ, ਪਰ ਧਾਰਮਿਕ ਸੰਸਥਾਵਾਂ ਦੇ ਮੋਢੀ, ਸ਼ਿਰੋਮਣੀ ਕਮੇਟੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਇਸ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਹਨ। ਇਹ ਕੰਮ ਉਨ੍ਹਾਂ ਲਈ ਸਿਆਸਤ ਤੋਂ ਉਪਰ ਉਠ ਕੇ ਸਿਰਫ਼ ਅਸਲੀ ਸੇਵਾ ਦੇ ਤੌਰ ਤੇ ਹੀ ਕੀਤਾ ਜਾਣਾ ਚਾਹੀਦਾ ਹੈ।

ਦਸਮ-ਗ੍ਰੰਥ ਦੇ ਖ਼ਿਲਾਫ਼ ਬੋਲਣ ਵਾਲੇ ਭਾਵੇਂ ਥੋੜ੍ਹੇ ਹੀ ਹਨ ਪਰ ਇਨ੍ਹਾਂ ਦੇ ਸ਼ੰਕੇ ਜਾਂ ਚੁੱਚਰਾਂ ਸਭ ਦੀਆਂ ਇੱਕੋ ਹੀ ਹਨ। ਚੰਡੀਗੜ੍ਹ ਵਾਲੇ ਭਾਈ ਸਾਹਿਬ ਹਰਿਭਜਨ ਸਿੰਘ ਜੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਰਹਿ ਚੁੱਕੇ ਹਨ। ਉਨ੍ਹਾਂ ਨੇ ਆਪਣੀਆਂ ਲਿਖੀਆਂ ਹੋਈਆਂ ਸਾਰੀਆਂ ਪੁਸਤਕਾਂ ਵਿਚ ਸਿੱਖੀ ਸਿਧਾਂਤਾਂ ਦੀ ਪ੍ਰੋੜ੍ਹਤਾ ਲਈ ਅਨੇਕਾਂ ਹਵਾਲੇ ਦਸਮ-ਗ੍ਰੰਥ ਵਿਚੋਂ ਦਿੱਤੇ ਹਨ, ਪਰ ਉਨ੍ਹਾਂ ਦੀ ਇਕ ਪੁਸਤਕ ਵਿਚ ਦਸਮ-ਗ੍ਰੰਥ ਦਾ ਭਰਪੂਰ ਖੰਡਨ ਹੈ। ਉਹ ਕਹਿੰਦੇ ਹਨ ਕਿ ਦਸਮ-ਗ੍ਰੰਥ ਦੇ ਚਰਿਤ੍ਰੋਪਾਖਯਾਨ ਵਾਲੇ ਕਿਸੇ ਭਾਗ ਦੀ ਕਥਾ ਨਹੀਂ ਹੋ ਸਕਦੀ। ਸਿੱਖਾਂ ਦੇ ਅੰਮ੍ਰਿਤ ਤਿਆਰ ਕਰਨ ਸਮੇਂ ਜੋ ਬੇਨਤੀ ਚੌਪਈ ਦਾ ਪਾਠ ਕੀਤਾ ਜਾਂਦਾ ਹੈ, ਉਹ ਇਸੇ ਚਰਿਤ੍ਰੋਪਾਖਯਾਨ ਦਾ ਹਿੱਸਾ ਹੈ। ਹੁਣ ਸਾਨੂੰ ਆਪ ਹੀ ਪੜ੍ਹ ਸੁਣਕੇ ਪਤਾ ਲਗਾ ਲੈਣਾ ਚਾਹੀਦਾ ਹੈ, ਕਿ ਉਸ ਬੇਨਤੀ ਚੌਪਈ ਵਿਚ ਕੀ ਗ਼ਲਤ ਹੈ? ਇਸ ਪ੍ਰਿੰਸੀਪਲ ਨੇ ਕਿੰਨੇ ਕੁ ਵਿਦਿਆਰਥੀਆਂ ਨੂੰ ਅੰਮ੍ਰਿਤ ਲਈ ਪ੍ਰੇਰਿਆ ਹੋਵੇਗਾ ਤੇ ਉਹ ਕਿਹੜਾ ਅੰਮ੍ਰਿਤ ਹੈ? ਜੋ ਬੇਨਤੀ ਚੌਪਈ ਤੋਂ ਬਗ਼ੈਰ ਤਿਆਰ ਕੀਤਾ ਜਾ ਸਕਦਾ ਹੈ। ਇਨ੍ਹਾਂ ਦੇ ਚਲਾਣੇ ਤੋਂ ਬਾਅਦ ਵੀ ਇਨ੍ਹਾਂ ਦੀ ਲਿਖੀ ਹੋਈ ਪੁਸਤਕ ਅਣਭੋਲ ਸਿੱਖਾਂ ਵਿਚ ਦੁਬਿਧਾ ਦਾ ਕਾਰਨ ਬਣ ਰਹੀ ਹੈ।

ਇਕ ਹੋਰ ਪ੍ਰਿੰਸੀਪਲ ਹਰਿਭਜਨ ਸਿੰਘ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੇ ਹਨ। ਇਹ ਇਕ ਪਾਸੇ ਤਾਂ ਟ੍ਰੈਕਟ ਛਾਪ ਛਾਪ ਕੇ ਦਸਮ-ਗ੍ਰੰਥ ਦਾ ਖੰਡਨ ਕਰਦੇ ਰਹਿੰਦੇ ਹਨ ਤੇ ਫਿਰ ਛਪੀਆਂ ਪੁਸਤਕਾਂ ਨੂੰ ਸੋਧ ਕਰਨ ਦੇ ਜਾਂ ਪੁਸਤਕਾਂ ਤੇ ਪਾਬੰਦੀ ਲਾਉਣ ਦੇ ਮਤੇ ਵੀ ਲਿਖਦੇ ਰਹਿੰਦੇ ਹਨ। ਪਰ ਜੋ ਕੁੱਝ ਪਹਿਲਾਂ ਹੀ ਬਜ਼ਾਰ ਵਿਚ ਆ ਚੁੱਕਾ ਹੈ, ਜਾਂ ਬੱਚਿਆਂ ਨੂੰ ਜੋ ਪੜ੍ਹਾ ਚੁੱਕੇ ਹੋ, ਉਸਦਾ ਕੀ ਇਲਾਜ ਕੀਤਾ ਜਾਵੇਗਾ? ਕੁੱਝ ਪਤਾ ਨਹੀਂ। ਇਸੇ ਤਰ੍ਹਾਂ ਸ੍ਰ. ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਨੇ ਆਪਣੀ ਪੁਸਤਕ ਦੀ ਭੂਮਿਕਾ ਲਿਖਣ ਦੀ ਸੇਵਾ ਗਿ. ਭਗਤ ਸਿੰਘ ਜੀ ਸੰਤ-ਸਿਪਾਹੀ ਵਾਲਿਆਂ ਪਾਸੋਂ ਕਰਵਾ ਲਈ, ਜਿਸ ਵਿਚ

ਉਨ੍ਹਾਂ ਨੇ ਗੁਰਬਖ਼ਸ਼ ਸਿੰਘ ਨੂੰ ਦਸਮ-ਗ੍ਰੰਥ ਬਾਰੇ ਉਲਾਰੂ ਸੋਚ ਛੱਡ ਕੇ ਅਗਲੀ ਐਡੀਸ਼ਨ ਛਪਣ ਵੇਲੇ ਸੋਧ ਕਰਨ ਲਈ ਕਿਹਾ ਸੀ। ਗਿ. ਭਗਤ ਸਿੰਘ ਆਖ਼ਰੀ ਸਵਾਸਾਂ ਤੱਕ ਦਸਮ-ਗ੍ਰੰਥ ਦੇ ਵਿਰੁੱਧ ਲਿਖਣ ਬੋਲਣ ਵਾਲਿਆਂ ਦੇ ਬਖੀਏ ਉਧੇੜ੍ਹਦੇ ਰਹੇ ਹਨ। ਕਾਲਾ ਅਫ਼ਗਾਨਾ ਜੀ ਜੇ ਗਿ. ਭਗਤ ਸਿੰਘ ਦਾ ਨਾਮ ਆਪਣੀਆਂ ਲਿਖਤਾਂ ਦੀ ਪ੍ਰੋੜ੍ਹਤਾ ਲਈ ਵਰਤਦੇ ਹਨ ਤਾਂ ਇਹ ਅਤਿ ਘਿਨਾਉਣੀ ਅਕ੍ਰਿਤਘਣਤਾ ਹੈ। ਗਿ. ਭਗਤ ਸਿੰਘ ਜੀ ਦੀਆਂ ਲਿਖਤਾਂ, ਕੈਸੇਟ ਟੇਪਾਂ ਤੇ ਵੀਡੀਓ ਸਾਡੇ ਪਾਸ ਸੁਰੱਖਿਅਤ ਹਨ। ਉਹ ਹਰਿੰਦਰ ਸਿੰਘ ਮਹਿਬੂਬ ਤੇ ਹੋਰ ਦਸਮ-ਗ੍ਰੰਥ ਵਿਰੋਧੀਆਂ ਬਾਰੇ ਸੰਤ-ਸਿਪਾਹੀ ਵਿਚ ਆਮ ਕਰਕੇ ਹੀ ਲਿਖਦੇ ਰਹੇ ਹਨ।

ਇਸ ਹਥਲੀ ਪੁਸਤਕ ਦੀ ਰੂਪ-ਰੇਖਾ ਲਈ ਕੋਈ ਖ਼ਾਸ ਵਿਧੀ ਨਹੀਂ ਅਪਣਾਈ ਗਈ ਸਗੋਂ ਅਲੱਗ ਅਲੱਗ ਸ਼ੰਕਿਆਂ ਦੇ ਅਧਾਰ ਤੇ ਹੀ ਅਲੱਗ ਅਲੱਗ ਭਾਗ ਬਣਾਏ ਗਏ ਹਨ। ਜਿਸ ਤਰ੍ਹਾਂ (ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ-ਗ੍ਰੰਥ ਦੋਹਾਂ ਵਿਚ ਸਿਧਾਂਤ, ਉਦੇਸ਼, ਸ਼ਬਦਾਵਲੀ ਅਤੇ ਪਰਮਾਤਮਾ ਦੇ ਗੁਣ ਆਦਿ ਦਾ ਵਰਨਣ ਆਪਸ ਵਿਚ ਕਿਤਨਾ ਮਿਲਦਾ ਜੁਲਦਾ ਹੈ। (ਅ) ਅਖੌਤੀ ਅਸ਼ਲੀਲ ਸ਼ਬਦਾਵਲੀ ਦੇ ਸਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਵਾਰਾਂ ਭਾਈ ਗੁਰਦਾਸ ਜੀ ਵਿਚੋਂ ਕੁੱਝ ਲਾਈਨਾਂ ਇਸ ਲਈ ਪੇਸ਼ ਕੀਤੀਆਂ ਗਈਆਂ ਹਨ ਤਾਂ ਜੁ ਇਹ ਸਮਝ ਆ ਸਕੇ ਕਿ 'ਅਸ਼ਲੀਲਤਾ' ਸ਼ਬਦਾਂ ਵਿਚ ਨਹੀਂ ਇਹ ਆਪਣੇ 'ਮਨ' ਵਿਚ ਜਾਂ 'ਮਨੋਰਥ' ਵਿਚ ਹੁੰਦੀ ਹੈ। (ੲ) ਇਹ ਸਪਸ਼ਟ ਕੀਤਾ ਹੈ, ਕਿ ਪ੍ਰਚੱਲਤ ਦਸਮ-ਗ੍ਰੰਥ ਦੇ ਸਾਰੇ ਹਿੱਸੇ ਇਕ ਲਿਖਾਰੀ ਦੀ ਕ੍ਰਿਤ ਹੈ। (ਸ) ਇਸ ਸ਼ੰਕੇ ਨੂੰ ਨਜਿੱਠਿਆ ਗਿਆ ਹੈ ਜੁ ਕਈ ਇਹ ਕਹਿੰਦੇ ਹਨ ਕਿ ਦਸਮ-ਗ੍ਰੰਥ 1708 ਈ: ਤੋਂ ਬਾਅਦ ਬਣਿਆ ਹੈ, ਇਸ ਲਈ ਇਹ ਦਸਮੇਸ਼ ਕ੍ਰਿਤ ਨਹੀਂ ਹੋ ਸਕਦੀ। ਬੇਸ਼ੱਕ ਗ੍ਰੰਥ ਦੀ ਸੰਪਾਦਨਾ ਤੇ ਛਪਾਈ ਪਿੱਛੋਂ ਜਾਕੇ ਹੀ ਹੋਈ ਹੈ, ਪਰ ਇਸਦੀ ਸੰਪੂਰਨਤਾ ਬਹੁਤ ਪਹਿਲਾਂ ਹੋ ਚੁੱਕੀ ਸੀ। (ਹ) ਅਲੱਗ ਅਲੱਗ ਅਧਿਆਇ ਵਿਚ ਹੂ-ਬਹੂ ਉਹੀ ਲਾਈਨਾਂ ਦਾ ਆਉਣਾ (ਕ) ਉਪਮਾਨ/ਉਪਮੇਹ ਬਣਤਰ ਦੀ ਆਪਸੀ ਨੇੜਤਾ (ਖ) ਪਰਮਾਣ ਤਸ਼ਬੀਹਾਂ ਵਿਚ ਬੀਰ-ਰਸ ਤੇ ਸ਼ਿੰਗਾਰ-ਰਸ ਦਾ ਇਕੱਠਾ ਵਰਨਣ ਕਰਨ ਦੀ ਕਮਾਲ (ਗ) ਹਰ ਇਕ ਭਾਗ ਵਿਚ ਦ੍ਰਿਸ਼ ਵਰਨਣਤਾ ਦਾ ਇਕੋ ਤਰੀਕਾ ਇਹ ਦਰਸਾਉਂਦਾ ਕਿ ਇਸਦਾ ਇਕ ਤੋਂ ਬਿਨਾਂ ਕੋਈ ਦੂਸਰਾ ਲਿਖਾਰੀ ਨਹੀਂ ਹੈ। ਇਸ ਵਿਚ ਬੀਰ-ਰਸ ਜਾਂ 'ਧਰਮ-ਯੁੱਧ ਕੋ ਚਾਉ' ਤੋਂ ਬਿਨਾਂ ਕੋਈ ਹੋਰ ਮਨੋਰਥ ਨਹੀਂ ਹੈ। ਇਸਤੋਂ ਬਾਅਦ (ਘ,ਙ) ਚਲਿੱਤ੍ਰ ਅਤੇ ਅਸ਼ਲੀਲਤਾ ਬਾਰੇ ਦੋ ਲੇਖਾਂ ਵਿਚ ਖੁਲ੍ਹ ਕੇ ਖੁਲਾਸਾ ਕੀਤਾ ਗਿਆ ਹੈ, ਕਿ ਇਹ ਦੋਨੋ ਪਹਿਲੂ ਜ਼ਿੰਦਗੀ ਵਿਚ ਕੀ ਅਤੇ ਕਿਤਨਾ ਅਹਿਮ ਸਥਾਨ ਰੱਖਦੇ ਹਨ। (ਚ,ਛ,ਜ,ਝ) ਇਹ ਚਾਰ ਲੇਖ ਸਮੇਂ ਸਮੇਂ ਸਿਰ ਸੰਤ-ਸਿਪਾਹੀ ਵਿਚ ਛਪ ਚੁੱਕੇ ਹਨ। (ਞ) ਵਿਚ ਭੀ ਇਕ ਹੀ ਲਿਖਾਰੀ ਹੋਣ ਦੇ ਪ੍ਰਮਾਣ, (ਟ) ਦਸਮੇਸ਼ ਜੀ ਦਾ ਗਿਆਨ-ਮਈ ਉਪਦੇਸ਼ (ਠ) ਦਸਮ-ਗ੍ਰੰਥ ਬਾਰੇ ਇਸਦੀ ਜਾਣਕਾਰੀ, ਜ਼ਰੂਰਤ, ਸਿੱਖੀ ਵਿਚ ਇਸਦਾ ਸਥਾਨ, ਇਸਨੂੰ ਖੋਰੀ ਲਾਉਣ ਵਾਲਿਆਂ ਦੇ

ਮਨਸੂਬੇ, ਇਸਦੇ ਪ੍ਰਚਾਰ ਦੀ ਘਾਟ ਤੋਂ ਹੋਣ ਵਾਲੇ ਨੁਕਸਾਨ ਅਤੇ ਦਸਮੇਸ਼ ਜੀ ਦਾ ਉਪਕਾਰ, ਆਦੇਸ਼, ਉਦੇਸ਼, ਅਤੇ ਦੇਸ਼ ਪ੍ਰਤੀ ਵਫ਼ਾਦਾਰੀ ਬਾਰੇ ਖੁਲਾਸਾ ਕੀਤਾ ਗਿਆ ਹੈ।
(ਡ) ਸਿਰਦਾਰ ਕਪੂਰ ਸਿੰਘ ਜੀ ਇਸ ਲੇਖ ਵਿਚ ਇਹੀ ਸਮਝਾਉਂਦੇ ਹਨ, ਕਿ ਦਸਮ-ਗ੍ਰੰਥ ਨੂੰ ਸਮਝਣ ਲਈ ਭਾਸ਼ਾ ਦੇ ਨਾਲ ਨਾਲ ਸਾਹਿਤ ਕਲਾ ਭੇਦ, ਰਚਨਾ ਭੇਦ, ਇਤਿਹਾਸ ਜਾਂ ਮਨੋਕਲਪਤ ਹੈ, ਸ੍ਵੈ-ਜੀਵਨੀ ਜਾਂ ਸ੍ਵੈ-ਕ੍ਰਿਤ ਹੈ, ਸਾਹਿਤ ਜਾਂ ਗੁਰਬਾਣੀ ਹੈ ਦੇ ਫ਼ਰਕ ਨੂੰ ਸਮਝਣਾ ਜ਼ਰੂਰੀ ਹੈ ਅਤੇ ਸਮਾਂ ਸਥਾਨ ਦੀ ਤਬਦੀਲੀ ਨਾਲ ਲਫ਼ਜ਼, ਧਰਮ ਜਾਂ ਕੌਮੀ ਪ੍ਰੀਵਰਤਨ ਭੀ ਹੋ ਜਾਂਦਾ ਹੈ। ਇਸੇ ਕਮਜ਼ੋਰੀ ਨੂੰ ਲੈਕੇ ਹੀ ਕਈ ਵੇਰ ਅਰਸ਼ੋਂ ਫ਼ਰਸ਼ ਤੇ ਡਿੱਗਣ ਵਾਲੀ ਹਾਲਤ ਬਣ ਜਾਂਦੀ ਹੈ। ਇਕ ਤਾਜ਼ਾ ਮਿਸਾਲ ਇਹ ਹੈ ਕਿ ਇਕ ਸਿੱਖ ਵਿਦਵਾਨ ਡਾ. ਥੀਥੀ ਨੂੰ ਟੀ. ਵੀ. ਪ੍ਰੋਗਰਾਮ ਵਿਚ ਇਹ ਕਹਿੰਦੇ ਸੁਣਿਆਂ ਗਿਆ ਕਿ ਦਸਮ-ਗ੍ਰੰਥ ਵਿਚ ਕੁੱਝ ਅੰਗ੍ਰੇਜ਼ੀ ਦੇ ਲਫ਼ਜ਼ ਵਰਤੇ ਹੋਏ ਹਨ ਇਸ ਲਈ ਇਹ ਦਸਮੇਸ਼-ਕ੍ਰਿਤ ਨਹੀਂ ਹੋ ਸਕਦੀ। ਕਿਉਂਕਿ ਦੂਸਰੀ ਭਾਸ਼ਾ ਦੇ ਲਫ਼ਜ਼ ਵਰਤਣ ਦਾ ਰੁਝਾਨ ਕੋਈ ਬਹੁਤ ਪੁਰਾਤਨ ਨਹੀਂ। ਉਸਨੇ ਲਫ਼ਜ਼ 'ਨੀਯਰ' ਨੂੰ ਲੈਕੇ ਸਿੱਧ ਕੀਤਾ ਸੀ ਕਿ ਇਹ ਇੰਗਲਿਸ਼ ਦੇ ਲਫ਼ਜ਼ 'ਨੇੜੇ' ਲਈ ਵਰਤਿਆ ਗਿਆ ਹੈ—*ਏਕ ਮਾਰਗ ਦੂਰ ਹੈ ਇਕ ਨਿਯਰ ਹੈ ਸੁਨ ਰਾਮ॥* ਰਾਮਾਵਤਾਰ। ਪਰ 'ਨੀਰ' ਲਫ਼ਜ਼ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ 'ਨੇੜੇ' ਦੇ ਅਰਥਾਂ ਵਿਚ ਹੀ ਆਇਆ ਹੈ—*ਨੀਰਉ ਪੇਖਿ ਪ੍ਰਭ ਕਉ॥* ਜੈਤਸਰੀ ਮ:੫ ਅਤੇ *ਜਮੁ ਨਹੀ ਆਵੈ ਨੀਰ॥* ਮਾਰੂ ਮ:੫। ਕੀ ਹੁਣ ਇਸ ਲਫ਼ਜ਼ ਦੇ ਗੁਰੂ ਗ੍ਰੰਥ ਸਾਹਿਬ ਵਿਚ ਆਉਣ ਨਾਲ ਦਸਮ-ਗ੍ਰੰਥ ਦੀ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੀ ਕਿਹਾ ਜਾ ਸਕਦਾ ਹੈ ਕਿ ਇਹ ਗੁਰੂ ਕ੍ਰਿਤ ਨਹੀਂ? ਹਰਗਿਜ਼ ਨਹੀਂ! ਹਾਲਾਂਕਿ ਨੀਰ ਲਫ਼ਜ਼ ਪਾਣੀ ਦੇ ਅਰਥਾਂ ਵਿਚ ਭੀ ਆਇਆ ਹੈ। ਸੋ ਹਰ ਇਕ ਸਿੱਖ ਦਾ ਇਹ ਇਖ਼ਲਾਕੀ ਫ਼ਰਜ਼ ਬਣ ਜਾਂਦਾ ਹੈ, ਕਿ ਆਪ ਪੜ੍ਹੇ ਖੋਜੇ ਬਿਨਾਂ ਦੂਸਰਿਆਂ ਦੇ ਉਠਾਏ ਹੋਏ ਨਿਰਮੂਲ ਸ਼ੰਕਿਆਂ ਜਾਂ ਹੁੱਜਤਾਂ ਨੂੰ ਆਧਾਰ ਬਣਾਕੇ ਦਸਮ-ਗ੍ਰੰਥ ਬਾਰੇ ਆਪਣਾ ਨਿਸਚਾ ਨਹੀਂ ਬਦਲ ਲੈਣਾ ਚਾਹੀਦਾ। ਮੈਂ ਉਮੀਦ ਕਰਦਾ ਹਾਂ ਖੋਜੀ ਪਾਠਕ ਜਾਂ ਦੁਬਿਧਾ-ਗ੍ਰਸਤ ਅਣਭੋਲ ਸਿੱਖਾਂ ਲਈ ਇਹ ਪੁਸਤਕ ਕਈ ਪ੍ਰਕਾਰ ਦੇ ਸ਼ੰਕਿਆਂ ਨੂੰ ਦੂਰ ਕਰਨ ਵਿਚ ਸਹਾਈ ਹੋਵੇਗੀ।

ਗ੍ਰੰਥ-ਪੰਥ ਦਾ ਸੇਵਕ

***ਸਤਵਿੰਦਰਪਾਲ ਸਿੰਘ 'ਜੰਗੀ' ਭੈਲਟਾ,***

ਬੀ.ਸੀ., ਕੈਨੇਡਾ

# ਲੇਖਕ ਵੱਲੋਂ

ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ, ਆਪਣੀ ਰਚਨਾ, ਸ੍ਰੀ ਦਸਮ-ਗ੍ਰੰਥ ਸਾਹਿਬ ਵਿਚ, ਗ੍ਰੰਥ ਦਾ ਆਕਾਰ ਵਧਣ ਦੇ ਤੌਖਲੇ ਤੋਂ ਬਹੁ ਵਿਸਥਾਰ ਨਾ ਦਿੰਦੇ ਹੋਏ, ਸੰਖੇਪ ਵਾਰਤਾ ਕਰਨ ਲਈ ਵਚਨ-ਬੱਧ ਰਹਿੰਦੇ ਹਨ, ਅਤੇ ਇਹ ਅਸੂਲ ਉਨ੍ਹਾਂ ਨੇ ਬਹੁਤ ਥਾਈਂ ਵਰਤਿਆ ਹੈ। ਇਸੇ ਗੱਲ ਨੂੰ ਆਧਾਰ ਬਣਾਕੇ ਇਸ ਹਥਲੀ ਪੁਸਤਕ ਨੂੰ ਵੀ ਅਤਿ-ਸੰਖੇਪ ਰੱਖਣ ਦਾ ਯਤਨ ਕੀਤਾ ਗਿਆ ਹੈ। ਵਿਸਥਾਰ ਦੀ ਅਤਿ ਸੁੰਦਰ ਮਿਸਾਲ ਪੇਸ਼ ਕਰਨ ਲਈ ਸਿਰਦਾਰ ਕਪੂਰ ਸਿੰਘ ਜੀ, ਆਈ.ਸੀ.ਐਸ. ਦਾ ਸਿਰਫ਼ ਇਕ ਲੇਖ ਸ਼ਾਮਲ ਕੀਤਾ ਹੈ। ਬਾਕੀ ਸਾਰੀ ਪੁਸਤਕ, ਜਿਸਦੇ ਲਿਖਣ ਦਾ ਕਾਰਨ ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ, ਕੈਨੇਡਾ ਨਿਵਾਸੀ ਹੈ, ਜਿਸਨੇ ਆਪਣੀਆਂ ਲਿਖਤਾਂ ਵਿਚ ਚਤੁਰ-ਬੁੱਧੀ ਦਾ ਪੂਰਾ ਪੂਰਾ ਯਕੀਨ ਦਿਵਾਉਂਦੇ ਹੋਏ, ਵੱਡੇ ਵੱਡੇ ਗ੍ਰੰਥ ਨੁਮਾ ਪੁਲੰਦੇ ਕਾਲੇ ਕੀਤੇ ਹੋਏ ਹਨ। ਉਸਨੇ ਸਾਨੂੰ ਇਹ ਯਕੀਨ ਦੁਵਾਇਆ ਸੀ, ਕਿ ਮੇਰੀਆਂ ਸਾਰੀਆਂ ਗੱਲਾਂ ਦਾ ਜਵਾਬ, ਜੋ ਕਿ ਸਿਰਫ਼ ਸ੍ਰੀ ਦਸਮ-ਗ੍ਰੰਥ ਸਾਹਿਬ ਬਾਰੇ ਹੋਣ, ਆਪਣੀ 'ਹਾਂ ਯਾ ਨਾਂਅ ਪੱਖੀ' ਰਾਇ ਦਿਉ, ਜੋ ਕਿ ਉਸਦੀ ਪੁਸਤਕ ਦਾ ਹਿੱਸਾ ਬਣੇਗੀ। ਅਸੀਂ ਆਪਣੀ ਰਾਇ ਉਸਨੂੰ ਤਿੰਨ ਸਫ਼ੇ (ਹੱਥ ਲਿਖਤ) ਵਿਚ ਹੀ ਭੇਜੀ ਸੀ, ਜਿਸਨੂੰ ਪੜ੍ਹਕੇ, ਉਸਦੀ ਧਰਮ ਪਤਨੀ ਪ੍ਰਕਾਸ਼ ਕੌਰ ਜੀ ਦੇ ਫ਼ੋਨ ਰਾਹੀਂ ਦੱਸਣ ਮੁਤਾਬਿਕ ਕਿ, "ਪੁੱਤ ਤੁਸੀਂ ਇਨ੍ਹਾਂ ਨਾਲ ਬਹਿਸ ਨਾ ਕਰਿਆ ਕਰੋ, ਤੁਹਾਡੀਆਂ ਚਿੱਠੀਆਂ ਨੇ ਪਤਾ ਨਹੀਂ ਕੀ ਕਰ ਦਿੱਤਾ ਹੈ? ਇਹ ਤਾਂ ਹੁਣ ਰਾਤ ਨੂੰ ਉਠ ਉਠ ਕੇ ਭੱਜਾ ਫਿਰਦੈ", ਉਹ ਚਿੱਠੀਆਂ (ਤਿੰਨ ਸਫ਼ੇ) ਗੁਰਬਖ਼ਸ਼ ਸਿੰਘ ਜੀ ਨੇ ਆਪਣੀ ਪੁਸਤਕ ਵਿਚ ਨਹੀਂ ਛਾਪੀਆਂ, ਜਿਸ ਬਾਰੇ ਇਨ੍ਹਾਂ ਨੇ ਕਿਹਾ ਸੀ, ਕਿ ਜਿੰਨਾਂ ਚਿਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ ਕੋਈ ਸੇਧ ਨਹੀਂ ਮਿਲਦੀ, ਮੈਂ ਕਿਤਾਬ ਨਹੀਂ ਛਪਵਾਵਾਂਗਾ। ਅਸੀਂ ਜੋ ਵਿਚਾਰ ਅਤੇ ਜੋ ਸਬੂਤ ਉਸ ਨਾਲ ਤਿੰਨ ਸਾਲ (95-97) ਸਾਂਝੇ ਕਰਦੇ ਰਹੇ, ਉਨ੍ਹਾਂ ਨੇ ਹੀ ਇਸ ਹਥਲੀ ਪੁਸਤਕ ਦਾ ਰੂਪ ਧਾਰਨ ਕਰ ਲਿਆ, ਸਮੇਤ ਸਾਡੀ ਉਹ ਰਾਇ, ਜੋ ਅਸੀ ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਜੀ ਨੂੰ, ਉਸਦੀ ਪੁਸਤਕ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਵਿਚ ਛਾਪਣ ਲਈ ਭੇਜੀ ਸੀ। ਲੇਖਕ ਦੇ ਇਸ ਪੁਸਤਕ ਵਿਚਲੇ ਕੁੱਝ ਲੇਖ 'ਸੰਤ ਸਿਪਾਹੀ' ਵਿਚ ਭੀ ਛਪ ਚੁੱਕੇ ਸਨ।

ਸੌ ਸਿਆਣਿਆਂ ਇੱਕੋ ਮੱਤ ਮੂਰਖਾਂ ਆਪੋ ਆਪਣੀ। ਪੰਥਕ ਵਿਦਵਾਨ ਹਮੇਸ਼ਾ ਹੀ ਬਹੁ-ਗਿਣਤੀ ਵਿਚ ਹੁੰਦੇ ਹੋਏ ਭੀ, ਕਦੇ ਦਸਮੇਸ਼-ਕ੍ਰਿਤ ਉਪਰ ਕਿੰਤੂ ਨਹੀਂ ਕਰਦੇ, ਸਗੋਂ ਉਨ੍ਹਾਂ ਨੂੰ ਪੜ੍ਹ ਕੇ ਉਚੇਰੀ ਅਵਸਥਾ ਦਾ ਰਸ ਮਾਣਦੇ ਹਨ, ਪਰ ਕੁੱਝ ਕੁ, ਕਣਕ ਦੀ ਕਾਂਗਿਆਰੀ ਵਾਂਗੂੰ ਹਰ ਪੰਜੀਂ ਸੱਤੀ ਵਰ੍ਹੀਂ ਫਿਰ ਉਗ ਪੈਂਦੇ ਹਨ, ਜੋ ਪਤਾ ਨਹੀਂ ਕੀ

ਸਬੂਤ ਦੇਣ ਲਈ ਧਰਮ, ਇਤਿਹਾਸ, ਪੰਥ ਅਤੇ ਬਹੁ-ਗਿਣਤੀ ਰਾਇ ਨੂੰ ਪੁੱਠਾ ਗੇੜਾ ਦੇਣ ਦਾ ਠੇਕਾ ਲੈ ਲੈਂਦੇ ਹਨ।

ਇਨ੍ਹਾਂ ਵਰਗੇ ਹੀ ਕਿਸੇ ਵੈਦ ਨੇ ਦੱਸਿਆ ਸੀ, ਕਿ ਪੇਟ ਦਰਦ ਹੋਵੇ ਤਾਂ ਵਧੀਆ ਅਜਵਾਇਣ ਲੈਕੇ, ਵਿਚੋਂ ਕੱਖ ਕਣ ਕੱਢ ਕੇ, ਧੋ ਕੇ, ਕੂੰਡੇ ਵਿਚ ਰਗੜੇ ਅਤੇ ਉਸਦੀ ਲੇਪ ਢਿੱਡ ਉਪਰ ਕਰੋ, ਤਾਂ 'ਪਰਮ-ਸੁੱਖ' ਪਾਉਗੇ। ਇਕ ਹੋਰ ਮਹਾਤਮਾ, ਜੋ ਇਨ੍ਹਾਂ ਦੇ ਹੀ ਫ਼ਿਰਕੇ ਵਿਚੋਂ ਸੀ, ਕਹਿਣ ਲੱਗਾ ਕਿ ਮਨ ਦੀ ਸ਼ਾਂਤੀ ਲਈ, ਦਿਲ ਦੇ ਭਰਮ-ਭੁਲੇਖਿਆਂ ਦੀ ਨਵਿਰਤੀ ਲਈ; ਚਿੱਟਾ ਚੋਗੇ ਨੁਮਾ ਕੁੜਤਾ, ਗੋਲ ਚਿੱਟੀ ਪੱਗ, ਹੱਥ ਵਿਚ ਮਾਲਾ, ਅਤੇ ਲੋਕਾਂ ਨੂੰ ਸੁਣਾ ਸੁਣਾ ਕੇ ਰਾਮ ਰਾਮ ਕਰਨ ਨਾਲ 'ਨਵ ਨਿਧਿ-ਠਾਰਾਂ ਸਿਧਿ' ਤੁਹਾਡੇ ਦੁਆਰੇ ਤੇ ਆ ਖਲੋਂਦੀਆਂ ਹਨ। ਅਕਲ ਦਾ ਧਨਾਢ, ਸੋਲਾਂ ਦੂਣੀ ਆਠ। ਭਾਈ ਗੁਰਦਾਸ ਜੀ ਵੀ ਆਪਣੀ ਇਕ ਵਾਰ ਵਿਚ ਗਿਆਨ ਇੰਦ੍ਰੀਆਂ ਦੀ ਗਿਣਤੀ ਕਰਦੇ ਹੋਏ, ਪੰਜਵੀਂ ਇੰਦ੍ਰੀ ਦੇ ਉੱਚਾ ਹੋ ਹੋ ਬੈਠਣ ਦੀ ਮਿਸਾਲ ਦਿੰਦੇ ਹਨ, ਕਿ ਉਹ ਵੀ ਆਪਣੇ ਆਪ ਨੂੰ ਕਿਸੇ ਨਾਲੋਂ ਘੱਟ ਨਹੀਂ ਸਮਝਦੀ, ਫਿਰ ਇਹ 'ਬ੍ਰਹਮਾ ਦੇ ਦਾਦਾ, ਪੰਡਿਤ ਜੀ' 'ਪਰਮ ਪੁਰਾਤਨ ਦਿਜਬਰ' ਕੋਹਦੇ ਨਾਲੋਂ ਘੱਟ ਹੈਨ ?

ਸ੍ਰੀ ਦਸਮ-ਗ੍ਰੰਥ ਸਾਹਿਬ ਜੀ ਦੀ ਪੁਿੜ੍ਹਤਾ, ਉਸਤਤਿ, ਅਤੇ ਪ੍ਰਵਾਨ ਕਰਨ ਬਾਰੇ, ਬਹੁਤ ਉੱਚ-ਕੋਟੀ ਦੇ ਵਿਦਵਾਨ ਲਿਖ ਚੁੱਕੇ ਹਨ। ਮੇਰੇ ਵਰਗਾ ਅਣਜਾਣ, ਅਲਪ-ਬੁੱਧ ਅਤੇ ਅਤਿ ਸੀਮਤ ਸਾਧਨ ਵਾਲਾ ਕੀ ਲਿਖ ਸਕਦਾ ਹੈ? ਜਦੋਂ ਭਗਤੀ ਵਿਚੋਂ ਸ਼ਕਤੀ ਪੈਦਾ ਹੁੰਦੀ ਹੈ, ਤਾਂ ਸ਼ੁਭ ਕਰਮਨ ਵਾਲੀ ਬ੍ਰਿਤੀ ਬਣਦੀ ਹੈ। ਹਉਮੈਂ ਵਿਚੋਂ ਹੰਕਾਰ ਅਤੇ ਕ੍ਰੋਧ ਦੀ ਉਪਜ ਹੁੰਦੀ ਹੈ। ਇਹ ਨਾ ਤੇ ਪਹਿਲੀ ਵੇਰ ਅਤੇ ਨਾ ਹੀ ਆਖ਼ਰੀ ਵਾਰ ਹੋਇਆ ਹੈ, ਪਰ ਜਦੋਂ ਜਦੋਂ ਵੀ ਚੰਦਨ ਕਵੀ ਵਰਗਿਆਂ ਦੀ ਧੌਣ ਹੰਕਾਰ ਨਾਲ ਆਕੜਦੀ ਹੈ, ਤਾਂ ਉਦੋਂ ਉਦੋਂ ਹੀ ਗੁਰੂ ਜੀ ਦੇ ਘਾਹੀ (ਧੰਨਾ ਸਿੰਘ) ਉਸ ਧੌਣ ਨੂੰ ਨਿਵਾਉਂਦੇ ਆਏ ਹਨ। ਇਸ ਪੁਸਤਕ ਵਿਚਲਾ ਜੋ ਕੁੱਝ ਵੀ ਚੰਗਾ ਹੈ, ਗੁਰੂ ਦਾ ਹੈ, ਮੇਰੀਆਂ ਬੇਅੰਤ ਤਰੁੱਟੀਆਂ ਲਈ ਖਿਮਾਂ ਦੀ ਯਾਚਨਾ ਕਰਦਾ ਹਾਂ। ਜਿਨ੍ਹਾਂ ਵਿਦਵਾਨਾਂ ਦੀਆਂ ਪੁਸਤਕਾਂ ਪੜ੍ਹਕੇ ਇਹ ਕੁੱਝ ਲਿਖਣ ਦੀ ਜੁਰਅਤ ਕਰ ਸਕਿਆ ਹਾਂ, ਤੇ ਉਨ੍ਹਾਂ ਪੁਸਤਕਾਂ ਦੀ ਸਹਾਇਤਾ ਲਏ ਬਿਨਾਂ ਲਿਖਣਾ ਮੇਰੇ ਲਈ ਅਸੰਭਵ ਸੀ, ਉਹਨਾਂ ਸਭਨਾਂ ਦਾ ਮੈਂ ਸ਼ੁਕਰ-ਗੁਜ਼ਾਰ ਹਾਂ। ਦਸਮ-ਗ੍ਰੰਥ ਸਾਹਿਬ ਬਾਰੇ ਇਹ ਜੋ ਕੁੱਝ ਲਿਖਿਆ ਹੈ ਇਹ ਤਾਂ ਸੂਰਜ ਨੂੰ ਦੀਵਾ ਦਿਖਾਉਣ ਤੁੱਲ ਹੀ ਸਮਝਣਾ ਬਣਦਾ ਹੈ। ਪੁਸਤਕਾਂ ਉਪਲਬਧ ਕਰਨ ਦਾ ਵਸੀਲਾ ਸ੍ਰ. ਹਰਜੀਤ ਸਿੰਘ ਉਭੀ, ਭੂਮਿਕਾ ਲਿਖਣ ਤੇ ਬਹੁ-ਮੁੱਲੇ ਸੁਝਾਵਾਂ ਲਈ ਮੈਂ ਸ੍ਰ. ਸਤਵਿੰਦਰਪਾਲ ਸਿੰਘ ਜੰਗੀ ਦਾ ਸਦਾ ਲਈ ਧੰਨਵਾਦੀ ਰਹਾਂਗਾ। ਇਸ ਪ੍ਰਮਾਣਿਕਤਾ ਨੂੰ ਪੜ੍ਹਨੋਂਪ੍ਰਾਂਤ ਗਿ. ਸੰਤ ਸਿੰਘ ਜੀ ਮਸਕੀਨ, ਡਾ. ਜੋਧ ਸਿੰਘ, ਡਾ. ਹਰਬੰਸ ਲਾਲ, ਡਾ. ਹਰਪਾਲ ਸਿੰਘ ਪੰਨੂੰ ਹੋਰਾਂ ਦਾ ਆਪਣੇ ਵੀਚਾਰ ਲਿਖ ਭੇਜਣ ਲਈ ਮੈਂ ਸਦਾ ਧੰਨਵਾਦੀ ਰਹਾਂਗਾ।

*ਅਮਰਜੀਤ ਸਿੰਘ ਖੋਸਾ*

# ਹੂ-ਬਹੂ ਲਿਖਤ C. T. C

ੴ ਸਤਿਗੁਰ ਪ੍ਰਸਾਦਿ॥

*ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ॥*
*ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ॥ ੬੬॥* (ਪੰਨਾ ੧੪੨੧)

Jan : ੭ ੧੯੯੮

ਪਿਆਰੇ ਗੁਰਮੁਖ ਸਰਦਾਰ ਸਤਵਿੰਦਰਪਾਲ ਸਿੰਘ ਜੀਉ,

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ॥

ਵਾਹਿਗੁਰੂ ਜੀ ਮਿਹਰਾਂ ਕਰਨ, ਤੁਹਾਡੇ ਸਾਰਿਆਂ (ਸ: ਬਲਬੀਰ ਸਿੰਘ ਮਾਨ, ਸ: ਅਮਰਜੀਤ ਸਿੰਘ ਖੋਸਾ) ਲਈ ਹਰ ਸਮਾਂ ਨਵੇਂ ਉਤਸ਼ਾਹ ਵਾਲਾ ਬਖ਼ਸ਼ਸ਼ ਕਰਦੇ ਰਹਿਣ, ਅਤੇ ਪ੍ਰਵਾਰਾਂ ਸਹਿਤ ਤੁਹਾਨੂੰ ਸਦਾ ਗੁਰਮਤਿ ਰਹਿਣੀ ਵਾਲੀ ਚੜ੍ਹਦੀ ਕਲਾ ਵਿਚ ਰੱਖਣ। ਕੁੱਝ ਘਰੋਗੀ ਮਜਬੂਰੀਆਂ ਅਤੇ ਕੁੱਝ ਸਰਦੀ ਵਿਚ ਸਫ਼ਰ ਕਰਨ ਤੋਂ ਸਿਹਤ ਰੋਕਦੀ ਹੈ, ਇਸ ਲਈ ਦਾਸ ਆਪ ਹਾਜ਼ਰ ਨਹੀਂ ਹੋ ਸਕਿਆ। ਸੋ ਆਪਣੇ ਕਹੇ ਅਨੁਸਾਰ ਗੋਸ਼ਟੀ ਦੀ ਕੈਸਟ। ਇਕ ਕੈਸਟ ਸ਼ੁੱਧ ਗੁਰਮਤਿ ਕਥਾ ਦੀ ਅਤੇ ਵੀਡੀਓ ਰੀਲ (ਜਿਸ ਬਾਰੇ ਤੁਸਾਂ ਬਚਨ ਕੀਤਾ ਸੀ ਕਿ ਉਸ ਵਿਚ ਆਈ ਬੇ-ਰਸੀ ਕਰਨ ਵਾਲੀ ਗੂੰਜ ਤੋਂ ਸਾਫ਼ ਉਸ ਦੀ Conversation ਕਰਾ ਸਕੋਗੇ) ਭੇਜ ਰਿਹਾ ਹਾਂ।

ਕੁੱਝ ਚਿੱਠੀਆਂ ਆਦਿ ਹਨ, ਕੇਵਲ ਇਹ ਤਸੱਲੀ ਕਰਾਉਣ ਲਈ ਕਿ ਦਸਮ-ਗ੍ਰੰਥ ਬਾਰੇ ਦਾਸ ਪੰਥ ਦੇ ਸਾਰੇ ਉਘੇ ਵਿਦਵਾਨਾਂ ਵੱਲ ਆਪਣੇ ਵਿਚਾਰ ਲਿਖ ਕੇ ਭੇਜੀ ਜਾ ਕੇ ਭਰਮ ਦੀ ਨਿਵਿਰਤੀ ਲਈ ਸਿਰ ਤੋੜ ਯਤਨ ਕਰ ਰਿਹਾ ਹੈ। ਸੋ ਦਾਸ ਆਪਣੇ ਉਸ ਬਚਨ ਤੇ ਅਟੱਲ ਹੈ ਕਿ ਜਿੰਨਾ ਚਿਰ ਹਰ ਤਰ੍ਹਾਂ ਪੂਰੀ ਤਸੱਲੀ ਕਰਕੇ ਤੁਹਾਨੂੰ ਦੱਸ ਨਹੀਂ ਲੈਂਦਾ ਆਪਣੇ ਵਿਚਾਰ ਛਾਪੇਖਾਨੇ ਨਹੀਂ ਭੇਜੇਗਾ।

ਵੀਡੀਓ ਦੀ ਗੂੰਜ ਠੀਕ ਹੋ ਗਈ ਤਾਂ ਤੁਹਾਨੂੰ ਤਸੱਲੀ ਹੋ ਜਾਣੀ ਹੈ ਕਿ ਦਾਸ ਦੀਆਂ ਲਿਖਤਾਂ ਦੇ ਕਾਰਨ ਦਾਸ ਦੇ ਸ਼ੁਭਚਿੰਤਕ ਬਣੇ ਵਿਦਵਾਨਾਂ ਦੀ ਸਭਾ ਵਿਚ ਵੀ ਡਾ: ਗੁਰਚਰਨਜੀਤ ਸਿੰਘ ਨੇ ਦਸਮ-ਗ੍ਰੰਥ ਬਾਰੇ ਮੇਰੇ ਵਿਚਾਰਾਂ ਦੀ ਵਿਰੋਧਤਾ ਕੀਤੀ ਹੈ।››› ਏਹੀ ਗੱਲ ਫੋਨ ਤੇ ਦਾਸ ਬਲਬੀਰ ਸਿੰਘ ਨੂੰ ਦੱਸਣੀ ਚਾਹੁੰਦਾ ਸੀ ››› ਮੈਂ ਬਾਰ-ਬਾਰ ਕਹਿ ਰਿਹਾ ਸਾਂ ਕਿ ਦਾਸ ਛੇਤੀ ਹੀ ਘਰ ਹਾਜ਼ਰ ਹੋ ਰਿਹਾ ਹਾਂ ਮਿਲ ਕੇ ਅਜੇਹੀਆਂ ਝਾੜਾਂ ਪਾ ਲਇਉ। ਪਰ ਬੜੀ ਉਤੇਜਨਾ ਨਾਲ ਏਹੀ ਕਹੀ ਗਏ ਕਿ ਦਸਮ-ਗ੍ਰੰਥ ਦੀ ਗੱਲ ਕਿਉਂ ਕੀਤੀ ਸੀ ਹੁਣ ਮੈਂ ਬੋਲਣੋ ਕਿਉਂ ਹਟਾਂ ››› ਇਹ ਮਿੰਨਤ ਵੀ ਕੀਤੀ ਕਿ ਗਰੀਬ ਘਰ

ਵਿਚੋਂ ਫੋਨ ਕਰ ਰਿਹਾ ਹਾਂ ਫੋਨ ਦਾ ਬਿੱਲ ਦੇਣਾ ਮੁਸ਼ਕਲ ਬਣ ਜਾਂਦਾ ਹੈ, ਤੁਸੀਂ ਸਾਰਾ ਗੁਬਾਰ ਘਰ ਆਏ ਨਾਲ ਕੱਢ ਲੈਣਾ। ਪਰ ਸੁਰ ਸਗੋਂ ਹੋਰ ਉੱਚੀ ਹੋਈ ਤਾਂ 22 ਮਿੰਟ ਦੀ ਉਸ ਝਾੜ ਖਾਣ ਉਪਰੰਤ ਦਾਸ ਨੇ ਫੋਨ ਰੱਖ ਦਿੱਤਾ।

ਮੈਨੂੰ ਜ਼ਰਾ ਵੀ ਸਮਝ ਆ ਜਾਵੇ ਕਿ ਬਲਬੀਰ ਸਿੰਘ ਜੀ ਦਾਸ ਤੋਂ ਕਿਸੇ ਪੱਖੋਂ ਵੀ ਮੇਰੇ ਬਜ਼ੁਰਗ ਹਨ ਤਾਂ ਦਾਸ ਆਪਣੇ ਆਪ ਹੀ ਘਰ ਆ ਵੜਦਾ ››› ਦਸਮ-ਗ੍ਰੰਥ ਦੇ ਫ਼ੈਸਲੇ ਬਾਰੇ ਤੁਹਾਡੀ ਤਿੰਨਾਂ ਦੀ ਕੋਈ ਅਜਿਹੀ ਜ਼ਿੰਮੇਵਾਰੀ ਤਾਂ ਹੈ ਹੀ ਨਹੀਂ ਜੋ ਫ਼ੈਸਲਾ ਪੰਥ ਪ੍ਰਵਾਣਤ ਬਣ ਜਾਣਾ ਹੈ। ਦਸਮ-ਗ੍ਰੰਥ ਦੇ ਮੁਦੱਈ ਸਾਰੇ ਵਿਦਵਾਨਾਂ ਨੂੰ ਆਪਣੇ ਵਿਚਾਰ ਲਿਖ ਕੇ ਸੋਧ ਬਖ਼ਸ਼ਸ਼ ਕਰਨ ਦੀ ਜੋਦੜੀ ਕਰੀ ਜਾ ਰਿਹਾ ਹਾਂ, ਨਾਲ ਇਹ ਵੀ ਲਿਖੀ ਜਾ ਰਿਹਾ ਹਾਂ ਕਿ ਜੇ ਜੁਵਾਬ ਨਾ ਆਇਆ ਤਾਂ ਦਾਸ ਦੇ ਵਿਚਾਰਾਂ ਨਾਲ ਤੁਹਾਡੀ ਸਹਿਮਤੀ ਸਮਝੀ ਜਾਣੀ ਹੈ। ਉਨ੍ਹਾਂ ਸਾਰਿਆਂ ਨੂੰ ਇਹ ਗਿਆਨ ਵੀ ਹੈ ਕਿ ਸਾਰਾ ਪੱਤ੍ਰ-ਵਿਹਾਰ ਵੀ ਪੁਸਤਕ ਦਾ ਹਿੱਸਾ ਬਣ ਕੇ ਪਾਠਕਾਂ ਦੀ ਕਚਹਿਰੀ ਵਿਚ ਪੁੱਜ ਜਾਣਾ ਹੈ। ਸੋ ਵੇਖੋ ਉਹ ਕੋਈ ਦਲੀਲਾਂ ਦਿੰਦੇ ਹਨ ਕਿ ਚੁੱਪ ਰੂਪ ਸਹਿਮਤੀ ਦੇਣ ਵਿਚ ਸੰਤੁਸ਼ਟ ਹੋ ਜਾਂਦੇ ਹਨ।

ਜੇ ਫਿਰ ਵੀ ਤੁਸੀਂ ਏਹੀ ਸਮਝਦੇ ਹੋ ਕਿ ਕੇਵਲ ਤੁਹਾਡੀਆਂ ਗੱਲਾਂ ਨੂੰ ਪੰਥ ਦੀ ਆਵਾਜ਼ ਨਾ ਸਮਝ ਕੇ ਦਾਸ ਨੇ ਬੜਾ ਵੱਡਾ ਅਪਰਾਧ ਕੀਤਾ ਹੈ, ਇਸ ਲਈ ਗੁਰਮਤਿ ਗਿਆਨ ਜੋ ਤੁਸਾਂ ਪ੍ਰਾਪਤ ਕੀਤਾ ਉਸ ਬਾਰੇ ਦਾਸ ਪ੍ਰਤੀ ਸਾਰੇ ਸਤਿਕਾਰ ਖੂਹ ਖਾਤੇ ਜਾ ਪਏ ਅਤੇ ਦਾਸ ਤੋਂ ਦੂਰ ਰਹਿਣ ਦਾ ਫ਼ੈਸਲਾ ਕਰੀ ਬੈਠੇ ਹੋ, ਤਾਂ ਇਸਦਾ ਮੇਰੇ ਕੋਲ ਹੋਰ ਕੋਈ ਇਲਾਜ ਨਹੀਂ ਹੈ ››› ਜੇ ਵੀਡੀਓ ਰੀਲ ਠੀਕ ਕਰਾ ਕੇ ਭੇਜ ਸਕੋ ਤਾਂ ਦਾਸ ਧੰਨਵਾਦੀ ਹੋਵੇਗਾ। ਖ਼ਰਚਾ ਹੱਥ ਬਣਨੀ ਹਾਜ਼ਰ ਕਰ ਦਿਆਂਗਾ ਜੀ।

ਇਸ ਮੂਰਖ, ਮਨਮੁਖ ਕੀਟ ਵੱਲੋਂ ਸ: ਬਲਬੀਰ ਸ: ਅਮਰਜੀਤ ਸਿੰਘ ਨੂੰ ਪਰਵਾਰਾਂ ਸਹਿਤ ਫ਼ਤਹਿ ਬੁਲਾਉਣੀ। ਬੱਚਿਆਂ ਨੂੰ ਪਿਆਰ। ਭੁੱਲ ਚੁੱਕ ਦੀ ਖਿਮਾਂ। ਗੁਰਮੁਖਿ ਪਿਆਰੇ ਬੀਬੀ ਜੀ ਨੂੰ ਫ਼ਤਹਿ।

*ਦਾਸ ਗੁਰਬਖ਼ਸ਼ ਸਿੰਘ*

ੴ ਸਤਿਗੁਰ ਪ੍ਰਸਾਦਿ॥

## ਵਿਸ਼ਾ : ਸ੍ਰੀ ਦਸਮ-ਗ੍ਰੰਥ ਸਾਹਿਬ

ਗੁਰਬਖ਼ਸ਼ ਸਿੰਘ ਜੀ,

ਗੁਰ ਫਤਹਿ। ਇਸ ਸੰਸਾਰਿਕ ਪਸਾਰੇ ਵਿਚ ਮੁੱਢਲੇ ਦੋ ਤੱਤ, ਨੈਗਿਟਿਵ/ਪਾਜ਼ਿਟਿਵ, ਸੱਚ/ਝੂਠ, ਚੰਗਾ/ਮਾੜਾ, ਦੇਵ/ਦੈਂਤ ਕਿਉਂ ਬਣੇ/ਬਣਾਏ ਹਨ, ਇਹ ਤਾਂ ਉਸ ਸਿਰਜਣਹਾਰ ਨੂੰ ਹੀ ਪਤਾ ਹੈ। ਪਰ ਸਾਡੀ ਮੂਰਖਤਾ ਉਦੋਂ ਜ਼ਾਹਿਰ ਹੋ ਜਾਂਦੀ ਹੈ, ਜਦੋਂ ਅਸੀਂ ਇਹ ਕਹਿੰਦੇ ਹਾਂ ਕਿ ਅਸੀਂ ਉਸ ਸ਼ਕਤੀ ਬਾਰੇ ਪੂਰਨ ਤੌਰ ਤੇ ਜਾਣ ਗਏ ਹਾਂ, ਜਾਂ ਸਾਡੀ ਸਮਝ ਵਿਚ ਕਿਉਂ ਨਹੀਂ ਆਉਂਦਾ? ਅਗਰ ਅਸੀਂ ਸਮਝਣ ਜੋਗੇ ਹੁੰਦੇ, ਜਾਂ ਸਮਝ ਵਿਚ ਆ ਸਕਦਾ ਤਾਂ ਸਿਰਜਣਹਾਰ ਸਾਡੀ ਗਿਆਨ-ਸ਼ਕਤੀ ਤੋਂ ਵੱਡਾ ਨਹੀਂ ਹੋ ਸਕਦਾ। ਉਹਨਾਂ ਮੁੱਢਲੇ ਚੰਗੇ/ਮਾੜੇ ਤੱਤਾਂ ਰਾਹੀਂ ਹੀ ਇੱਛਾਈ/ਬੁਰਾਈ, ਬੀਮਾਰੀ/ਤੰਦਰੁਸਤੀ, ਲਾਭਕਾਰੀ/ਨਾਸ਼ਕਾਰੀ ਸ਼ਕਤੀਆਂ ਉਤਪੰਨ ਹੁੰਦੀਆਂ ਹਨ। ਇਹਨਾਂ ਦਾ ਹਮੇਸ਼ਾ ਹੀ ਪ੍ਰਸਪਰ ਵਿਰੋਧ ਹੁੰਦਾ ਰਿਹਾ ਹੈ, ਹੋ ਰਿਹਾ ਹੈ, ਤੇ ਹੁੰਦਾ ਰਹੇਗਾ।

ਸਿੱਖ ਧਰਮ ਵਿਚ ਆਤਮਿਕ ਜੋਤ ਰਾਹੀਂ ਮਨੁੱਖ-ਮਾਤਰ ਨੂੰ ਜੀਵਨ-ਜੁਗਤੀ ਦੱਸਣ ਲਈ ਗੁਰੂ-ਗ੍ਰੰਥ ਸਾਹਿਬ ਵਿਚ ਚੰਗੇ ਗੁਣਾਂ ਨੂੰ ਗ੍ਰਹਿਣ ਕਰਨ ਲਈ, ਪ੍ਰੇਰਨਾ ਹਿੱਤ, ਲਾਭਕਾਰੀ ਸ਼ਕਤੀਆਂ ਜਾਂ ਦੇਵਤਿਆਂ ਦੀ ਜਿੱਤ ਦਰਸਾ ਕੇ, ਔਗਣਾਂ ਦਾ ਤਿਆਗ, ਬੁਰਾਈਆਂ ਤੋਂ ਛੁਟਕਾਰਾ ਤੇ ਦੈਂਤਾਂ ਦੀ ਹਾਰ ਦੇ ਵੀ ਸੰਕੇਤ ਮਿਲਦੇ ਹਨ। ਪੂਰਨ ਗੁਰੂ ਦੀ ਇਹ ਖ਼ਾਸੀਅਤ ਹੈ, ਜੋ ਪ੍ਰਕਾਸ਼ ਤਾਂ ਕਰਦਾ ਹੀ ਹੈ, ਪਰ ਹਨੇਰੇ ਦੀ ਹਾਲਤ ਵੀ ਦਰਸਾ ਦਿੰਦਾ ਹੈ। ਗੁਰਬਾਣੀ ਵਿਚ ਆਏ ਪੁਰਾਤਨ ਇਤਿਹਾਸ/ਮਿਥਿਹਾਸ ਦੇ ਹਵਾਲਿਆਂ ਵਿਚ ਬਹੁਤ ਜ਼ਿਆਦਾ ਸੰਕੇਤ ਵਰਤੇ ਗਏ ਹਨ, ਪਰ ਉਹਨਾਂ ਦਾ ਆਪਣਾ ਸਮਾਂ ਤੇ ਪ੍ਰਬੰਧ ਬੜੇ ਲੰਬੇ ਚੌੜੇ ਖੁਲਾਸੇ ਦੀ ਮੰਗ ਕਰਦਾ ਹੈ। ਪੁਨਰ-ਜਨਮ ਵਿਚ ਵਿਸ਼ਵਾਸ਼ ਰੱਖਣ ਵਾਲੇ ਧਰਮ ਹੁਣ, ਪਿਛਲੇ ਹੋ ਚੁੱਕੇ, ਤੇ ਆਉਣ ਵਾਲੇ ਸਮੇਂ ਵਿਚ ਦਿਲਚਸਪੀ/ਯਕੀਨ ਜ਼ਰੂਰ ਰੱਖਦੇ ਹਨ। ਇਨਸਾਨੀ ਸਮਝ ਵਿਚ ਆਉਣ ਵਾਲੀ ਗਿਣਤੀ ਮਿਣਤੀ ਜੁੱਗ, ਚਤਰ-ਜੁਗ, ਕਲਪ ਜਾਂ ਮਨਵੰਤਰਾਂ ਤੱਕ ਹੀ ਸੀਮਤ ਹੈ। ਅੱਖੀਂ ਦਿਸਦੇ ਸੰਸਾਰ ਤੋਂ ਬਿਨਾਂ ਹੋਰ ਭੀ ਬੜਾ ਕੁੱਝ ਸਿਰਜਿਆ ਹੋਇਆ ਸਾਡੀ ਅਕਲ ਜਾਂ ਗਿਆਨ ਤੋਂ ਬਾਹਰ ਹੈ। ਆਰੀਆ ਸਮਾਜ ਦੇ ਮੋਢੀ ਸਵਾਮੀ ਦਯਾ ਨੰਦ ਨੇ ਇਹ ਪੜ੍ਹ ਕੇ, ਕਿ *'ਸਾਧ ਕੀ ਮਹਿਮਾ ਬੇਦ ਨ ਜਾਨਹਿ'* ਪੰ:੨੭੨ ਬਿਨਾਂ ਕੁਝ ਸੋਚੇ ਸਮਝੇ, ਗੁਰੂਆਂ ਪ੍ਰਤੀ ਇਹ ਕਹਿ ਰਿਹਾ ਹੈ, ਕਿ ਗੁਰੂ ਜੀ ਭੁੱਲੜ ਸਨ, ਭਾਸ਼ਾ ਗਿਆਨ ਤੋਂ ਕੋਰੇ ਸਨ, ਤੇ ਵੇਦਾਂ ਤੋਂ ਅਣਜਾਣ ਸਨ। ਅਗਰ ਉਸ ਸਵਾਮੀ ਨੇ ਦਸਮ-ਗੁਰ ਕ੍ਰਿਤ 'ਦਸਮ-ਗ੍ਰੰਥ' ਦੇ ਦਰਸ਼ਨ ਕੀਤੇ ਹੁੰਦੇ, ਤਾਂ ਉਸ ਨੂੰ ਪਤਾ ਲੱਗ

ਜਾਣਾ ਸੀ, ਕਿ ਗੁਰੂ ਵੇਦਾਂ, ਸਿਮ੍ਰਤੀਆਂ, ਪੁਰਾਣਾਂ ਬਾਬਤ ਕੀ ਕੁਝ ਜਾਣਦੇ ਸਨ, ਤੇ ਕਿਸ ਤਰ੍ਹਾਂ ਉਨ੍ਹਾਂ ਨੇ ਝੂਠੀਆਂ, ਲੋਟੂ ਤੇ ਫੋਕੀਆਂ, ਭਰਮੀ, ਪਖੰਡੀ ਰੀਤਾਂ ਦਾ ਖੰਡਨ ਕੀਤਾ ਹੈ। ਸੰਸਕ੍ਰਿਤ ਜਾਂ ਔਖੀ ਭਾਸ਼ਾ ਵਿਚ ਰਚਿਆ ਹਊਆ, ਜਿਸ ਨੂੰ ਉਸ ਧਰਮ ਦੇ ਲੋਕ ਭੀ ਨਹੀਂ ਜਾਣਦੇ, ਗੁਰੂਆਂ ਨੇ ਉਲਥਾ ਕਰਕੇ ਸੌਖੀ ਤੇ ਮਾਤ-ਭਾਸ਼ਾ ਵਿਚ ਰਚਕੇ ਬਹੁਤ ਵੱਡਾ ਉਪਕਾਰ ਕੀਤਾ, ਤਾਂ ਜੋ ਸਿੱਖ ਇਹਨਾਂ ਕੁਰੀਤੀਆਂ ਵਿਚ ਫਸ ਕੇ ਇੱਜ਼ਤ ਅਤੇ ਧਨ ਦਾ ਲੁਟਾਊ ਨਾ ਬਣ ਬੈਠੇ।

ਦੂਜੇ ਪਾਸੇ ਸਾਡੇ ਭੁੱਲੜ ਸਿੱਖ ਇਸ ਅਮੁੱਲੇ ਗਿਆਨ ਸਾਗਰ ਨੂੰ ਗੁਰੂ-ਕ੍ਰਿਤ ਮੰਨਣ ਤੋਂ ਹੀ ਇਨਕਾਰੀ ਹੋਣ ਦਾ ਕੁਕਰਮ ਕਰਦੇ ਹਨ। ਕਹਿੰਦੇ ਹਨ ਕਿ ਸਾਡਾ ਗੁਰੂ ਗ੍ਰੰਥ ਸਾਹਿਬ ਤਾਂ ਹੈ ਹੀ, ਅਸੀਂ ਗੀਤਾ, ਰਮਾਇਣ, ਪੁਰਾਣਾਂ ਦੇ ਉਲਥਿਆਂ ਤੋਂ ਕੀ ਲੈਣਾ ਹੈ? ਕੋਈ ਸਮਾਂ ਹੁੰਦਾ ਹੈ ਜਦੋਂ ਬੱਚਾ 'ਊੜੇ' ਨੂੰ ਸਮਝਣ ਲਈ 'ਊਠ' ਦਾ ਸਹਾਰਾ ਲੈਂਦਾ ਹੈ। ਜਦੋਂ 'ਊੜੇ' ਦੀ ਸਮਝ ਆ ਗਈ ਤਾਂ 'ਊਠ' ਦੀ ਕੋਈ ਲੋੜ ਨਹੀਂ ਰਹਿੰਦੀ। ਪਰ ਅਗਰ ਫਿਰ ਭੀ ਕੋਈ ਇਸਤੇਮਾਲ ਕੀਤੇ ਸੰਕੇਤਾਂ ਨੂੰ ਸਮਝਣ ਦੀ ਗੱਲ ਕਰੇ, ਤਾਂ ਪਿਛੋਕੜ ਵੱਲ ਪਰਤਣਾ ਹੀ ਪਏਗਾ। ਜਿਸ ਸੰਕੇਤ ਦਾ ਕੋਈ ਪਿਛੋਕੜ ਨਾ ਹੋਵੇ, ਉਸ ਨੂੰ ਸਹੀ ਮੰਨਿਆਂ ਵੀ ਨਹੀਂ ਜਾ ਸਕਦਾ। ਇਸੇ ਕਰਕੇ ਗੁਰਬਾਣੀ ਵਿਚ ਆਏ ਸੰਕੇਤਾਂ, ਜਿਨ੍ਹਾਂ ਦਾ ਸਿੱਖ ਧਰਮ ਨਾਲ ਕੋਈ ਵਾਸਤਾ ਨਹੀਂ, ਤੇ ਨਾ ਹੀ ਕਿਸੇ ਪ੍ਰਚਾਰ ਹਿਤ ਲਿਖੇ ਹਨ, ਨੂੰ ਸਮਝਣ/ਸਮਝਾਉਣ ਲਈ 'ਦਸਮ-ਗ੍ਰੰਥ' ਵਿਚ ਖੁਲਾਸਾ ਕੀਤਾ ਗਿਆ ਹੈ, ਜੋ ਗੁਰੂ-ਗ੍ਰੰਥ ਸਾਹਿਬ ਤੋਂ ਬਾਅਦ ਸਿੱਖਾਂ ਦਾ ਦੂਸਰਾ ਗ੍ਰੰਥ ਹੈ। ਇਸ ਬੁਰੇ-ਭਲੇ ਦੀ ਸੋਝੀ ਭੀ ਗੁਰੂ ਕ੍ਰਿਪਾ ਬਿਨਾਂ ਨਹੀਂ ਹੋ ਸਕਦੀ।

ਸੋ ਇਹ ਤਾਂ ਹੁਣ ਭੁੱਲੜ ਸਿੱਖਾਂ ਜਾਂ ਦਯਾ ਨੰਦ ਨੂੰ ਹੀ ਪਤਾ ਹੋਵੇਗਾ, ਕਿ ਕੌਣ ਠੀਕ ਜਾਂ ਗ਼ਲਤ ਹੈ?, ਪਰ ਸਾਡੇ ਗੁਰੂ ਸਰਬ-ਕਲਾ ਸੰਪੰਨ ਹਨ। ਇਹ ਭੀ ਆਮ ਸਮਝ ਤੋਂ ਬਾਹਰ ਹੈ।

*ਭਿੰਨ ਭਿੰਨ ਸਭਹੂੰ ਕਰ ਜਾਨਾ॥ ਏਕ ਰੂਪ ਕਿਨਹੂੰ ਪਹਿਚਾਨਾ॥*
*ਜਿਨ ਜਾਨਾ ਤਿਨ ਹੀ ਸਿਧ ਪਾਈ॥ ਬਿਨ ਸਮਝੇ ਸਿਧ ਹਾਥਿ ਨ ਆਈ॥* (ਦਸਮ-ਗ੍ਰੰਥ)

ਅਸੀਂ ਬਹੁਤ ਲੰਬੀਆਂ ਗੋਸ਼ਟੀਆਂ ਤੁਹਾਡੇ ਨਾਲ ਦਸਮ-ਗ੍ਰੰਥ ਬਾਰੇ ਕੀਤੀਆਂ। ਤਕਰੀਬਨ ਤਿੰਨ ਸਾਲ ਵੀਚਾਰਾਂ ਕਰਕੇ, ਹੋਰ ਵਿਦਵਾਨਾਂ ਦੇ ਹਵਾਲੇ ਦੇਕੇ ਤੁਹਾਨੂੰ ਸਮਝਾਉਣ ਦਾ ਯਤਨ ਕੀਤਾ, ਪਰ ਅਜੇ ਤੱਕ ਸਭ ਨਿਸਫਲ ਹੀ ਗਿਆ। ਸੋ ਅਸੀਂ ਤੁਹਾਡੀ ਦਸਮ-ਗ੍ਰੰਥ ਵਾਲੀ ਵਿਚਾਰ ਨਾਲ ਸਹਿਮਤ ਨਹੀਂ। ਅਸੀਂ ਤਾਂ ਪੰਥ ਦੀ ਮੌਜੂਦਾ ਜੋ ਵੀਚਾਰਧਾਰਾ ਬਣ ਚੁੱਕੀ ਹੈ, ਤੇ ਕਿਸੇ ਦਰੁਸਤੀ ਦੀ ਮੁਥਾਜ ਨਹੀਂ, ਉਸ ਨਾਲ ਸਹਿਮਤ ਹਾਂ। ਕਿਸੇ ਵੀ ਭੁੱਲ ਲਈ ਖਿਮਾਂ ਬਖਸ਼ਣੀ।

*ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ*
*ਜੁੱਗਨ ਕੀ ਚਉਕਰੀ ਫਿਰਾਏ ਈ ਫਿਰਤ ਹੈ॥* (ਦਸਮ-ਗ੍ਰੰਥ)

ਅਮਰਜੀਤ ਸਿੰਘ ਖੋਸਾ ਜਨਵਰੀ 1998

ਸ੍ਰੀ ਕਰਾਚੌਲੀ ਜੀ ਸਹਾਇ॥

## ਵਿਸ਼ਾ: ਸ੍ਰੀ ਦਸਮ-ਗ੍ਰੰਥ ਸਾਹਿਬ ਬਾਰੇ ਸਹਿਮਤੀ

ਗੁਰ ਫ਼ਤਹਿ,

ਸਾਡੀ/ਤੁਹਾਡੀ, ਨੇੜਤਾ/ਦੂਰੀ ਦਾ ਸਭ ਤੋਂ ਵੱਡਾ ਤੇ ਅਸਲੀ ਕਾਰਨ ਇਹੀ ਹੈ, ਕਿ ਤੁਸੀਂ ਗਲਤ/ਬਿਗਾਨੀ ਸੋਚ ਅਪਣਾ ਕੇ, ਅੜਬਾਈ ਕਰਕੇ, ਤਰਕ ਜਾਂ ਮੂਰਖਤਾ ਨਾਲ, ਦਸਮ-ਗ੍ਰੰਥ ਸਾਹਿਬ ਦੀ ਵਿਰੋਧਤਾ ਕਰਕੇ, ਪੰਥਕ ਏਕਤਾ ਤੇ ਇਕਸਾਰਤਾ ਨੂੰ ਢਾਹ ਢੇਰੀ ਕਰਨ ਵਿਚ ਰੁਝੇ ਹੋ, ਤੇ ਅਸੀਂ ਪੰਥ ਦੀ ਬਣਾਈ ਮਰਯਾਦਾ ਅਨੁਸਾਰ, ਦਸਮ-ਗ੍ਰੰਥ ਸਾਹਿਬ ਦਾ ਖ਼ੁਦ ਅਧਿਐਨ ਕਰਕੇ ਜਾਂ ਵਿਦਵਾਨਾਂ ਦੇ ਲਿਖੇ ਸਟੀਕ, ਸ਼ਬਦਾਰਥ, ਦਰਸ਼ਨ, ਦਰਪਨ, ਨਿਰਣੈ ਜਾਂ ਉਹਨਾਂ ਦੇ ਆਪਣੇ ਅਨੁਭਵੀ ਵਿਚਾਰ ਸਮਝ ਕੇ, ਦਸਮ-ਗ੍ਰੰਥ ਦੇ ਹੱਕ ਵਿਚ ਅਵਾਜ਼ ਬੁਲੰਦ ਕਰਦੇ ਹਾਂ। ਅਸੀਂ ਆਪਣੀ ਸੋਚ ਕਦੇ ਵੀ ਤੁਹਾਡੇ ਉਪਰ ਥੋਪਣ ਦਾ ਯਤਨ ਨਹੀਂ ਕੀਤਾ, ਤੇ ਨਾ ਹੀ ਅਸੀਂ ਪੰਥ ਨੂੰ ਕੋਈ ਨਵੀਂ ਸੇਧ ਦੇ ਰਹੇ ਹਾਂ। ਸਾਡਾ ਤਾਂ ਸਭ ਤੋਂ ਅਹਿਮ ਤੇ ਜਿੰਨਾਂ ਹੋ ਸਕੇ, ਇਹੀ ਯਤਨ ਹੈ ਕਿ ਪੰਥਕ 'ਸਿੱਖ ਰਹਿਤ ਮਰਿਯਾਦਾ' ਅਨੁਸਾਰ ਪੰਥ ਦੇ ਅਧੀਨ ਤੇ ਪੰਥਕ ਅੰਗ ਬਣ ਕੇ ਜ਼ਿੰਦਗੀ ਬਿਤਾਈ ਜਾਏ, ਤੇ ਜਿਨ੍ਹਾਂ ਵਿਦਵਾਨਾਂ/ਬੁਧੀਮਾਨਾਂ ਨੇ ਪੰਥਕ ਵੀਚਾਰਧਾਰਾ ਬਨਾਉਣ/ਚਲਾਉਣ ਹਿੱਤ ਸਾਰੀਆਂ ਸਾਰੀਆਂ ਉਮਰਾਂ ਹੀ ਲਾ ਦਿੱਤੀਆਂ, ਉਹਨਾਂ ਦਾ ਸਤਿਕਾਰ ਮਨ ਵਿਚ ਰੱਖੀਏ।

ਅਸੀਂ ਦਸਮ-ਗ੍ਰੰਥ ਸਾਹਿਬ ਦੀ ਪ੍ਰੋੜ੍ਹਤਾ ਲਈ ਜਿਹੜੇ ਵੀ ਨੁਕਤੇ ਤੁਹਾਨੂੰ ਕਿਸੇ ਗ੍ਰੰਥ, ਪੁਸਤਕ ਜਾਂ ਰਹਿਤ ਮਰਿਯਾਦਾ ਵਿੱਚੋਂ ਦਿੱਤੇ, ਤੁਸੀਂ ਉਹਨਾਂ ਲਿਖਾਰੀਆਂ ਨੂੰ ਵੀ ਬਕਵਾਸ, ਬ੍ਰਾਹਮਣੀ ਏਜੰਟ, ਬ੍ਰਾਹਮਣ ਦੀ ਔਲਾਦ, ਗਿਆਨੀ ਦੀ ਜਗ੍ਹਾ ਪੰਡਿਤ, ਚੰਡਾਲ-ਗਿਆਨੀ, ਪੱਕਾ ਬਿਪਰ, ਸਿੱਖੀ ਦੇ ਦੁਸ਼ਮਣ (ਹੋਰ ਸ਼ਬਦਾਵਲੀ ਲਿਖਣਯੋਗ ਨਹੀਂ) ਵਰਗੇ ਅਸੱਭਿਅਕ ਸ਼ਬਦਾਂ ਨਾਲ ਨਿਵਾਜਿਆ ਹੈ। ਅਸੀਂ ਬਹੁਤ ਹੀ ਅਸਹਿ ਦੁੱਖ ਨਾਲ ਲਿਖ ਰਹੇ ਹਾਂ, ਕਿ ਹੇਠ ਲਿਖੇ ਵਿਦਵਾਨਾਂ/ਬੁੱਧੀਜੀਵੀਆਂ ਤੇ ਮਹਾਂਪੁਰਖਾਂ ਨੂੰ ਤੁਹਾਡੇ ਮੂੰਹੋਂ ਨੁਕਤਾਚੀਨੀ, ਗਾਲ੍ਹਾਂ ਤੇ ਪਤਾ ਨਹੀਂ ਕੀ ਕੀ ਸੁਣ ਚੁੱਕੇ ਹਾਂ। ਇਹਨਾਂ ਵਿਚ 'ਵਾਰਾਂ' ਤੇ 'ਕਬਿੱਤ ਸਵੈਯੇ' ਦੇ ਕਰਤਾ ਭਾਈ ਗੁਰਦਾਸ ਜੀ, 'ਦਸਮ-ਗ੍ਰੰਥ ਸਾਹਿਬ' ਦੇ ਸੰਪਾਦਕ ਭਾਈ ਮਨੀ ਸਿੰਘ ਜੀ, 'ਮਹਾਨ ਕੋਸ਼' ਦੇ ਲਿਖਾਰੀ ਭਾਈ ਕਾਨ੍ਹ ਸਿੰਘ ਜੀ ਨਾਭਾ, 'ਗੁਰੂ-ਗ੍ਰੰਥ ਦਰਪਣ' ਦੇ ਲਿਖਾਰੀ ਪ੍ਰੋ. ਸਾਹਿਬ ਸਿੰਘ ਜੀ, 'ਸਿੱਖ ਰਹਿਤ ਮਰਿਯਾਦਾ' ਬਨਾਉਣ ਵਾਲੀ ਸਾਰੀ ਕਮੇਟੀ, 'ਆਤਮ ਦਰਸ਼ਨ' ਦੇ ਲਿਖਾਰੀ ਭਾਈ ਸ਼ੇਰ ਸਿੰਘ ਗਿਆਨੀ, 'ਸਿੱਖ

ਸਿੱਖੀ ਅਤੇ ਸਿਧਾਂਤ' ਲਿਖਣ ਵਾਲੇ ਡਾ. ਤਾਰਨ ਸਿੰਘ ਜੀ, 'ਗੁਰਮਤਿ ਦਰਸ਼ਨ' ਵਾਲੇ ਭਾਈ ਸਾਹਿਬ ਸ਼ੇਰ ਸਿੰਘ ਕਸ਼ਮੀਰ ਵਾਲੇ, 'ਦਸਮ-ਗ੍ਰੰਥ ਦਰਸ਼ਨ' ਵਾਲੇ ਪਿਆਰਾ ਸਿੰਘ ਪਦਮ, 'ਦਸਮ-ਗ੍ਰੰਥ ਦਰਪਨ' ਵਾਲੇ ਗਿਆਨੀ ਹਰਬੰਸ ਸਿੰਘ ਚੰਡੀਗੜ੍ਹ, 'ਨਿਰਣੇ ਦਾ ਨਿਰਣੈ' ਲਿਖਣ ਵਾਲੇ ਗਿਆਨੀ ਈਸ਼ਰ ਸਿੰਘ ਅਤੇ 'ਸੰਤ-ਸਿਪਾਹੀ' ਅੰਮ੍ਰਿਤਸਰ ਵਾਲੇ ਗਿਆਨੀ ਭਗਤ ਸਿੰਘ ਵਰਗੇ ਨਾਮ ਸ਼ਾਮਲ ਹਨ। ਇਹਨਾਂ ਤੋਂ ਬਿਨਾਂ ਹੁਣੇ ਜਿਹੇ ਦਿੱਲੀ ਵਿਚ ਹੋਏ ਸੈਮੀਨਾਰ ਤੇ ਅੰਮ੍ਰਿਤਸਰ ਵਿਚ ਹੋਈ ਗੋਸ਼ਟੀ ਵਿਚਲੇ ਵਿਦਵਾਨ ਡਾ. ਨਰਿੰਦਰ ਸਿੰਘ ਸੋਚ, ਡਾ. ਗੁਰਸ਼ਰਨਜੀਤ ਸਿੰਘ, ਡਾ. ਜਗੀਰ ਸਿੰਘ, ਡਾ. ਸਤਿੰਦਰਪਾਲ ਸਿੰਘ, ਡਾ. ਜੋਗਿੰਦਰ ਸਿੰਘ, ਬਾਬਾ ਵਿਰਸਾ ਸਿੰਘ ਤੇ ਹੋਰ ਸਭ, ਜਿਨ੍ਹਾਂ ਵੀ ਦਸਮ-ਗ੍ਰੰਥ ਸਾਹਿਬ ਬਾਰੇ ਸਹੀ ਗੱਲ ਕੀਤੀ ਹੈ, ਸਭ ਨੂੰ ਤੁਸੀਂ ਬੁਰਾ ਭਲਾ ਕਿਹਾ ਹੈ। ਸਾਡੇ ਕਿਸੇ ਵਿਚਾਰ ਨਾਲ ਤੁਸੀਂ ਸਹਿਮਤ ਨਾ ਹੋਵੋ ਕੋਈ ਦੁੱਖ ਨਹੀਂ, ਪਰ ਜਿਹੜੀਆਂ ਗੱਲਾਂ ਨਾਲ ਪੰਥ ਦੇ ਬੁਨਿਆਦੀ ਅਸੂਲਾਂ ਦੀ ਉਲੰਘਣਾ ਕਰਦੇ ਹੋ, ਬਾਣੀਆਂ ਦਾ ਨਿਰਾਦਰ ਕਰਦੇ ਹੋ, ਵਿਦਵਾਨਾਂ ਪ੍ਰਤੀ ਵੈਰ-ਭਾਵਨਾ ਰੱਖਦੇ ਹੋ, ਨਿੱਤਨੇਮ, ਰਹਿਤ ਮਰਿਯਾਦਾ ਅਤੇ ਅੰਮ੍ਰਿਤ ਵਿਧੀ ਨੂੰ ਵਿਗਾੜਦੇ ਹੋ, ਇਸ ਵਿਚ ਪੰਥ ਦੀ ਕਿਹੜੀ ਭਲਾਈ ਹੈ ?

ਸਾਨੂੰ ਤਾਂ ਹੁਣ ਇਕ ਯਕੀਨ ਹੋ ਚੁੱਕਾ ਹੈ (ਵਾਸਤਾ ਖ਼ੁਦਾ ਦਾ ਇਹ ਸਹੀ ਨਾ ਹੋਵੇ), ਕਿ ਤੁਸੀਂ ਭੁੱਲ ਬਖ਼ਸ਼ਾਉਣੀ ਤਾਂ ਇਕ ਪਾਸੇ ਰਹੀ, ਗ਼ਲਤੀ ਵੀ ਨਹੀਂ ਮੰਨਣੀ। ਦਸਮ-ਗ੍ਰੰਥ ਸਾਹਿਬ ਬਾਰੇ ਅੱਗੇ ਜਿੰਨਾਂ ਕੁੱਝ ਲਿਖਿਆ ਗਿਆ ਹੈ, ਤੁਹਾਨੂੰ ਵਿਸ਼ਵਾਸ਼ ਨਹੀਂ ਆਇਆ, ਤਾਂ ਹੁਣ ਕਿਸੇ ਨੂੰ ਲਿਖਣ ਦੀ (ਤੁਹਾਡੇ ਕਹਿਣ ਤੇ) ਕੀ ਲੋੜ ਹੈ ? ਤੁਸੀਂ ਕੌਣ ਹੁੰਦੇ ਹੋ?, ਕਿਸੇ ਦੀ ਸਿਆਣਪ-ਭਰੀ ਚੁੱਪ ਨਾਲ ਆਪਣੀ ਸਹਿਮਤੀ ਸਮਝਣ ਵਾਲੇ ? ਸਾਨੂੰ ਪਤਾ ਹੈ ਤੁਸੀਂ ਇਸ ਗ਼ਲਤ ਰਾਹ ਉਪਰ ਇੰਨਾਂ ਚੱਲ ਚੁੱਕੇ ਹੋ ਕਿ ਪਿੱਛੇ ਪਰਤਣਾ ਮੁਸ਼ਕਲ ਹੈ; ਹੁਣ ਤਾਂ ਇਕ ਛਲਾਂਗ ਹੋਰ ਮਾਰੋ ਤੇ ਅੱਗੇ ਹੀ ਪਹੁੰਚ ਜਾਵੋ। ਅਸੀਂ ਜ਼ਿਆਦਾ ਨਾ ਲਿਖਦੇ ਹੋਏ ਇਹੀ ਅਰਜ਼ ਹੈ, ਕਿ ਤੁਸੀਂ ਇਸ ਨੂੰ ਛਾਪਣਾ ਜਾਂ ਨਾ ਛਾਪਣਾ, ਤੁਹਾਡੀ ਮਰਜ਼ੀ ਹੈ, ਪਰ ਅਸੀਂ ਤੁਹਾਡੀਆਂ ਦਸਮ-ਗ੍ਰੰਥ ਸਾਹਿਬ ਬਾਰੇ ਬੇ-ਲੋੜੀਆਂ ਊਚਰਾਂ ਨਾਲ ਨਾ ਕਦੇ ਸਹਿਮਤ ਸੀ, ਤੇ ਨਾ ਹੋਇਆ ਜਾ ਸਕੇਗਾ। ਜਿਸ ਤਰ੍ਹਾਂ ਪੰਥਕ ਰਾਇ ਬਣ ਚੁੱਕੀ ਹੈ, ਉਹੀ ਅਪਣਾਈ ਹੋਈ ਹੈ, ਤੇ ਅੱਗੇ ਲਈ ਭੀ ਸਿੱਖੀ ਦੀ ਪੰਥਕ ਅਧੀਨਤਾ ਕਬੂਲ ਕਰਦੇ ਹਾਂ।

*ਹਾਥਿ ਦੀਪਕ ਲੈ ਮਹਾ ਪਸੁ ਮੱਧ ਕੂਪ ਪਰੰਤ॥* *(ਦਸਮ-ਗੁਰ ਕ੍ਰਿਤ)*

ਸਤਵਿੰਦਰਪਾਲ ਸਿੰਘ ਜੰਗੀ, ਬਲਬੀਰ ਸਿੰਘ ਮਾਨ, ਅਮਰਜੀਤ ਸਿੰਘ ਖੋਸਾ

31 ਜਨਵਰੀ 1998

*ਨਮੋ ਬਾਲਿਕਾ ਕਾਲ ਰੂਪੀ ਕ੍ਰਿਪਾਨੀ।। (ਬ੍ਰਿਹ ਨਾਟਕ)*

## ਅਧੂਰਾ ਗਿਆਨੀ

ਗੱਲ ਕਰੇਂ ਗ੍ਰੰਥ ਦੀ, ਨਾ ਮੰਨੇ ਕੋਈ ਪੰਥ ਦੀ,
ਗੁਣਾਂ ਵੱਲੋਂ ਮੁੱਖ ਮੋੜ, ਔਗੁਣ ਚਿਤਾਰਦਾ।
ਹੰਸ ਚੋਗ ਬਿਰਤੀ, ਜਾਂ ਹੋਵੇ ਕਿਸੇ ਸਿੱਖ ਕੋਲ,
ਸਿੱਖਿਆ ਲੈ ਬੁਰੇ ਤੋਂ, ਬੁਰਾਈ ਨੂੰ ਵਿਸਾਰਦਾ।
ਸਾਰੀ ਪ੍ਰਕਿਰਤੀ 'ਚ ਗੁਣ ਸਦਾ ਹੋਣ 'ਦੋਨੋਂ',
ਸਮਝ ਨਾ ਆਵੇ ਇਹੋ ਭਾਣਾ ਕਰਤਾਰ ਦਾ।
'ਗੁਰੂ ਦੀਆਂ ਗੁਰੂ ਜਾਣੇ,' 'ਸਦਾ ਰਹੇ ਵਿਚ ਭਾਣੇ',
ਇਕਓਅੰਕਾਰ ਭਵ ਸਾਗਰ ਜੋ ਤਾਰਦਾ।

ਦਿੱਤਾ ਜੋ ਖਜ਼ਾਨਾ ਸਿੱਖੀ ਵਾਲਾ ਗੁਰ-ਬਖਸ਼ ਕੇ,
ਸਿੱਖ ਬਣ ਸਿੱਖਣਾ ਸਾਡਾ ਨਿਸ਼ਾਨਾ ਹੋ ਗਿਆ।
ਜੋ ਸਿੱਖਣ ਦੀ ਗੱਲ ਛੱਡ, ਤਰਕ ਤੜੱਕ ਕਰੇ,
ਸਿੱਖ ਅਖਵਾਉਣਾ ਉਹਦਾ ਬੇ-ਮਾਹਨਾ ਹੋ ਗਿਆ।
'ਆਹ ਵੀ ਭੈੜਾ ਔਹ ਵੀ ਭੈੜਾ', ਸਦਾ ਹੰਕਾਰ ਵੱਸ,
ਡੁੱਬਾਂ ਚੀਕਾਂ ਹੌਕੇ ਤੁਹਾਡਾ ਤਰਾਨਾ ਹੋ ਗਿਆ।
'ਬੀਜਿਆ ਹੀ ਵੱਢਿਆ' ਤੇ 'ਕੀਤਾ ਅੱਗੇ ਆਇਆ' ਤਾਂ ਹੀ,
ਕਾਲਾ ਅਫ਼ਗ਼ਾਨਾ ਝੂਠਾ ਅਫ਼ਸਾਨਾ ਹੋ ਗਿਆ।

ਸਿੱਖ ਵਿਦਵਾਨਾਂ ਜਿਨ੍ਹਾਂ ਗੱਲ ਕਹੀ ਸੱਚੀ ਸੁੱਚੀ,
ਉਹਨਾਂ ਨੂੰ ਹੀ ਗਾਲਾਂ ਵਾਲੀ ਝੜ੍ਹੀ ਚ ਨੁਹਾਵੇਂ ਤੂੰ।
'ਬਿਪ੍ਰਨ ਕੀ ਰੀਤ' ਤੋਂ ਹਟਾਉਣਾ ਰਿਹਾ ਇਕ ਪਾਸੇ,
ਲੋਟੂ ਕਰਤੂਤਾਂ ਉਤੇ ਪਰਦਾ ਹੀ ਪਾਵੇਂ ਤੂੰ।
'ਸੱਚ ਦਾ ਮਾਰਗ' ਉਤੇ ਚੱਲਣਾ ਕਠਨ ਤਾਂ ਹੀਂ,
ਝੂਠ ਵਾਲੇ ਰਸਤੇ ਨਿਘਰਦਾ ਹੀ ਜਾਵੇਂ ਤੂੰ।
ਤੇਰਾ ਨਹੀਂ ਕਸੂਰ ਦਿਨੇ ਦਿਸੇ ਨਾਹੀਂ ਉਲੂ ਤਾਈਂ,
ਲੋਕ ਤਾਂ ਹੈ ਗਇਆ ਪਰਲੋਕ ਨੂੰ ਗਵਾਵੇਂ ਤੂੰ।

ਗੁਰੂ ਨੂੰ ਗ੍ਰੰਥ ਜਾਣ ਨਾਲੇ ਗੁਰੂ-ਪੰਥ ਜਾਣ,
ਭੁੱਲ ਬਖਸ਼ਾਕੇ, ਆਓ ਗੁਰੂ ਵਾਲੇ ਬਣੀਏਂ।
ਧਰਮ ਵੀਚਾਰ ਦਾ ਹੈ, ਸਿੱਖੀ ਵਾਲਾ ਬੜਾ ਸੌਖਾ,
ਪੰਥ ਅੰਗ ਬਣ, ਨਾ ਕੋਈ ਤਾਣੀ ਔਝ ਤਣੀਏਂ।
ਭੁੱਲ ਕਰੇ ਸਭ ਕੋਈ ਮੰਨ ਲੈਣਾ ਗੱਲ ਵੱਡੀ,
ਅੱਗੇ ਨੂੰ ਸਮਝੇ ਜੋ ਅਕਲ ਦਾ ਧਨੀ ਏਂ।
'ਦਸਮਗ੍ਰੰਥ'-'ਗੁਰੂ ਕ੍ਰਿਤ' ਸੰਪਾਦਨਾ ਕਰਨ ਵਾਲਾ,
ਨਹੀਂ ਕੋਈ ਬਾਮ੍ਹਣ ਉਹ ਸਿੰਘ ਭਾਈ ਮਨੀ ਏਂ।

ਰੁੱਕਾ ਨਹੀਂ, ਇਹ ਰਿਪੁ ਅੰਤਕ ਹੈ, ਤੇਰੇ ਰੁੱਕੜੇ ਦੇ ਟੁੱਕੜੇ ਕਰਨ ਲਈ।
ਜੋ ਮਕਰ ਕਰੇਂ ਲਾਹੌਲ ਪੜ੍ਹੇਂ, ਇਸ ਭਰਮੀ ਕਰਨੀ ਭਰਨ ਲਈ।
'ਨਾ ਖੀਰ ਬਣੀ ਨਾ ਰਿਹਾ ਦਲੀਆ', ਬੱਸ 'ਗੁੜ ਤੋਂ ਗੋਹਾ ਬਣਾ ਧਰਿਆ',
ਇਸ ਲੇਖੇ ਜੋਖੇ ਦੇ ਸਦਕਾ, ਰਹਿ ਤਿਆਰ ਬੈਤਰਨੀ ਤਰਨ ਲਈ।

*ਮੂਰਖ ਗੰਢੁ ਪਵੈ ਮੁਹਿ ਮਾਰ॥* *(ਮਾਝ ਕੀ ਵਾਰ ਮ:੧ ਪੰ:੧੪੩)*

(ਅਮਰਜੀਤ ਸਿੰਘ ਖੋਸਾ ਜਨਵਰੀ 1998)

ਇਹ ਤਿੰਨ ਚਿੱਠੀਆਂ ਜਨਵਰੀ 1998 ਨੂੰ ਡਾਕ ਰਾਹੀਂ ਭੇਜੀਆਂ ਗਈਆਂ ਸੀ, ਸ੍ਰ. ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਜੀ ਨੂੰ, ਜੋ ਤਨੋਂ, ਮਨੋਂ, ਧਨੋਂ, ਹਰ ਹੀਲੇ 'ਦਸਮ-ਗ੍ਰੰਥ' ਦੀ ਵਿਰੋਧਤਾ ਕਰਕੇ ਅਪੰਥਕ ਸੇਵਾਵਾਂ ਵਿਚ ਪੂਰਾ ਪੂਰਾ ਯੋਗਦਾਨ ਪਾ ਰਹੇ ਹਨ। ›››

'ਸੰਤ ਸਿਪਾਹੀ' ਨੂੰ ਲਿਖੀ ਚਿੱਠੀ ਵਿਚੋਂ : ਇਨ੍ਹਾਂ ਦਿਨਾਂ ਵਿਚ ਕਾਲਾ ਅਫ਼ਗਾਨਾ ਜੀ ਦੀ ਛਪੀ ਕਿਤਾਬ 'ਬਿਪਰਨ ਕੀ ਰੀਤ ਤੋਂ ਸੱਚ ਦਾ ਮਾਰਗ' ਬਾਰੇ ਪੇਪਰਾਂ ਵਿਚ ਬਹੁਤ ਕੁੱਝ ਛਪ ਰਿਹਾ ਹੈ, ਤੇ ਇਹ ਛਪਣਾ ਵੀ ਸੀ, ਕਿਉਂਕਿ ਸਿੱਖ ਹੀ ਐਸੇ ਹਨ, ਕਿ ਇਨ੍ਹਾਂ ਬਾਰੇ ਕੋਈ ਕੁੱਝ ਵੀ ਛਾਪੀ ਜਾਵੇ, ਗਾਈ ਜਾਵੇ, ਲਿਖੀ ਜਾਵੇ ਕਿਸੇ ਨੂੰ ਕੋਈ ਪ੍ਰਵਾਹ ਨਹੀਂ। ਅਸੀਂ ਤਿੰਨ ਸਾਲ ਤੋਂ ਉਪਰ ਸਮਾਂ ਲਾਕੇ ਇਸ ਅਖੌਤੀ ਵਿਦਵਾਨ ਨੂੰ ਸਮਝੌਂਦੇ ਰਹੇ, ਕਿ ਆਪ ਪੜ੍ਹੇ ਬਿਨਾਂ ਕਿਸੇ ਗੱਲ ਤੇ ਕਿੰਤੂ ਪ੍ਰੰਤੂ ਨਹੀਂ ਕਰਨਾ ਚਾਹੀਦਾ। ਇਸ ਨੇ ਸਾਨੂੰ ਭਰੋਸਾ ਦਿਵਾਇਆ ਸੀ ਕਿ ਜਿੰਨਾ ਚਿਰ ਅਕਾਲ ਤਖ਼ਤ ਸਾਹਿਬ ਤੋਂ ਕੋਈ ਸੁਚੱਜੀ ਅਗਵਾਈ ਪ੍ਰਾਪਤ ਨਹੀਂ ਹੋ ਜਾਂਦੀ, ਉਨਾਂ ਚਿਰ ਮੈਂ ਆਪਣੀ ਕਿਤਾਬ ਨਹੀਂ ਛਪਵਾਵਾਂਗਾ। ਖੈਰ ਹੁਣ ਪੰਥਕ ਆਵਾਜ਼ ਸੁਨਣ ਵਿਚ ਆਈ ਹੈ, ਗੁਰੂ ਸਹਾਈ ਹੋਵੇ ਤੇ ਇਸ ਤਰ੍ਹਾਂ ਦੇ ਪੰਥ ਦੋਖੀਆਂ ਨੂੰ ਥਾਂ ਟਿਕਾਣੇ ਲਿਆਂਦਾ ਜਾਵੇ। ›››

ਸਾਡੇ ਪਾਸ ਇਸ ਅੜਬ ਅਗਿਆਨੀ ਦੇ ਹੱਥੀਂ ਲਿਖੇ ਸਬੂਤ ਹਨ, ਜੋ ਜੋ ਵੀ ਇਸ ਨੇ ਸਿੱਖ ਵਿਦਵਾਨਾਂ ਪ੍ਰਤੀ ਜ਼ਹਿਰ ਉਗਲਿਆ ਹੈ। ਸਾਡੀ ਭੇਜੀ ਹੋਈ ਇਹ ਤਿੰਨ ਸਫੇ ਦੀ

ਚਿੱਠੀ ਨੂੰ ਇਸ ਨੇ ਆਪਣੀ ਕਿਤਾਬ ਵਿਚ ਨਹੀਂ ਛਾਪਿਆ ਸਗੋਂ ਕਹਿ ਰਿਹਾ ਹੈ ਕਿ ਇਸ ਨਾਲ ਕਿਸੇ ਨੇ ਕੋਈ ਵੀਚਾਰ ਨਹੀਂ ਕੀਤੀ ਜੋ ਕਿ ਸ਼ਰੇਆਮ ਝੂਠ ਹੈ। ਇਹ ਸਭ ਕੁੱਝ ਤੁਸੀਂ ਗੁਰਚਰਨਜੀਤ ਸਿੰਘ ਲਾਂਬਾ ਹੋਰਾਂ ਨੂੰ ਪਹੁੰਚਾ ਦੇਣਾ ਅਤੇ 'ਸੰਤ ਸਿਪਾਹੀ' ਵਿਚ ਭੀ ਛਾਪ ਸਕਦੇ ਹੋ।     ਗੁਰ ਫਤਹਿ।

ਅਮਰਜੀਤ ਸਿੰਘ ਖੋਸਾ, ਸਤਵਿੰਦਰਪਾਲ ਸਿੰਘ ਜੰਗੀ, ਬਲਬੀਰ ਸਿੰਘ ਮਾਨ,
ਅਗਸਤ, 14, 2000

ੴ ਸਤਿ ਗੁਰ ਪ੍ਰਸਾਦਿ॥
ਸ੍ਰੀ ਭਗੌਤੀ ਜੀ ਸਹਾਇ॥

ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਜੀ,

ਆਪ ਜੀ ਦੇ ਪੱਤ੍ਰ, ਵੀਡੀਓ ਮੂਵੀ ਅਤੇ ਟੇਪਾਂ ਮਿਲੀਆਂ, ਸੁਣੀਆਂ ਔਰ ਦੇਖੀਆਂ। ਅਕਾਲ ਸਹਾਇ ਸੁਸਾਇਟੀ ਦਾ ਫੰਕਸ਼ਨ ਵੀ ਦੇਖਿਆ। ਡਾ. ਗੁਰਸ਼ਰਨਜੀਤ ਸਿੰਘ ਨੇ ਬੜੇ ਸਪਸ਼ਟ ਅੱਖਰਾਂ ਵਿਚ ਇਹ ਗੱਲ ਕਲੀਅਰ ਕਰ ਦਿੱਤੀ ਕਿ ਅੱਜ ਕੱਲ ਦਸਮ-ਗ੍ਰੰਥ ਦੀ ਵਿਰੋਧਤਾ ਕਰਨੀ ਇਕ ਫੈਸ਼ਨ ਬਣ ਗਿਆ ਹੈ। ਜੋ ਕੋਈ ਵੀ ਆਪਣੇ ਆਪ ਨੂੰ ਉਚਾ ਵਿਦਵਾਨ ਕਹਾਉਣ ਦੀ ਕੋਸ਼ਿਸ਼ ਕਰਦਾ ਹੈ, ਉਹ ਸਭ ਤੋਂ ਪਹਿਲਾ ਹਮਲਾ ਦਸਮ-ਗ੍ਰੰਥ ਤੇ ਹੀ ਕਰਦਾ ਹੈ। ਸ਼ਾਇਦ ਦਸਮ-ਗ੍ਰੰਥ ਦੀ ਵਿਰੋਧਤਾ ਕੀਤੇ ਬਿਨਾਂ ਕੋਈ ਵਿਦਵਾਨ ਨਹੀਂ ਬਣ ਸਕਦਾ? ਬਾਕੀ ਦੇ ਸਾਰੇ ਬੁਲਾਰੇ ਜੋ ਵੀ ਉਸ ਫੰਕਸ਼ਨ ਵਿਚ ਆਏ ਸਿਵਾਏ ਡਾ. ਨਰਿੰਦਰ ਸਿੰਘ ਸੋਚ ਹੁਣਾਂ ਤੋਂ, ਸਭ ਨੇ ਤੁਹਾਡੇ ਹੀ ਗੁਣ ਗਾਏ।

ਤੁਸੀਂ ਆਪਣੀਆਂ ਚਿੱਠੀਆਂ ਵਿਚ ਲਿਖਿਆ ਹੈ ਕਿ ਬਲਬੀਰ ਸਿੰਘ ਕਿਹੜੇ ਪਾਸਿਉਂ ਬਜ਼ੁਰਗੀ ਵਿਚ ਮੇਰੇ ਨਾਲੋਂ ਅੱਗੇ ਹੋ? ਇਸ ਦੇ ਉਤਰ ਵਿਚ ਇਹ ਚਾਰ ਲਾਈਨਾਂ ਤੁਹਾਡੇ ਲਈ ਲਿਖ ਰਿਹਾ ਹਾਂ। ਕੀ ਤੁਸੀਂ ਬਜ਼ੁਰਗੀ ਅਕਲ ਨਾਲ ਵੇਖਦੇ ਹੋ?, ਜਾਂ ਸਰੀਰ ਨਾਲ ਜਾਂ ਫਿਰ ਕਿਹੜਾ ਥਰਮਾਮੀਟਰ ਲਾਕੇ ਤੁਸੀਂ ਮੇਰੀ ਬਜ਼ੁਰਗੀ ਨੂੰ ਚੈਲਿੰਜ ਕੀਤਾ?

ਤਾਵੰਗਰੀ ਬਾ ਦਿਲ ਅਸਤ ਨਾ ਕਿ ਬਾ ਮਾਲ।

ਬਜ਼ੁਰਗੀ ਅਜ਼ ਅਕਲ ਅਸਤ ਨਾ ਕਿ ਬਾ ਸਾਲ।

ਜੇ ਉਮਰ ਦੇ ਹਿਸਾਬ ਨਾਲ ਬਜ਼ੁਰਗੀ ਵੇਖੀਏ ਤਾਂ ਅੱਠਵੇਂ ਗੁਰੂ ਨਾਨਕ ਦੀ ਉਮਰ ਕਿੰਨੀ ਕੁ ਸੀ? ਕੀ ਅੱਠਵੇਂ ਨਾਨਕ ਕੋਲ ਬਜ਼ੁਰਗੀ ਨਹੀਂ ਸੀ?

ਜਨਾਬ ਬਜ਼ੁਰਗੀ ਦਾ ਉਮਰ ਨਾਲ ਕੋਈ ਵਾਸਤਾ ਨਹੀਂ ਹੈ। ਧਰੂ ਤੇ ਪ੍ਰਹਿਲਾਦ (ਜਿਨ੍ਹਾਂ ਤੋਂ ਤੁਹਾਨੂੰ ਨਫਰਤ ਹੈ) ਔਰ ਜਿਨ੍ਹਾਂ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਵਿਚ ਆਉਂਦਾ ਹੈ, ਉਨ੍ਹਾਂ ਦੀ ਉਮਰ ਵੀ ਕੋਈ ਜ਼ਿਆਦਾ ਨਹੀਂ ਸੀ। ਨੌ ਸਾਲ ਦੇ ਗੁਰੂ ਨਾਨਕ ਨੇ ਜਨੇਊ ਪਾਉਣ ਤੋਂ ਇਨਕਾਰ ਕੀਤਾ। ਕੀ ਗੁਰੂ ਨਾਨਕ ਕੋਲ ਕੋਈ ਬਜ਼ੁਰਗੀ ਸੀ, ਉਮਰ ਦੀ ਉਸ ਵੇਲੇ?

ਤੁਸੀਂ ਲਿਖਿਆ ਹੈ ਕਿ ਤੁਹਾਡੀ ਤਿੰਨਾਂ ਦੀ ਗੱਲ ਪੰਥ ਨੂੰ ਮੰਨਣੀ ਪਵੇਗੀ ਜਾਂ ਪੰਥ ਤੁਹਾਨੂੰ ਵਾਲੋ ਕਰੂਗਾ? ਜਨਾਬ ਅਸੀਂ ਆਪਣੀ ਗੱਲ ਪੰਥ ਨੂੰ ਨਹੀਂ ਮਨਾਉਣੀ, ਜੋ 'ਗ੍ਰੰਥ ਪੰਥ' ਦਾ ਹੁਕਮ ਹੈ, ਅਸੀਂ ਉਸ ਨੂੰ ਮੰਨਣਾ ਹੈ। ਅਸੀਂ ਗ੍ਰੰਥ ਪੰਥ ਦੇ ਸੇਵਕ ਹਾਂ ਨਾ ਕਿ ਪੰਥ

ਸਾਡਾ ਸੇਵਕ ਹੈ। ਇਹ ਸੋਚ ਤੁਹਾਡੇ ਵਰਗੇ ਇਨਸਾਨ ਨੂੰ ਸੋਚਣੀ ਵੀ ਨਹੀਂ ਚਾਹੀਦੀ ਜੀ। ਅਸੀਂ ਦੋ ਸਾਲ ਤੋਂ ਉਪਰ ਤੁਹਾਡੇ ਨਾਲ ਵਿਚਾਰਾਂ ਦੀ ਸਾਂਝ ਕਰਦੇ ਰਹੇ, ਪਰ ਤੁਹਾਡੀ 'ਢੁੱਚਰ ਨੀਤੀ' ਨਾਲ ਅਸੀਂ ਕਦੇ ਵੀ ਸਹਿਮਤ ਨਹੀਂ ਹੋ ਸਕੇ। ਮੈਂ ਅੱਜ ਤੱਕ ਤੁਹਾਡੀਆਂ ਲਿਖਤਾਂ ਵਿਚ ਗਿਆਨ ਵਾਲੀ ਤਾਂ ਕੋਈ ਗੱਲ ਨਹੀਂ ਵੇਖੀ ਸਿਰਫ ਢੁੱਚਰਾਂ, ਸ਼ਿਕਵੇ, ਗਿਲੇ ਤੋਂ ਇਲਾਵਾ ਕੁੱਝ ਵੀ ਨਹੀਂ ਪੱਲੇ ਪਿਆ। ਇਹ ਗੱਲ ਤੁਹਾਨੂੰ ਸਹੀ ਢੰਗ ਨਾਲ ਸਮਝਾਉਣ ਦੀ ਅਸੀਂ ਅਟੁੱਟ ਕੋਸ਼ਿਸ਼ ਕੀਤੀ, ਪਰ ਤੁਸੀਂ ਡਾਹ ਨਹੀਂ ਦਿੱਤੀ।

ਜਿਹੜੀਆਂ ਗੱਲਾਂ ਤੁਸੀਂ ਦਸਮ-ਗ੍ਰੰਥ ਦੀ ਵਿਰੋਧਤਾ ਵਿਚ ਲਿਖੀਆਂ ਹਨ, ਉਹ ਚੱਲੇ ਹੋਏ ਤੀਰ ਵਾਂਗੂੰ ਵਾਪਸ ਕਮਾਨ ਵਿਚ ਨਹੀਂ ਆਉਣੀਆਂ, ਔਰ ਇਸ ਦਾ ਖਮਿਆਜਾ ਅੱਜ ਨਹੀਂ ਕੱਲ ਜ਼ਰੂਰ ਭੁਗਤੋਗੇ। ਤੁਹਾਡੀ ਵਿਦਵਤਾ ਤੋਂ ਤਾਂ ਉਹੀ ਪ੍ਰਭਾਵਿਤ ਹਨ, ਜਿਹੜੇ ਗੁਰਬਾਣੀ ਪੱਖੋਂ ਆਪ ਖਾਲੀ ਹਨ। ਜਿਨ੍ਹਾਂ ਨੇ ਕਦੇ ਗੁਰਬਾਣੀ ਨੂੰ ਪੜ੍ਹਨ ਔਰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਵਾਹਿਗੁਰੂ ਦੀ ਅਪਾਰ ਕ੍ਰਿਪਾ ਨਾਲ ਸਾਨੂੰ ਤਿੰਨਾਂ ਭਰਾਵਾਂ (ਅਮਰਜੀਤ ਸਿੰਘ ਧੋਸਾ ਅਤੇ ਸਤਵਿੰਦਰਪਾਲ ਸਿੰਘ ਜੰਗੀ) ਨੂੰ ਇਹ ਮਾਣ ਉਸ ਅਕਾਲ ਪੁਰਖ ਨੇ ਬਖਸ਼ਿਆ ਹੈ, ਕਿ ਅਖੌਤੀ ਵਿਦਵਾਨ ਸਾਨੂੰ ਪ੍ਰਭਾਵਿਤ ਨਹੀਂ ਕਰ ਸਕਦਾ, ਕਿਉਂਕਿ ਗੁਰੂ ਨੇ ਆਪਣਾ ਗਿਆਨ ਸਾਨੂੰ ਬਖਸ਼ ਕੇ ਨਿਵਾਜਿਆ ਹੈ। ਮੈਂ ਚਿੱਠੀਆਂ ਕਦੀ ਲਿਖੀਆਂ ਨਹੀਂ ਕਿਸੇ ਨੂੰ, ਪਰ ਤੁਸੀਂ ਮੈਨੂੰ ਕਲਮ ਚੁੱਕਣੇ ਲਈ ਮਜਬੂਰ ਕਰ ਦਿੱਤਾ। ਇਹ ਮੇਰੀ ਪਹਿਲੀ ਔਰ ਆਖਰੀ ਚਿੱਠੀ ਹੈ।

ਤੁਸੀਂ ਇਹ ਵੀ ਲਿਖਿਆ ਹੈ ਕਿ ਜੇ ਤੁਸੀਂ ਜੁਵਾਬ ਨਹੀਂ ਦਿੱਤਾ, ਤਾਂ ਮੈਂ ਸਮਝੂੰਗਾ ਕਿ ਤੁਸੀਂ ਮੇਰੇ ਨਾਲ ਸਹਿਮਤ ਹੋ। ਬਿਲਕੁਲ ਮੂਰਖਤਾ ਹੈ ਜੀ ਆਪਦੀ। ਇਹ ਕਦੀ ਵੀ ਨਹੀਂ ਹੋ ਸਕਦਾ ਕਿ ਅਸੀਂ ਤੁਹਾਡੀਆ ਢੁੱਚਰਾਂ ਨਾਲ ਸਹਿਮਤ ਹੋ ਜਾਈਏ। ਤੁਸੀਂ ਹੋ ਵਿਹਲੇ ਜੋ ਤੁਹਾਡੇ ਦਿਲ ਵਿਚ ਆਉਂਦਾ ਹੈ ਲਿਖ ਦਿੰਦੇ ਹੋ। ਅਸੀਂ ਆਪਣੀ ਰੋਜ਼ੀ ਰੋਟੀ ਵੀ ਕਮਾਉਣੀ ਹੈ। ਸਮੇਂ ਦੀ ਕਦਰ ਵਿਚ ਰਹਿਕੇ ਅਸੀਂ ਜ਼ਿੰਦਗੀ ਚਲਾਉਣੀ ਹੈ।

ਬੇਨਤੀ ਹੈ ਜੋ ਤੁਹਾਡੇ ਆਪਣੇ ਵਿਚਾਰ ਹਨ ਉਨ੍ਹਾਂ ਨੂੰ ਫਾਈਨਲ ਨਾ ਸਮਝਿਆ ਕਰੋ। ਸੋਚੋ ਕੁੱਝ। ਅਸੀਂ ਕਦੀ ਤੁਹਾਡੀਆਂ ਜੋ ਲਿਖਤਾਂ ਗ੍ਰੰਥ ਪੰਥ ਦੇ ਉਲਟ ਹੋਣ ਕਦੀ ਵੀ ਉਨ੍ਹਾਂ ਨਾਲ ਸਹਿਮਤ ਨਹੀਂ ਹੋ ਸਕਦੇ। ਅਸੀਂ ਕੋਈ ਨੀਮ ਸਰਕਾਰੀ ਵਿਦਵਾਨ ਪੜ੍ਹਕੇ ਆਪਣੇ ਖਿਆਲ ਨਹੀਂ ਬਦਲੇ ਅਤੇ ਨਾ ਹੀ ਪੁਲਸੀਆਂ ਵਾਂਗੂੰ ਆਪਣੇ ਖਿਆਲ, ਢੁੱਚਰਾਂ ਦੂਜਿਆਂ ਤੇ ਥੋਪਦੇ ਹਾਂ।

ਹੁਣ ਆਖਰ ਵਿਚ ਇਕ ਗੱਲ ਜੋ ਕਿ ਤੁਸੀਂ ਸਵਾਲ ਲਿਖੇ ਹਨ ਉਨ੍ਹਾਂ ਬਾਰੇ (ਸਰਬਤ ਦਾ ਭਲਾ) ਵਾਲੇ। ਇਹ ਬਹੁਤ ਹੀ ਅਸਾਨ ਔਰ ਘਟੀਆ ਕਿਸਮ ਦੀਆਂ ਢੁੱਚਰਾਂ ਹਨ। ਜੁਵਾਬ ਸਾਨੂੰ ਸੌ ਪਰਸੈਂਟ ਪਤਾ ਹੈ ਪਰ ਲਿਖਣੇ ਨਹੀਂ, ਸਾਡੀ ਮਰਜ਼ੀ। ਤੁਸੀਂ ਬਹੁਤ ਵੱਡੇ ਵਿਦਵਾਨ ਹੋ, ਵੱਡੇ ਵੱਡੇ ਗ੍ਰੰਥਾਂ ਦੇ ਕਰਤਾ ਹੋ, ਸਾਡੇ ਕੋਲੋਂ ਕਿਉਂ ਪੁੱਛਦੇ ਹੋ? ਸਾਨੂੰ ਇਹ ਵੀ ਪਤਾ ਹੈ, ਕਿ ਇਹ ਕਿਸੇ ਬਰਛ ਪਰਸਨ ਦੇ ਸਵਾਲ ਨਹੀਂ ਇਹ ਤੁਹਾਡੀਆਂ ਢੁੱਚਰਾਂ

ਹਨ। ਲੱਭ ਲਉ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ।

ਸਾਡੀ ਤੁਹਾਡੀਆਂ ਲਿਖਤਾਂ ਨਾਲ ਕੋਈ ਸਹਿਮਤੀ ਨਹੀਂ, ਨਾ ਹੋਵੇਗੀ, ਨਾ ਹੋਈ ਹੈ ਖਾਸ ਕਰਕੇ ਦਸਮ-ਗ੍ਰੰਥ ਦੇ ਮਾਮਲੇ ਵਿਚ। ਅੰਤ ਵਿਚ ਮੈਂ ਇਕ ਗੱਲ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ, ਸਾਡੇ ਵਿਚਾਰ ਆਪਸ ਵਿਚ ਨਹੀਂ ਮਿਲਦੇ ਇਸਦਾ ਮਤਲਬ ਇਹ ਨਹੀਂ ਕਿ ਅਸੀਂ ਤੁਹਾਡੀ ਇਜ਼ਤ ਨਹੀਂ ਕਰਦੇ ਇਹ ਬਿਲਕੁਲ ਨਾ ਸਮਝਣਾ। ਪਿਆਰ ਸਤਿਕਾਰ ਉਹੋ ਜਿਹਾ ਹੀ ਮਿਲੇਗਾ ਜਿਸ ਤਰ੍ਹਾਂ ਦਾ ਪਹਿਲੋਂ ਮਿਲਦਾ ਸੀ। ਇਹ ਮੈਂ ਕਿਸੇ ਡਰ ਅਧੀਨ ਨਹੀਂ ਕਹਿ ਰਿਹਾ ਸਿਰਫ ਬਜ਼ੁਰਗੀ ਕਰਕੇ ਰਾਈਟ। ਜਦੋਂ ਕਦੇ ਆਉ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰਨੀ। ਗੁਰ ਫਤਹਿ।

ਬਲਬੀਰ ਸਿੰਘ ਮਾਨ ਸਰੀ, 31 ਜਨਵਰੀ 1998

ੴ ਵਾਹਿਗੁਰੂ ਜੀ ਕੀ ਫਤਹਿ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸਿਧਾਂਤਿਕ ਇਕਮਿਕਤਾ ਅਤੇ ਇਕਸਾਰਤਾ

| | |
|---|---|
| ਓਨਮ ਅਖਰੁ ਤ੍ਰਿਭਵਣ ਸਾਰੁ॥ | ਰਾਮ ਮ:੧, ਪੰ: ੯੩੦ |
| ਓਅੰਕਾਰ ਤੇ ਸ੍ਰਿਸ਼ਟ ਉਪਾਰਾ॥ | ਦਸਮ ਗ੍ਰੰਥ, ਪੰ: ੪੭ |
| ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥ | |
| ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥ | ਬਿਲਾ ਮ: ੫, ਪੰ: ੮੦੯ |
| ਮੂਕ ਉਚਰੈ ਸ਼ਾਸਤ੍ਰ ਖਟਿ ਪਿੰਗ ਗਿਰਨ ਚੜ੍ਹ ਜਾਏ॥ | |
| ਅੰਧ ਲਖੈ ਬਧਰੋ ਸੁਨੈ ਜੋ ਕਾਲ ਕ੍ਰਿਪਾ ਕਰਾਏ॥ | ਦਸਮ ਗ੍ਰੰਥ, ਪੰ: ੪੭ |
| ਜੀਅ ਜਾਤਿ ਰੰਗਾ ਕੇ ਨਾਵ॥ | ਜਪੁ, ਪੰ: ੩ |
| ਅਨੇਕੁਲ ਤਰੰਗ ਹੈਂ॥ | ਜਾਪੁ, ਪੰ: ੧੦ |
| ਗੁਰ ਪਰਸਾਦਿ ਭਰਮ ਕਾ ਨਾਸੁ॥ | ਗਉ ਮ: ੫, ਪੰ: ੨੯੦ |
| ਤਉ ਪ੍ਰਸਾਦਿ ਭਰਮ ਕਾ ਨਾਸ॥ | ਦਸਮ ਗ੍ਰੰਥ |
| ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥ | ਭੈਰ ਮ: ੫, ਪੰ: ੧੧੩੬ |
| ਕਿਸ਼ਨ ਬਿਸ਼ਨ ਕਬਹੂੰ ਨ ਧਿਆਊਂ॥ | ਕ੍ਰਿਸ਼ਨਾਵਤਾਰ |
| ਮਹਾਂਕਾਲ ? ਕਾਲ ਕਾ ਆਰਾਧੀ॥ | ਬਚਿੱਤਰ ਨਾਟਕ |
| ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ॥ | ਸੂਹੀ ਮ: ੫, ਪੰ: ੭੫੮ |
| ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥ | ਬਿਹਾ ਮ: ੪, ਪੰ: ੫੪੭ |
| ਰੋਸ ਹੀ ਰਾਜ ਬਿਲੋਕਤ ਰਾਜ਼ਿਕ ਰੋਖਿ ਰੂਹਾਨ ਕੀ ਰੋਜ਼ੀ ਨ ਟਾਰੈ॥ | ਤ੍ਵ ਪ੍ਰਸਾਦਿ ਸਵਯੇ |
| ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥ | ਜਪੁ, ਪੰ: ੪ |
| ਅਗਾਧਿ ਆਦਿ ਦੇਵ ਕੀ ਅਨਾਦਿ ਬਾਤ ਮਾਨੀਐ॥ | ਦਸਮ ਗ੍ਰੰਥ |

| | |
|---|---|
| ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥ | ਜਪੁ, ਪੰ: ੨ |
| ਕਾਮ ਕੋ ਕੁਨਿੰਦਾ ਹੈ ਕਿ ਖੂਬੀ ਕੋ ਦਹਿੰਦਾ ਹੈ॥ | ਦਸਮ ਗ੍ਰੰਥ |
| ਇਛਾ ਪੂਰਕੁ ਸਰਬ ਸੁਖ ਦਾਤਾ ਹਰਿ......॥ | ਧਨਾ ਮ: ੪, ਪੰ: ੬੬੯ |
| ਜਮਜਾਲ ਕੋ ਕਟਈਯਾ ਹੈ ਕਿ ਕਾਮਨਾ ਕੋ ਕਰੁ ਹੈ॥ | ਅਕਾਲ ਉਸਤਤਿ |
| ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥ | ਗਉ ਮ: ੫, ਪੰ: ੨੯੦ |
| ਨਮਸਤੰ ਅਕਾਲੇ॥...ਕ੍ਰਿਪਾਲੇ॥...ਅਰੂਪੇ॥...ਅਨੂਪੇ॥ | ਜਾਪੁ, ਪੰ: ੧ |
| ਸਰਬ ਖੰਡਣ ਸਰਬ ਦੰਡਣ ਸਰਬ ਕੇ ਨਿਜ ਭਾਮ॥ | ਅਕਾਲ ਉਸਤਤਿ |
| ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ॥ | ਆਸਾ ਕਬੀਰ ਜੀ, ਪੰ: ੪੭੬ |
| ਕਹੂੰ ਅਉਖਦੀ ਰੋਗ ਕੇ ਸੋਕ ਸੋਖੰ॥ | ਅਕਾਲ ਉਸਤਤਿ |
| ਭਾਇ ਭਗਤਿ ਜਾ ਹਉਮੈ ਸੋਖੈ॥ | ਮਾਝ ਮ: ੩, ਪੰ: ੧੨੪ |
| ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥ | ਆਸਾ ਮ: ੧, ਪੰ: ੪੭੦ |
| ਕਹੂੰ ਨਿਜ ਨਾਰ ਪਰਨਾਰਿ ਕੇ ਨਿਕੇਤ ਹੋ॥ | ਦਸਮ ਗ੍ਰੰਥ |
| ਪੀਤ ਬਰਨ ਪਟ ਸਿਆਮ ਤਨ ਨਰ ਨਾਹਿਨ ਕੇ ਨਾਹਿ॥ | ਚੌਬੀਸ ਅਵਤਾਰ |
| ਪੀਤ ਪੀਤਾਂਬਰ ਤ੍ਰਿਭਵਣ ਧਣੀ......॥ | ਭੈਰ ਨਾਮਦੇਵ, ਪੰ: ੧੧੬੫ |
| ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰਗ੍ਰਿਹੁ॥ | ਆਸਾ ਮ: ੫, ਪੰ: ੪੦੬ |
| ਪਰ ਨਾਰੀ ਕੀ ਸੇਜ ਪਾਂਵ ਸੁਪਨੇ ਹੂੰ ਨ ਧਰਿਯਹੁ॥ | ਚਰਿਤ੍ਰੋਂ ਪਾਖਯਾਨ |
| ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥ | ਗਉ ਮ: ੫, ਪੰ: ੨੮੩ |
| ਰੂਪ ਰੰਗ ਅਰ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥ | ਦਸਮ ਗ੍ਰੰਥ |
| ਅਨੇਕ ਹੈਂ॥ ਫਿਰ ਏਕ ਹੈਂ॥ | ਜਾਪੁ |
| ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ॥ | ਰਾਮ ਮ:੧, ਪੰ: ੯੦੭ |
| ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥ | ਗੂਜ ਮ: ੫ ਪੰ: ੪੯੫ |
| ਜੀਵ ਜਿਤੇ ਜਲ ਮਹਿ ਥਲ ਮਹਿ ਸਭਕੋ ਸਦ ਪੇਟ ਕੋ ਪੋਖਨਹਾਰਾ॥ | ਸ੍ਵੈਯੇ ਪਾਤਸ਼ਾਹੀ ੧੦ |
| ਸਾਹਿਬ ਸ੍ਰੀ ਸਭ ਕੋ ਸਿਰਨਾਯਕ ਜਾਚਕ ਅਨੇਕ ਸੁ ਏਕ ਦਵੈਯਾ॥ | ਤ੍ਵ ਪ੍ਰਸਾਦਿ ਸ੍ਵੈਯੇ |
| ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥ | ਗਉ ਮ: ੫, ਪੰ: ੨੫੭ |
| ਰੋਗਨ ਤੇ ਅਰ ਸੋਗਨ ਤੇ ਜਲ ਜੋਗਨਿ ਤੇ ਬਹੁ ਭਾਂਤ ਬਚਾਵੈ॥ | ਦਸਮ ਗ੍ਰੰਥ |
| ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥ | ਬਿਲਾ ਮ: ੫, ਪੰ: ੮੧੯ |
| ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥ | ਆਸਾ ਨਾਮਦੇਵ, ਪੰ: ੪੮੫ |
| ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ ਪਾਨਿ ਕੇ ਤਰੰਗ ਸਬੈ ਏਕ ਹੀ ਕਹਾਇੰਗੇ॥ | ਦਸਮ ਗ੍ਰੰਥ |

ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥ — ਜਪੁ, ਪੰ: ੭
ਬ੍ਰਹਮਾ ਵਿਸ਼ਨੁ ਮਹੇਸ਼ ਸਾਜਿ ਕੁਦਰਤਿ ਦਾ ਖੇਲੁ ਬਣਾਇਆ॥ — ਵਾਰ ਦੁਰਗਾ ਕੀ

ਛੋਕਟ ਧਰਮ ਜਿਤੇ ਜਗ ਕਰਹੀ॥ ਨਰਕ ਕੁੰਡ ਭੀਤਰ ਤੇ ਪਰਹੀ॥ — ਦਸਮ ਗ੍ਰੰਥ
ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ॥ — ਸਾਰੰ ਮ: ੫, ੧੨੨੧

ਤਹ ਹਰਖ ਨ ਸੋਗ ਨ ਜਨਮ ਨ ਮਰਤ॥ — ਰਾਮ ਮ: ੫, ਪੰ: ੮੯੪
ਨਾ ਰਾਗ ਹੈ ਨ ਰੰਗ ਹੈ ਨ ਰੇਖ ਹੈ ਨ ਰੂਪ ਹੈ॥ — ਅਕਾਲ ਉਸਤਤਿ

ਹਾਥਿ ਦੀਪਕੁ ਲੈ ਮਹਾਂ ਪਸੁ ਮਧ ਕੂਪ ਪਰੰਤ॥ — ਉਪ ਅਵਤਾਰ : ਬ੍ਰਹਮਾ
ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ॥ — ਮਾਰੂ ਮ: ੫, ਪੰ: ੧੦੮੪

ਗਾਇ ਸਿੰਘ ਕਹੁ ਦੂਧ ਪਿਲਾਵੈ॥...ਚੋਰ ਕਰਤ ਧਨ ਕੀ ਰਖਵਾਰਾ॥ — ਦਸਮ ਗ੍ਰੰਥ
ਗਊ ਕੌ ਚਾਰੇ ਸਾਰਦੂਲੁ॥... ਚੀਸਤ ਮਾਸੁ ਨ ਖਾਇ ਬਿਲਾਈ॥ — ਰਾਮ ਮ: ੫, ਪੰ: ੮੯੮

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥ — ਮਾਰੂ ਕਬੀਰ ਜੀ, ਪੰ: ੧੧੦੫
ਦੁਹੂੰ ਦਿਸਨ ਮਾਰੂ ਬਜਯੋ ਪਰਯੋ ਨਿਸਾਣੇ ਘਾਉ॥
ਉਮਡ ਦੁਬਹੋਆ ਉਠਿ ਚਲੇ ਭਯੋ ਭਿਰਨ ਕੋ ਚਾਉ॥ — ਬਿਬੇਕ ਦਲ ਕਥਨੰ

ਮਛੁ ਕਛੁ ਕੂਰਮੁ ਆਗਿਆ ਅਉਤਰਾਸੀ॥ — ਮਾਰੂ ਮ: ੫, ਪੰ: ੧੦੮੨
ਮੱਛ ਅਵਤਾਰ ਆਪਿ ਪੁਨਿ ਧਰਾ॥ — ਚੌਬੀਸ ਅਵਤਾਰ

ਧਰੋ ਬਾਵਨਾ ਬਿਸਨੁ ਅਸਟਮਵਤਾਰੰ॥ — ਬਾਵਨ ਅਵਤਾਰ ਕਥਨੰ
ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ॥ — ਮਾਰੂ ਮ: ੫, ਪੰ: ੧੦੮੨

ਚੰਦੁ ਸੂਰਜੁ ਜਾਕੇ ਤਪਤ ਰਸੋਈ॥ ਬੈਸੰਤਰੁ ਜਾਕੇ ਕਪਰੇ ਧੋਈ॥ — ਆਸਾ ਕਬੀਰ ਜੀ, ਪੰ: ੪੮੧
ਅਗਨ ਪਾਕ ਕਹੁ ਕਰੈ ਪਵਨ ਮੁਰ ਬਾਰ ਬੁਹਾਰੈ॥ — ਰਾਮਾਅਵਤਾਰ

ਇਹ ਜਗ ਧੂਅਰੋ ਧਉਲਹਰਿ ਕਿਹ ਕੇ ਆਯੋ ਕਾਮ॥ — ਦਸਮ ਗ੍ਰੰਥ
ਇਹੁ ਜਗੁ ਧੂਏ ਕਾ ਪਹਾਰ॥ — ਬਸੰ ਮ: ੯, ਪੰ: ੧੧੮੬

ਅਦੇਖ ਅਸੇਖ ਅਭੇਖ ਹੈ ਸਦੀਵ ਬਿਸੁਭਰਨ ਹੈ॥ — ਅਕਾਲ ਉਸਤਤਿ
ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥ — ਜਪੁ, ਪੰ:੭

ਨ ਰੋਗੰ ਨ ਸੋਗੰ ਸੁਨਿਤਯੰ ਨਵੀਨੰ॥ — ਸ੍ਰੀ ਕਾਲ ਜੀ ਕੀ ਉਸਤਤਿ
ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥ — ਧਨਾ ਮ: ੧, ਪੰ: ੬੬੦

ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ॥ — ਮਾਰੂ ਮ: ੫, ਪੰ: ੧੦੭੨
ਹਰਿ ਨਾਮ ਸੰਜੋਅ ਕਉ ਪ੍ਰੈਨਿ ਤਨੈ ਸਭ ਪਾਪਨ ਸੰਗ ਲਰਿਯੋ ਨ ਟਰਯੋ॥ — ਕ੍ਰਿਸ਼ਨਾ ਅਵਤਾਰ

*ਜਾ ਕੀ ਕਲਾ ਬਰਤੈ ਜਗ ਮੈ॥* — ਚੌਬੀਸ ਅਵਤਾਰ
*ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥* — ਸਹਸਕ੍ਰਿਤੀ ਮ:੫, ਪੰ: ੧੩੫੮

*ਅੰਤਿ ਕਹਯੋ "ਹਰਿ ਛਾਡਿ ਦੇ ।" ਬਸੀ ਬੈਕੁੰਠਹਿ ਜਾਹਿ ॥* — ਬਚਿਤ੍ਰ ਨਾਟਕ
*ਅੰਤਿ ਕਾਲਿ ਨਾਰਾਇਣੁ ਸਿਮਰੈ...॥ ਬਦਤਿ ਤਿਲੋਚਨੁ ਤੇ ਨਰ ਮੁਕਤਾ...॥* — ਗੂਜ ਤ੍ਰਿਲੋਚਨ ਜੀ, ਪੰ: ੫੨੬

*ਬੀਚ ਸਰਦ ਰਿਤੂ ਕੇ ਸਜਨੀ ਹਮ ਖੇਲਤ ਸਯਾਮ ਸੋ ਪ੍ਰੀਤ ਲਗਾਈ ॥* — ਕ੍ਰਿਸ਼ਨਾ ਅਵਤਾਰ
*ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ ॥* — ਰਾਮ ਮ:੫, ਪੰ:੯੨੮

*ਸਹਸ੍ਰ ਰਾਫ ਜਾ ਕੋ ਸੁਭ ਸੋਹੈ॥ ਸਹਸ ਪਦ ਜਾਕੇ ਤਨਿ ਮੋਹੈ ॥* — ਦਸਮ ਗ੍ਰੰਥ
*ਸਹਸ ਤਵ ਨੈਨ......॥ ਸਹਸ ਪਦ ਬਿਮਲ...॥* — ਧਨਾਸਰੀ ਮ:੧, ਪੰ: ੧੩, ੬੬੩

*ਕਾਲਸੈਨ ਕਾਲਕੇਤ ਕਰੂਰਬੁਸ ॥* — ਦਸਮ ਗ੍ਰੰਥ
*ਤਿਨਿ ਚੇਲੇ ਪਰਵਾਣੁ ॥* — ਜਪੁ, ਪੰ: ੭

*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥* — ਵਾਰ ਗੁਰਦਾਸ ਸਿੰਘ
*ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ ॥* — ਬਿਲਾ ਮ: ੩, ਪੰ: ੭੯੭

ੴ ਸਤਿ ਗੁਰ ਪ੍ਰਸਾਦਿ 'ਰਾਹੀਂ' ਵਾਹਿਗੁਰੂ ਜੀ ਕਾ ਖਾਲਸਾ
ੴ ਵਾਹਿਗੁਰੂ ਜੀ ਕੀ ਫਤਹਿ 'ਲੋਚਦਾ ਹੈ'।

*ਜਾ ਤੇ ਛੂਟਿ ਗਯੋ ਭ੍ਰਮ ਉਰ ਕਾ॥ ਤਿਹ ਆਗੈ ਹਿੰਦੂ ਕਿਆ ਤੁਰਕਾ ॥* — ਦਸਮ ਗ੍ਰੰਥ
*ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਣ ॥* — ਭੈਰ: ਮ: ੫, ਪੰ: ੧੧੩੬

*ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ...... ॥* — ਜਪੁ, ਪੰਨਾ ੬
*ਮਿਲ ਬਿਛੁਰਨ ਦੋਊ ਇਹ ਜਗ ਮੈ ਮਿਥਿਆ ਤਨ ਅਸਨੇਹੁ ॥* — ਕ੍ਰਿਸ਼ਨਾ ਅਵਤਾਰ

*ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥* — ਬਿਲਾ ਮ: ੫, ਪੰ: ੮੧੦
*ਤੂਹੀ ਤੂਹੀ ਤੂਹੀ ਤੂਹੀ ਤੂਹੀ ਤੂਹੀ ਤੂਹੀ ਤੂਹੀ ॥* — ਅਕਾਲ ਉਸਤਤਿ

"ਦਸਮੇਸ਼ ਕ੍ਰਿਤ ਉਪਰ ਕਿੰਤੂ ਕਰਨ ਵਾਲੇ ਵਿਅਕਤੀ ਦੀ ਇਹ ਸਭ ਤੋਂ ਵੱਡੀ ਭੁੱਲ ਅਤੇ ਕਮਜ਼ੋਰੀ ਜ਼ਾਹਿਰ ਹੋ ਜਾਂਦੀ ਹੈ, ਕਿ ਉਸਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਧਿਆਨ ਨਾਲ ਅਧਿਐਨ ਨਹੀਂ ਕੀਤਾ"।

"ਸਾਡੀ ਬਾਹਰਲੀ/ਅਖੌਤੀ ਪਵਿੱਤ੍ਰਤਾਈ ਉਹਨਾਂ ਗੱਲਾਂ ਦੇ ਪੜ੍ਹਨ/ਸੁਣਨ ਦੀ ਤਾਬ ਨਹੀਂ ਝੱਲਦੀ ਜਿਹੜੀਆਂ ਦਸਮੇਸ਼ ਜੀ ਨੇ ਦਸਮ-ਗ੍ਰੰਥ ਵਿਚ ਇਕੱਤਰ ਕਰਕੇ ਸਾਰੀ ਦੁਨੀਆਂ ਦਾ ਸਰਬੋਤਮ ਸਾਹਿਤ ਸਾਨੂੰ ਬਖ਼ਸ਼ਿਆ ਹੈ।"

"ਦਸਮੇਸ਼ ਜੀ ਕਹਿਣੀ ਤੇ ਕਰਨੀ ਦੇ ਸੂਰੇ ਸਨ। ਆਮ ਮਨੁੱਖ ਜਿਸ ਚੰਗਿਆਈ ਨੂੰ ਕਹਿੰਦਾ ਰਹਿੰਦਾ ਹੈ, ਉਸ ਨੂੰ ਕਰਨ ਵਿਚ ਪੂਰਾ ਨਹੀਂ ਉਤਰਦਾ, ਅਤੇ ਜਿਸ ਬੁਰਾਈ ਨੂੰ

ਛੁਪਾ ਕੇ ਕਰਦਾ ਤੇ ਚਿਤਵਦਾ ਰਹਿੰਦਾ ਹੈ, ਉਸ ਨੂੰ ਕਹਿਣ ਦੀ ਜ਼ਰੂਰਤ ਨਹੀਂ ਹੁੰਦੀ।"

ਅਮਰਜੀਤ ਸਿੰਘ ਪਾਸ 27 ਮਈ 1999

ਘਰਿ ਘਰਿ ਝੂਠ ਅਮੌਸਿਆ ਭਈ॥ ਸਾਚ ਕਲਾ ਸਚਿ ਕੀ ਦੂਰ ਗਈ॥ — ਨਿਹਕਲੰਕੀ ਅਵਤਾਰ
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ — ਮਾਝ ਮ:੧, ਪੰ:੧੪੫

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥ — ਆਸਾ ਮ:੩, ਪੰ:੪੪੧
ਦੂਸਰੇ ਗੁਰ ਕਉ ਕਰਾ ਮਨ ਹੀ ਮਨੈ ਮੁਨਿ ਮਾਨਿ॥ — ਉਪਾਵਤਾਰ

ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥ — ਸਵੈਯੇ ਮ:੧ ਕੇ, ਪੰ:੧੩੯੦
ਤ੍ਰੇਤਾ ਬਿਤੀਤ ਜੁਗ ਦੁਆਪੁਰਾਨ॥ — ਬਚਿੱਤਰ ਨਾਟਕ

ਮਨੁ ਮਾਨਿਆ ਤਉ ਹਰਿ ਜਾਨਿਆ॥ — ਸੋਰਠਿ ਕਬੀਰ ਜੀ, ਪੰ:੬੫੬
ਨਾਥ ਤਉ ਹੀ ਪਛਾਨ ਜੋ ਮਨ ਮਨ ਹੀ ਜਿਹ ਕਾਲ॥ — ਉਪਾਵਤਾਰ

ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥ — ਤੁਖਾ ਮ:੧, ਪੰ:੧੧੦੯
ਅੰਡਜ ਜੇਰਜ ਸੇਤਜ ਉਤਭੁਜ ਕੀਨ ਜਾਸ ਪਸਾਰ॥ — ਬਚਿੱਤਰ ਨਾਟਕ

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥ — ਆਸਾ ਮ:੧, ਪੰ:੪੬੩
ਕਿ ਪਰਮੇਸੁਰਜਾ ਹੈਂ॥ — ਉਪਅਵਤਾਰ

ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥ — ਆਸਾ ਮ:੧, ਪੰ:੪੬੪
ਤਸ ਤੁਮ ਰਾਮ ਕ੍ਰਿਸਨ ਕਈ ਕੋਟਿਕਿ ਬਾਰ ਉਪਾਇ ਮਿਟਾਇ॥ — ਦਸਮ ਗ੍ਰੰਥ

ਬਹੁਤਾ ਕਹੀਐ ਬਹੁਤਾ ਹੋਇ॥ — ਜਪੁ, ਪੰ:੫
ਸਹੰਸ ਜੁਗਨ ਲੌ ਕਰੇ ਬਿਚਾਰਾ॥ ਤਦਿਪਿ ਨ ਪਾਵਤ ਪਾਰ ਤੁਮਾਰਾ॥ — ਦਸਮ ਗ੍ਰੰਥ

ਓੜਕ ਓੜਕ ਭਾਲਿ ਥਕੇ......॥ — ਜਪੁ, ਪੰ:੫
ਕੋਟਿ ਕਲਪ ਕਲਪਾਤ ਤੇ ਲਹਯੋ ਨ ਤੇਰੋ ਅੰਤ॥ — ਉਪਾਵਤਾਰ

ਜਿਨ ਮਨ ਹਰਿ ਚਰਨਨ ਠਹਰਾਯੋ॥ ਸੋ ਸਿਮ੍ਰਤਨ ਕੇ ਰਾਹ ਨ ਆਯੋ॥ — ਅਪਨੀ ਕਥਾ
ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥ ਸਾਂਕਲ ਜੇਵਰੀ ਲੈ ਹੈ ਆਈ॥ — ਗਉ ਕਬੀਰ ਜੀ, ਪੰ:੩੨੯

ਜਿਨ ਮਤ ਬੇਦ ਕਤੇਬਨ ਤਿਆਗੀ॥ ਪਾਰਬ੍ਰਹਮ ਕੇ ਭੇ ਅਨੁਰਾਗੀ॥ — ਅਪਨੀ ਕਥਾ
ਹਮ ਦੇਖਤ ਜਿਨਿ ਸਭੁ ਜਗੁ ਲੂਟਿਆ॥ ਕਹੁ ਕਬੀਰ ਮੈ ਰਾਮ ਕਹਿ ਛੂਟਿਆ॥
ਗਉ ਕਬੀਰ ਜੀ, ਪੰ:੩੨੯

ਜਿਉ ਵਾ ਰਸ ਕੇ ਚਸ ਕੇ ਰਸ ਹੈਂ॥ ਤੇਊ ਭੂਲ ਨ ਕਾਲ ਫੰਧਾ ਫਸ ਹੈਂ॥ — ਬਚਿਤਰ ਨਾਟਕ
ਜਾ ਕਉ ਰਸੁ ਹਰਿ ਰਸੁ ਹੈ ਆਇਓ॥ ਸੋ ਅਨ ਰਸ ਨਾਹੀ ਲਪਟਾਇਓ॥ ਗਉ ਮ: ੫, ਪੰ:੧੯੬

ਪ੍ਰਪੰਚ ਪੰਚ ਰੁਹਿ ਗਡਾ॥ ਅਪ੍ਰਪੰਚ ਪੰਖ ਲੈ ਉਡਾ॥ ਨਿਹਕਲੰਕ ਕਥਾ
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ ਤਿਲੰਗ ਮ:੫, ਪੰ: ੭੨੨

ਬਿਨ ਬੈਰ ਰੂਪ ਅਨੁਭਵ ਪ੍ਰਕਾਸ॥ ਅਨਭਿਜ ਗਾਤ ਨਿਸਿ ਦਿਨ ਨਿਰਾਸ॥ ਦਸਮ ਗ੍ਰੰਥ
ਦੂਖ ਜਨਮ ਮਰਣ ਭਵਖੰਡਾ ਹੇ॥ ਗਉ ਪੂਰ ਮ: ੪, ਪੰ:੧੩

ਦੁਆਦਸ ਬਰਖ ਪੜ੍ਹਿਆ ਨ ਗੁੜ੍ਹਿਓ ਜੜ ਰਾਜੀਵਲੋਚਨ ਨਾਹਿਨ ਪਾਇ॥ ਦਸਮ ਗ੍ਰੰਥ
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥ ਸਿਰੀਰਾਗੁ ਮ: ੧, ਪੰ: ੧੯

ਜੁਗ ਧਾਰੀ ਭਾਰੀ ਭਗਤਾਰਯੰ॥ ਦਸਮ ਗ੍ਰੰਥ
ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ॥ ਆਸਾ ਮ: ੪, ਪੰ: ੪੫੧

ਬ੍ਰਹਮਾ ਬਿਸਨ ਮਹਾਦੇਓ ਮੋਹਿਆ॥ ਦਸਮ ਗ੍ਰੰਥ
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ॥ ਰਾਮ: ਮ:੩, ਪੰ:੯੦੯

ਗਿਆਨ ਬਿਖੈ ਅਰਿ ਧਿਆਨ ਬਿਖੈ ਇਸ਼ਨਾਨ ਬਿਖੈ ਰਸ ਮੈ ਚਿੱਤ ਕਹਿਐ॥ ਦਸਮ ਗ੍ਰੰਥ
ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ॥ ਦੇ: ਗੰ: ਮ:੫, ਪੰ:੫੩੨

ਤ੍ਰਿਯ ਨ ਤਵਨ ਸਰਾਹੀਐ ਕਰਤ ਅਗਨ ਮੈ ਧਿਆਨ॥
ਧੰਨਯ ਧੰਨਯ ਅਬਲਾ ਤੇਈ ਬਧਤ ਬ੍ਰਿਹ ਕੇ ਬਾਨ॥ ਦਸਮ ਗ੍ਰੰਥ ਚ:੨੧
ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥
ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥ ਸੂ: ਮ: ੩, ਪੰ:੭੮੭

ਬਿਸਿਖ ਬਰਾਬਰ ਨੈਨ ਤਵ ਬਿਧਨਾ ਧਰੇ ਬਨਾਇ॥
ਲਾਜ ਕੋਚ ਮੋਕੌ ਦਯੋ ਬੁਝਤ ਨ ਤਾਂਤੇ ਆਇ॥ ਦਸਮ ਗ੍ਰੰਥ, ਚ:੨੧
ਰਾਮ ਕਵਚੁ ਦਾਸ ਕਾ ਸੰਨਾਹੁ॥ ਦੂਤ ਦੁਸਟ ਤਿਸੁ ਪੋਹਤ ਨਾਹਿ॥ ਗੋਂਡ ਮ:੫, ਪੰ:੮੬੮

ਪਨਹੀਂ ਇਹਾਂ ਨਰਕ ਤਿਹ ਆਗੈ॥ ਦ.ਗ੍ਰੰ., ਪੰ:੧੦੭੮
ਆਗੈ ਨਰਕੁ ਈਹਾ ਭੋਗ ਬਿਲਾਸ॥ ਗੋ: ਕਬੀਰ ਜੀ, ਪੰ:੮੭੧

ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥ ਸੋਰਠਿ ਮ: ੯, ਪੰ: ੬੩੩
ਹਰਿ ਜਨ ਹਰਿ ਸੰਗ ਮਿਲਤ ਹੈ ਸੁਣਹ ਪ੍ਰੇਮ ਕੀ ਗਾਥ॥ ਕ੍ਰਿਸ਼ਨਾਵਤਾਰ ਬ.ਪੰ:੭੯੬

ਸਤਿ ਦੁਆਪਰ ਕ੍ਰਿਤੀਆ ਕਲਿਜੁਗ ਚਤ੍ਰ ਕਾਲ ਪ੍ਰਧਾਨ॥ ਦ.ਗ੍ਰੰ., ਪੰ:੪੧ ਸ਼.ਪੋਥੀ ੧
ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ॥ ਆਸਾ ਮ:੫, ਪੰ:੪੦੬

ਚਟਸਾਰ ਪੜਨਿ ਸਉਪਯੋ ਨ੍ਰਿਪਾਲ॥ ਪਟਯਹਿ ਕਹਿਯੋ ਲਿਖ ਦੈ ਗੁਪਾਲ॥
ਦ.ਗ੍ਰੰ.ਪੰ:੧੯੨ ਪੋਥੀ ੧
ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ॥ ਭੈਰ.ਮ:੩, ਪੰ:੧੧੩੩

ਹਨਯੋ ਜਾਇ ਜਊਨੇ ਸਹੰਸਾਸਤ੍ਰ ਭੂਪੰ॥ ਦ.ਗ੍ਰੰ.ਪੰ:੧੯੯ ਪੋਥੀ ੧
ਸਹਸਬਾਹੁ ਮਧੁਕੀਟ ਮਹਿਖਾਸਾ॥ ਗਉੜੀ ਮ:੫, ਪੰ:੨੨੪

ਕ੍ਰਿਸ਼ਨ...ਤਨ ਮੈ ਕਰਯੋ ਪ੍ਰਕਾਸ॥ ਕ੍ਰਿ.ਦ.ਗ੍ਰੰ.ਪੰ:੩੧੪ ਪੋਥੀ ੨
ਅਸਟਮ ਥੀਤਿ ਗੋਵਿੰਦ ਜਨਮਾ ਸੀ॥ ਭੈ.ਮ:੫ ਘਰੁ ੧, ਪੰ:੧੧੩੬

ਨਹੀਂ ਜਰੈ ਨੈਕ ਪਾਵਕ ਮੰਝਾਰ॥ ਬੋਰੈ ਨ ਸਿੰਧ ਸੋਖੈ ਨ ਬਯਾਰ॥
ਗਿਆਨ ਪ੍ਰਬੋਧ ਦ.ਗ.ਪੰ:੧੧੯੨ ਪੋਥੀ੩
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ॥
ਗਉੜੀ ਕਬੀਰ ਜੀ ਪੰ:੩੩੩

ਸੁਤ ਹਿਤ ਕੈ ਮਾਤਾ ਦੁਲਰਾਵੈ॥ ਕਾਲ ਮੁੰਡ ਪਰ ਦਾਂਤ ਬਜਾਵੈ॥
ਚਰਿਤ੍ਰ ੯੧ਦ.ਗ.ਪੰ:੩੦੫ ਪੋਥੀ ੧
ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥
ਸ੍ਰੀਰਾਗੁ ਕਬੀਰ ਜੀ ਪੰ:੯੧

ਅਪਾਲ ਹਰੀ॥ ਅਕਾਲ ਉਸਤਤਿ ਪੰ:੨੩ ਪੋਥੀ ੧
ਕਿਵ ਕੂੜੈ ਤੁਟੈ ਪਾਲਿ॥ ਜਪੁਜੀ, ਪੰ:੧

ਨਿਰੰਜਨ ਅਭੇਵ ਹੈਂ॥ ਅਕਾਲ ਉਸਤਤਿ ਪੰ:੫੦ ਪੋਥੀ ੧
ਕਹਣਾ ਕਥਨੁ ਨ ਜਾਈ॥ ਜਪੁਜੀ, ਪੰ:੨

ਲੋਗਨ ਕੇ ਪ੍ਰਤਿਪਾਰਨ ਕੋ ਹਰਿ ਸੂਰਜ ਮੈ ਹੋਇ ਕੈ ਜਲ ਡਾਰੈ॥
ਬਚਿਤ੍ਰ ਨਾਟਕ ਪੰ:੩੬੫ ਪੋਥੀ ੨
ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ॥ ਮਲਾਰ ਮ: ੧ ਪੰ:੧੨੮੧

ਜਿਨ ਕੇ ਸੁਖ ਕੇ ਸੰਗ ਆਯੁ ਕਟੀ ਤਿਨ ਕੀ ਲੁਥ ਜੰਬੁਕ ਗੀਧ ਖਈ॥
ਦਸਮ ਗ੍ਰੰਥ ਸਾਹਿਬ ਜੀ
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥ ਧਨਾ: ਨਾਮਦੇਵ ਪੰ: ੬੯੨

ਨਿਆਤ ਕਿਰਯੋ ਸਿਰੁ ਬੰਧਕ ਜਯੋਂ ਧਯਾਨ ਬਿਲੋਕ ਬਿੜਾਲ ਲਜਾਯੋ॥
ਦ.ਗ੍ਰੰ.ਸਵੈਯੇ ਪੰ:੧੨੨੨ ਪੋਥੀ ੩
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥ ਆਸਾ ਦੀ ਵਾਰ ਮ: ੧ ਪੰ:੪੭੦

ਦੁਆਰਪਾਲ ਹ੍ਵੈ ਹਰਿ ਬਸੈ ਭਗਤਿ ਹੇਤ ਹਰਿਰਾਇ॥ ਦ.ਗ੍ਰੰ ਪੰ:੧੯੯ ਪੋਥੀ ੧
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥ ਸਾਰੰਗ ਨਾਮਦੇਵ ਪੰ: ੧੨੫੨

ਪੂਤ ਹੋਇ ਤੌ ਭਾਂਡ ਵਹ ਸੁਤਾ ਤੌ ਬੇਸਯਾ ਹੋਇ॥ ਦ.ਗ੍ਰੰ ਪੰ:੭੮ ਸਟੀਕ ਪੋਥੀ ਛੇਵੀਂ
ਪੁਤ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥ ਬਿਹਾ:ਮ:੩ ਪੰ:੫੫੬

ਅਨਿਕ ਤ੍ਰਿਯਨ ਸੌਂ ਭੋਗ ਕਮਾਵੈ॥ ਚਰਿੱਤ੍ਰ ੩੩,੨੩-੪
ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥ ਸਿਰੀਰਾਗੁ ਮ:੩ ਪੰ:੨੬

ਅਨਿਕ ਭਾਂਤਿ ਪਸਰਤ ਜਗਤ ਬਹੁਰਿ ਏਕ ਕੋ ਏਕ॥ ਚਰਿੱਤ੍ਰ ੮੧, ੧੬-੨
ਖੇਲੁ ਸੰਕੋਚੈ ਤਉ ਨਾਨਕ ਏਕੈ॥ ਗਉੜੀ ਮ:੫ ਪੰ:੨੯੨

ਔਰਨ ਉਪਦੇਸ ਕਰੈ ਆਪੁ ਧਯਾਨ ਕੋ ਨ ਧਰੈ ਲੋਗਨ ਕੋ ਸਦਾ ਤਿਆਗ ਧਨ ਕੋ ਦ੍ਰਿੜਾਤ ਹੈ॥
ਚਰਿੱਤ੍ਰ ੨੬੬ ੧੯-੧
ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥ ਗਉੜੀ ਮ:੫ ਪੰ:੨੬੯

ਜਲ ਹੈ ਜਯੋ ਜਲ ਮੈ ਮਿਲਿ ਗਯੋ॥ ਚਰਿੱਤ੍ਰ ੨੦੯, ੬੧-੧
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ॥
ਧਨਾਸਰੀ ਕਬੀਰ ਪੰ:੬੯੨

ਜੈਸਾ ਕਿਯਾ ਤੈਸਾ ਫਲ ਪਾਯੋ॥ ਚਰਿੱਤ੍ਰ ੧੮੫,੧੨-੩
ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥ ਮਾਝ ਮ:੫ ਪੰ:੧੩੪

ਤੈ ਤਨ ਤਿਆਗਤ ਹੀ ਸੁਨ ਰੇ ਜੜ ਪ੍ਰੇਤ ਬਖਾਨ ਤ੍ਰਿਆ ਭਜਿ ਜੈ ਹੈ॥ ੩੩ ਸਵੈਯੇ ੩੩-੧
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥ ਸੋਰਠਿ ਮ:੯ ਪੰ:੬੩੪

ਤਾਂਤੇ ਤਾਹਿ ਕਲੰਕ ਲਗਾਯੋ ॥ ਚੰਦ੍ਰਾਵਤਾਰ ੧੨-੨
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥ ਪ੍ਰਭਾਤੀ ਮ:੧ ਪੰ:੧੩੪੪

ਸੀਤਲਾ ਠਾਕਿ ਰਹਾਈ॥ ਬਿਘਨ ਗਏ ਹਰਿ ਨਾਈ॥ ਸੋਰਠਿ ਮ:੫ ਪੰ:੬੨੭
ਆਪੁ ਹਾਥ ਦੈ ਮੁਝੈ ਉਬਰਿਯੈ॥ ਮਰਨ ਕਾਲ ਕਾ ਤ੍ਰਾਸ ਨਿਵਰਿਯੈ॥
ਚਰਿੱਤ੍ਰ ੪੦੪, ੩੮੧-੧,੨

ਤਾ ਕਉ ਕਰਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ॥ ਮਲਾਰ ਮ:੫ ਪੰ:੧੨੬੬
ਜਿਸ ਨੋ ਸਾਜਨ ਰਾਖਸੀ ਦੁਸਮਨ ਕਉਨ ਬਿਚਾਰ॥ ਬਚਿਤ੍ਰ ਨਾਟਕ ੧੩,੧੪-੧

ੴ ਸਤਿ ਗੁਰ ਪ੍ਰਸਾਦਿ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ

ਰਸ, ਰਸੀਆ, ਭੋਗ, ਭੋਗਣਾ, ਰਾਵਣਾ, ਫਲਣਾ, ਸੇਜ, ਕੰਤ, ਚਲਿਤ, ਬਿਬਰਜਤ ਨੇਹ, ਭਜੋ, ਭਜੀਐ, ਭੁੰਚਨਾ, ਕੌਤਕ, ਖੇਲ, ਤਮਾਸ਼ਾ, ਮਿਥਿਆ, ਚਰਿਤ, ਬਾਜ਼ੀ, ਮ੍ਰਿਗ-ਤ੍ਰਿਸ਼ਨਾ, ਬਾਲੂਭੀਤ

(ਪ੍ਰੰਪਰਾ ਵਿਚ ਆਏ ਬੇਦ, ਪੁਰਾਣ, ਰਾਮ, ਕ੍ਰਿਸ਼ਨ, ਗੋਪੀ, ਬ੍ਰਹਮਾ, ਬਿਸਨ, ਮਹੇਸ, ਰਾਵਣ, ਪ੍ਰਹਿਲਾਦ, ਦ੍ਰੋਪਤੀ, ਗਨਕਾ, ਮੁਰਾਰੀ)

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥ ਪੰ:੨੩ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
ਅਫਲ ਫਲਾਈ ਨਹ ਫਲੈ ਨਹ ਘਾਉ ਕਟਾਰਾ ਕਰਿ ਸਕੈ॥ ਪੰ:੨੫
ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥
ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥ ਪੰ:੨੬
ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ॥
ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ॥ ਪੰ:੩੧
ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ॥
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ॥ ਪੰ:੩੧
ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ॥ ਸਿਰੀਰਾਗੁ ਮ:੧ ਪੰ:੫੪
ਗੋਪੀ ਨੈ ਗੋਆਲੀਆ॥ ਤੁਧੁ ਆਪੇ ਗੋਇ ਉਠਾਲੀਆ॥ ਸਿਰੀਰਾਗੁ ਮ:੧ ਪੰ:੭੩
ਮਧੁਸੂਦਨ ਮੇਰੇ ਮਨ ਤਨ ਪ੍ਰਾਨਾ॥ ਮਾਝ ਮ:੧ ਪੰ:੯੪
ਪੇਈਅੜੈ ਸੁਖਦਾਤਾ ਜਾਤਾ॥ ਹਉਮੈ ਮਾਰਿ ਗੁਰਸਬਦਿ ਪਛਾਤਾ॥
ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ॥ ਪੰ:੧੧੦
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥ ਮਾਝ ਮ:੧ ਪੰ:੧੪੨
ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ॥ ਪੰ:੧੬੫
ਹਰਿ ਆਪੇ ਕਾਨ੍ਹੁ ਉਪਾਇਦਾ ਮੇਰੇ ਗੋਵਿਦਾ ਹਰਿ ਆਪੇ ਗੋਪੀ ਖੋਜੀ ਜੀਉ॥
ਗਉੜੀ ਮ:੪ ਪੰ:੧੭੪
ਮਾਣੈ ਰੰਗ ਭੋਗ ਬਹੁ ਨਾਰੀ॥ ਗਉੜੀ ਮ:੫ ਪੰ:੧੭੬

ਜੋ ਪਰਾਇਓ ਸੋਈ ਅਪਨਾ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ॥ ੧॥
ਕਹਹੁ ਗੁਸਾਈ ਮਿਲੀਐ ਕੇਹ॥ ਜੋ ਬਿਬਰਜਤ ਤਿਸ ਸਿਉ ਨੇਹ॥ ਪੰ:੧੮੫
ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ॥ ਪੰ:੨੧੨
ਨਾਮੁ ਬਿਸਾਰਿ ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ॥ ਪੰ:੨੪੦
ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ॥ਗਉੜੀ ਮ:੫ ਪੰ:੨੪੨
ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ॥ ਗਉੜੀ ਪੂਰਬੀ ਮ:੧ਪੰ:੨੪੨
ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ॥ ਪੰ:੨੪੫
ਨਾਨਾ ਚਲਿਤ ਕਰੇ ਖਿਨ ਮਾਹਿ॥ ਪੂਰਿ ਰਹਿਓ ਪੂਰਨੁ ਸਭ ਠਾਇ॥ ਪੰ:੨੮੪
ਅਲਪ ਸੁਖ ਛਾਡਿ ਪਰਮ ਸੁਖ ਪਾਵਾ॥
ਤਬ ਇਹ ਤ੍ਰੀਅ ਉਹੁ ਕੰਤੁ ਕਹਾਵਾ॥ ਪੰ:੩੪੨
ਇਹ ਰਸ ਛਾਡੇ ਉਹ ਰਸੁ ਆਵਾ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥ ਪੰ:੩੪੨
ਅੰਧੁਲੈ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ॥
ਆਸਾ ਮ:੧ ਪੰ:੩੫੦
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ॥ ਪੰ:੩੮੪
ਬ੍ਰਹਮਾ ਬਿਸਨੁ ਮਹਾਦੇਉ ਮੋਹਿਆ॥ ਗੁਰਮੁਖਿ ਨਾਮਿ ਲਗੇ ਸੇ ਸੋਹਿਆ॥ ਪੰ:੩੯੪
ਜੈਸੇ ਪਸੁ ਹਰਿਆਉ ਤੈਸਾ ਸੰਸਾਰ ਸਭ॥
ਨਾਨਕ ਬੰਧਨ ਕਾਟਿ ਮਿਲਾਵਹੁ ਆਪਿ ਪ੍ਰਭ॥ ਪੰ:੩੯੭
ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ॥
ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥ ਪੰ:੪੦੨
ਸਭਿ ਜਪ ਸਭਿ ਤਪ ਸਭ ਚਤੁਰਾਈ॥ ਊਝੜਿ ਭਰਮੈ ਰਾਹਿ ਨ ਪਾਈ॥ ਪੰ:੪੧੨
ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ॥ ਪੰ:੪੩੩
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥ ਪੰ:੪੫੧
ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ॥ ਪੰ:੪੬੦
ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ॥ ਪੰ:੪੭੦
ਮਨ ਕਹ ਅਹੰਕਾਰਿ ਅਫਾਰਾ॥
ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥ ਪੰ:੫੩੦
...ਹਰਣਾਖਸ ਨਖਹਿ ਬਿਦਾਰੇ॥ ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ॥ ਪੰ:੬੦੧
ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ॥
ਸੋਰਠਿ ਮ:੪ ਪੰ:੬੦੬
ਦੋਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥

ਚਿਤ੍ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥ ਪੰ:੬੧੬
ਮਧੁਸੂਦਨ ਹਰਿ ਮਾਧੋ ਪ੍ਰਾਨਾ॥ ਜੈਤਸਰੀ ਮ:੪ ਪੰ:੬੯੮
ਇਕ ਦੂੰ ਇਕਿ ਚਾੜ੍ਹੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ॥
ਜੈਤਸਰੀ ਮ:੫ ਪੰ:੭੦੩
ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ॥ ਪੰ:੭੦੫
ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਸ ਭਗ ਗਾਂਮੀ॥ ਪੰ:੭੧੦
ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ॥ ਪੰ:੭੩੫
ਲਾਲਨੁ ਰਾਵਿਆ ਕਵਨ ਗਤੀ ਰੀ॥ ਸੂਹੀ ਮ:੫ ਪੰ:੭੩੯
ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ॥ ਪੰ:੭੪੭
ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ॥ ਪੰ:੮੩੭
ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ॥ ਸੂਹੀ ਮ:੩ ਪੰ:੭੮੫
ਰਾਮ ਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ॥ ਬਿਲਾਵਲੁ ਮ:੫ ਪੰ:੮੧੭
ਚਉਗਿਰਦ ਹਮਾਰੈ ਰਾਮਕਾਰ ਦੁਖੁ ਲਗੈ ਨ ਭਾਈ॥ ਪੰ:੮੧੯
ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ॥ ਪੰ:੮੩੯
ਰਾਮ ਕਵਚੁ ਦਾਸ ਕਾ ਸੰਨਾਹੁ॥ ਦੂਤ ਦੁਸਟ ਤਿਸੁ ਪੋਹਤ ਨਾਹਿ॥ ਪੰ:੮੬੮
ਆਗੈ ਨਰਕੁ ਈਹਾ ਭੋਗ ਬਿਲਾਸ॥ ਪੰ:੮੭੧
ਜਿਸ ਕੀ ਤਿਸ ਕੀ ਕਰਿ ਮਾਨੁ॥ ਪੰ:੮੯੬
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ॥ ਪੰ:੯੦੯
ਚੰਚਲੁ ਚੀਤੁ ਨ ਰਹਈ ਠਾਇ॥ ਚੋਰੀ ਮਿਰਗੁ ਅੰਗੂਰੀ ਖਾਇ॥ ਪੰ:੯੩੨
ਸਹੰਸਰ ਦਾਨ ਦੇ ਇੰਦ੍ਰੁ ਰੁਆਇਆ॥ ਰਾਮਕਲੀ ਮ: ੧ ਪੰ:੯੫੩
ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥ ਪੰ:੯੪੬
ਪਰਸਨ ਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥ ਪੰ:੯੮੧
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ॥ ਪੰ:੯੯੫
ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ॥ ਪੰ:੯੯੯
ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ॥ ਪੰ:੧੦੧੩
ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥ ਪੰ:੧੦੩੪
ਮਾਂਦਲ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ॥ ਮਾਰੂ ਮ:੩ ਪੰ:੧੦੯੧
ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ॥
ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ॥ ਪੰ:੧੦੯੫
ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ॥ ਪੰ:੧੦੯੭

ਜਾਂ ਤਿਸੁ ਭਾਵੈ ਤਾਂ ਕਰੇ ਭੋਗੁ॥ ਭੈਰਉ ਮ:੩ ਪੰ:੧੧੨੯
ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ॥ ਪੰ:੧੧੩੩
ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ॥ ਪੰ:੧੧੭੧
ਬਸਤ੍ਰ ਹੀਨਤ ਦ੍ਰੋਪਤੀ ਰਖੀ ਲਾਜ॥ ਬਸੰਤੁ ਮ:੫ ਪੰ:੧੧੯੨
ਇਸੁ ਤਨ ਮਨ ਮਧੇ ਮਦਨ ਚੋਰ॥ ਪੰ:੧੧੯੪
ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ॥
ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥ ਪੰ:੧੩੬੨
ਉਫਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ॥ ਪੰ:੯੩
ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ॥
ਜੈਜੈਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ॥ ਪੰ:੬੭੮
ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥ ਪੰ:੧੯੪
ਅਪਨੇ ਚਰਿਤ ਪ੍ਰਭਿ ਆਪਿ ਬਨਾਏ॥ ਪੰ:੨੮੭
ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ॥
ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ॥ ਪੰ:੪੩੩
ਮੂਰਖੁ ਭੋਗੇ ਭੋਗੁ ਦੁਖ ਸਬਾਇਆ॥ ਸੁਖਹੁ ਉਠੇ ਰੋਗ ਪਾਪ ਕਮਾਇਆ॥ ਪੰ:੧੩੯
ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ॥ ਪੰ:੧੨੫੦
ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥ ਪੰ:੧੩੫੮
ਗਰਬੰਤਿ ਨਾਰੀ ਮਦੋਨ ਮਤੰ॥ ਬਲਵੰਤ ਬਲਾਤ ਕਾਰਣਹ॥ ਪੰ:੧੩੫੯
ਉਤੰਗੀ ਪੈਓਹਰੀ ਗਹਿਰੀ ਗੰਭੀਰੀ॥
ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ॥ ਪੰ:੧੪੧੦
ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ॥
ਸਲੋਕ ਵਾਰਾਂ ਤੇ ਵਧੀਕ ਮ:੩, ਪੰ:੧੪੧੪
ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥
ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥ ਪੰ:੯੩
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ॥
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ॥ ਪੰ:੮੨੧
ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥ ਪੰ:੧੨੬੬
ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ॥ ਪੰ:੧੦੮੪
ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ॥ ਪੰ:੬੭੫
ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ॥ ਪੰ:੭੦੩
ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ॥ ਪੰ: ੫੮੨

ਛੋਡਹੁ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੋਉ॥ ਪੰ:੧੩੮੭
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ॥ ਪੰ:੪੭੯
ਮੂਰਖੁ ਭੋਗੇ ਭੋਗੁ ਦੁਖ ਸਬਾਇਆ॥ ਪੰ:੧੩੯
ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ॥ ਪੰ:੧੨੬੬
ਆਪੇ ਗੋਪੀ ਆਪੇ ਕਾਨਾ॥ ਆਪੇ ਗਊ ਚਰਾਵੈ ਬਾਨਾ॥ ਪੰ:੧੦੮੩
ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ॥ ਮਾਰੂ ਵਾਰ ਮ:੫ ਪੰ:੧੦੯੪
ਜਾਂ ਤਿਸੁ ਭਾਵੈ ਤਾਂ ਕਰੈ ਭੋਗੁ॥ ਪੰ:੧੧੨੮
ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ ਭੋਗਉ ਭੋਗ ਨਿਸੰਗਾ॥ ਪੰ:੧੨੧੦.
ਲਗੜੀਆ ਪਿਰੀਅੰਨਿ ਪੇਖੰਦੀਆ ਨਾ ਤਿਪੀਆ॥ ਪੰ:੧੧੦੧
ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ॥ ਪੰ:੧੦੯੪
ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ॥ ਪੰ:੯੫੯
ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥ ਵਾਰ ਆਸਾ ਮ: ੧, ਪੰ: ੪੭੨
ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ॥ ਪੰ:੧੦੦੮
ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥ ਪੰ:੧੩੮੦

ੴ ਸਤਿ ਗੁਰ ਪ੍ਰਸਾਦਿ॥

# ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਕਬਿੱਤ ਸਵੈਯਾਂ ਵਿਚੋਂ

ਸੇਜ, ਸੰਜੋਗ, ਭੋਗ, ਬਿਲਾਸ, ਰਾਵਣਾ, ਚੁਤੀਂ, ਸੁੰਨਤ, ਜੋਹਨਿ ਪਰ ਨਾਰੇ, ਗਾਂਡ, ਗਭਣ, ਪੁਰਖਤ, ਚਲਿਤ, ਜਾਰਨੀ, ਬਹੁ ਮਿਤੀ, ਕਾਮ, ਭਗ

(ਪ੍ਰੰਪਰਾ ਵਿਚੋਂ ਪੰਚਾਲੀ, ਅਜਾਮਲ, ਗਨਿਕਾ)

| | | |
|---|---|---|
| ਜਿਉ ਬਹੁ ਮਿਤੀ ਵੇਸੁਆ ਸਭਿ ਕੁਲਖਣ ਪਾਪ ਕਮਾਵੈ। | ਵਾਰ-੫, ਪਉੜੀ੧੭, | ਲਾਈਨ ੧ |
| ਕੇਵਡੁ ਕਾਮੁ ਕਰੋਧੁ ਹੈ ਕੇਵਡੁ ਲੋਭੁ ਮੋਹੁ ਅਹੰਕਾਰਾ। | ੯, | ੩-੨ |
| ਬਿਖਲੀਪਤਿ ਵੇਸੁਆ ਰਵਤ ਮਦ ਮਤਵਾਲੇ ਵਡੇ ਵਿਕਾਰੀ। | ੯, | ੧੫-੫ |
| ਕੇਤੜਿਆਂ ਭੁਖੇ ਮਰਨਿ ਕੇਤੜਿਆਂ ਰਾਜੇ ਰਸ ਭੋਗੀ। | ੯, | ੧੭-੩ |
| ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ। | ੧੦, | ੯-੨ |
| ਪਰ ਘਰਿ ਜਾਇ ਸਰਾਪੁ ਲੈ ਹੋਇ ਸਹਸ ਭਗ ਪਛੋਤਾਣਾ। | ੧੦, | ੧੯-੨ |
| ਪਤਿਤੁ ਅਜਾਮਲ ਪਾਪੁ ਕਰਿ ਜਾਇ ਕਲਾਵਤਣੀ ਦੇ ਰਹਿਆ। | ੧੦, | ੨੦-੧ |
| ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ। | ੧੦, | ੨੧-੧ |
| ਨਾਰਿ ਭਤਾਰਿ ਪਿਆਰੁ ਕਰਿ ਸਿਹਜਾ ਭੋਗ ਸੰਜੋਗੁ ਬਣੰਦਾ। | ੧੭, | ੭-੩ |
| ਰਾਜੇ ਦੇ ਸਉ ਰਾਣੀਆ ਸੇਜੈ ਆਵੈ ਵਾਰੋ ਵਾਰੀ। | ੧੭, | ੧੦-੧ |
| ਸਭਨਾ ਰਾਜਾ ਰਾਵਣਾ ਸੁੰਦਰਿ ਮੰਦਰਿ ਸੇਜ ਸਵਾਰੀ। | ੧੭, | ੧੦-੩ |
| ਲੀਲਾ ਚਲਤ ਅਚਰਜ ਕਰਿ ਜੋਗੁ ਭੋਗੁ ਰਸ ਰਲੀਆ ਮਾਣੈ। | ੨੩, | ੯-੨ |
| ਰੂਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ। | ੨੭, | ੫-੧ |
| ਸੰਢਿ ਸੁਪੁਤੀ ਨ ਥੀਐ ਖੁਸਰੇ ਨਾਲਿ ਨ ਰਲੀਆਂ ਮਾਣੈ। | ੨੯, | ੨੧-੪ |
| ਲੂਲੇ ਨਾਲਿ ਵਿਆਹੀਐ ਕਿਵ ਗਲਿ ਮਿਲਿ ਕਾਮਣਿ ਗਲਿ ਲਾਵੈ। | ੩੨, | ੫-੫ |
| ਜਿਉਂ ਕਰਿ ਟੁੰਡੇ ਹਥੜਾ ਸੋ ਚੁਤੀਂ ਸੋ ਵਾਤਿ ਵਤਾਵੈ। | ੩੨, | ੧੦-੪ |
| ਮੁਹੁ ਅਖੀ ਨਕੁ ਕਨ ਜਿਉਂ ਇੰਦ੍ਰੀਆਂ ਵਿਚਿ ਗਾਂਡਿ ਸਦਾਏ। | ੩੨, | ੧੩-੪ |
| ਚੁਤੜਿ ਮਿਟੀ ਜਿਸੁ ਲਗੈ ਜਾਣੈ ਖਸਮ ਕੁਮ੍ਹਾਰਾਂ ਕੁਤਾ। | ੩੩, | ੧੦-੨ |
| ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ। | ੩੪, | ੧੬-੨ |

| | | |
|---|---|---|
| ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ। | ੩੫, | ੯-੪ |
| ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ। | ੩੫, | ੨੦-੧ |
| ਪੁਰਖੁ ਨ ਗਣਿ ਪੁਰਖਤੁ ਵਿਣੁ ਕਾਮਣਿ ਕਿ ਕਰੇਸੁ। | ੩੬, | ੧੧-੫ |
| ਮਾਂ ਗਭਣਿ ਜੀ ਜਾਣਦੀ ਪੁਤੁ ਸਪੁਤੁ ਹੋਵੈ ਸੁਖਦਾਈ। | ੩੭, | ੨੪-੧ |
| ਰਾਗ ਰੰਗ ਰਸ ਰੂਪ ਲਖ ਬਹੁ ਭੋਗ ਭੁਲਾਵਾ। | ੩੮, | ੫-੪ |
| ਚੰਚਲ ਚਲਿਤ ਪਖੰਡ ਬਹੁ ਵਲ ਛਲ ਕਰਿ ਪ੍ਰਪੰਚ ਵਧਾਏ। | ੩੯, | ੧੫-੫ |
| ਨਾਰੀ ਪੁਰਖੁ ਪਿਆਰੁ ਹੈ ਪੁਰਖੁ ਪਿਆਰ ਕਰੇਂਦਾ ਨਾਰੀ। | ੩੯, | ੧੮-੧ |
| ਨਾਰਿ ਭਤਾਰੁ ਸੰਜੋਗ ਮਿਲਿ ਪੁਤ ਸੁਪੁਤੁ ਕਪੁਤੁ ਸੈਸਾਰੀ। | ੩੯, | ੧੮-੨ |

| | | |
|---|---|---|
| ਸਿਹਜਾ ਸੰਜੋਗ ਭੋਗ ਨਾਰਿ ਗਰ ਹਾਰ ਹੇਤ ਪੁਰਖ ਬਿਦੇਸਿ ਕੁਲਦੀਪਕ ਨ ਜਾਗੇ ਹੈ। | ਕਬਿਤ | ੭੯-੩ |
| ਸਿਹਜਾ ਸੰਜੋਗ ਭੋਗ ਨਿਹਫਲ ਬਾਂਝ ਬਧੂ ਹੋਇ ਨ ਅਧਾਨ ਦੂਖੇ ਦੁਬਿਧਾ ਦੁਰਾਵ ਕੈ। | ,, | ੨੩੭-੩ |
| ਪਢਤ ਬਿਵਾਹੀਅਤ ਜੋਬਨ ਮੈ ਭੋਗ ਬਿਖੈ ਬਨਜ ਬਿਉਹਾਰ ਕੇ ਬਿਥਾਰ ਲਪਟਾਤ ਹੈ। | ,, | ੨੪੧-੩ |
| ਮ੍ਰਿਗ ਮ੍ਰਿਗਮਦ ਅਹਿ ਮਨਿ ਮਧੁ ਮਾਖੀ ਸਾਖੀ ਬਾਂਝ ਬਧੂ ਨਾਹ ਨੇਹ ਨਿਹਫਲ ਭੋਗ ਹੈ। | ,, | ੨੯੯-੨ |
| ਕੁਲਾਬਧੂ ਸਿਹਜਾ ਸਮੈ ਰਮੈ ਭਤਾਰ ਏਕ ਬੇਸ੍ਵਾ ਤਉ ਅਨੇਕ ਸੈ ਕਰਤ ਬਿਭਚਾਰ ਜੋ। | ,, | ੩੮੪-੨ |
| ਪੂਛਤ ਸੁਹਾਗਨਿ ਕਰਮ ਹੈਂ ਦੁਹਾਗਨਿ ਕੈ ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ। | ,, | ੪੩੯-੩ |
| ਸਿਹਜਾ ਸਮੈ ਰਮੈ ਭਰਤਾਰ ਬਰ ਨਾਰਿ ਸੋਈ ਕਰੈ ਜਉ ਅਗਿਆਨ ਮਾਨੁ ਪ੍ਰਗਟ ਪ੍ਰਾਤ ਹੈ। | ,, | ੪੪੦-੨ |
| ਪੁਰਖ ਨਿਪੁੰਸਕ ਨ ਜਾਨੈ ਬਨਿਤਾ ਬਿਲਾਸ ਬਾਂਝ ਕਹਾਂ ਜਾਨੈ ਸੁਖ ਸੰਤਤਿ ਸਨੇਹ ਕਉ। | ,, | ੪੪੩-੧ |
| ਜੈਸੇ ਰਾਜਾ ਰਵਤ ਅਨੇਕ ਰਵਨੀ ਸਹੇਤ ਸਕਲ ਸਪੂਤੀ ਏਕ ਬਾਂਝ ਨ ਸੰਤਾਨ ਹੈ। | ,, | ੫੧੯-੧ |

ੴ ਸਤਿ ਗੁਰ ਪ੍ਰਸਾਦਿ॥

# ਸ੍ਰੀ ਦਸਮ ਗ੍ਰੰਥ ਅੰਦਰਲੀਆਂ ਗਵਾਹੀਆਂ ਤੇ ਅਧਾਰਤ ਗ੍ਰੰਥ ਅਤੇ ਪੋਥੀਆਂ ਦਾ ਆਪਸੀ ਸੰਬੰਧ

੧. ਕਹੂੰ ਬੇਦ ਰੀਤਿ ਕਹੂੰ ਤਾ ਸਿਉਂ ਬਿਪਰੀਤਿ...॥ (ਅਕਾਲ ਉਸਤਤਿ) ਵੇਦ ਰੀਤ ਤੋਂ ਉਲਟ, ਯਾਨੀ ਕਿਤੇਬੀ ਸ਼ਰ੍ਹਾ, ਜਿਸ ਦਾ ਵਰਨਣ ਮਹਿੰਦੀ ਅਵਤਾਰ ਵਿਚ ਦੇਖਿਆ ਜਾ ਸਕਦਾ ਹੈ। ਸ਼ਬਦਾਰਥ ਪੰ:੧੭

੨. ਕਹੂੰ ਨਿਜ ਨਾਰਿ ਪਰਨਾਰਿ ਕੇ ਨਿਕੇਤ ਹੋ॥ (ਅਕਾਲ ਉਸਤਤਿ) (ਪਰਾਈ ਨਾਰ ਦੇ) ਘਰ ਵਿਚ (ਅਨੰਦ ਮਾਣਦੇ ਹੋ) ਇਸ ਕਥਾ ਦਾ ਸਿੱਧਾ ਸੰਬੰਧ ਕ੍ਰਿਸ਼ਨ ਜੀ ਨਾਲ ਹੈ, ਜਿਸ ਦਾ ਖੁੱਲ੍ਹ ਕੇ ਖੁਲਾਸਾ ਕ੍ਰਿਸ਼ਨਾਵਤਾਰ ਵਿਚ ਕੀਤਾ ਗਿਆ ਹੈ। ਸ਼ਬਦਾਰਥ ਪੰ:੧੭

੩. ਕਹੂੰ ਲਾਖਨ ਲਵੱਯਾ ਕਹੂੰ ਸੁੰਦਰ ਕੁਮਾਰ ਹੋ॥ (ਅਕਾਲ ਉਸਤਤਿ) ਊਜ, ਤੁਹਮਤ, ਇਲਜ਼ਾਮ, ਅਣਹੋਇਆ ਦੋਸ਼ ਲਵਾਉਣਾ। ਸੱਤ੍ਰਾਜਿਤ ਨੇ ਆਪਣੀ ਮਣੀ ਚੁਰਾਉਣ ਦੀ ਊਜ ਕ੍ਰਿਸ਼ਨ ਜੀ ਨੂੰ ਲਵਾਈ ਸੀ। ਪੂਰਾ ਪ੍ਰਸੰਗ ਕ੍ਰਿਸ਼ਨਾਵਤਾਰ ਦੇ ੨੦੩੬ ਤੋਂ ੨੦੬੩ ਛੰਦ ਤੱਕ ਪੜ੍ਹਿਆ ਜਾ ਸਕਦਾ ਹੈ। ਸ਼ਬਦਾਰਥ ਪੰ:੧੯

੪. ਸਿਤੁਬਪਤੀ...॥ (ਸ਼ੀਤ ਅੰਬੁ ਪਤੀ) (ਅਕਾਲ ਉਸਤਤਿ) ਠੰਡੀਆਂ ਕਿਰਣਾਂ ਵਾਲਾ-ਚੰਦ੍ਰਮਾ, ਜਿਸ ਦਾ ਵਰਨਣ ੧੯ਵੇਂ ਅਵਤਾਰ (ਚੰਦ੍ਰਾਵਤਾਰ) ਵਿਚ ਕੀਤਾ ਗਿਆ ਹੈ। ਸ਼ਬਦਾਰਥ ਪੰ:੩੮

੫. ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ॥ ਪਹਿਲੇ ਚੰਡੀ ਚਰਿਤ੍ਰ ਬਣਾਯੋ॥ (ਬਚਿਤ੍ਰ ਨਾਟਕ) ਵਿਚ ਇਹ ਸਪਸ਼ਟ ਕੀਤਾ ਹੈ ਕਿ ਅਸੀਂ ਪਹਿਲਾਂ ਚੰਡੀ ਚਰਿਤ੍ਰ ਨੂੰ ਨਹੁੰ ਤੋਂ ਚੋਟੀ (ਬੋਦੀ) ਤੱਕ ਤਰਤੀਬਵਾਰ ਆਖ ਸੁਣਾਇਆ ਹੈ। ਸ਼ਬਦਾਰਥ ਪੰ:੯੧

੬. ਕਹੀ ਨਾਟਕ ਮੱਧ ਚਰਿਤ੍ਰ ਕਥਾ॥ (ਰਾਮਾਵਤਾਰ) ਇਹ ਪ੍ਰਸੰਗ 'ਹਨੂਮਾਨ ਨਾਟਕ' ਵਿਚ ਵਰਣਿਆ ਹੋਇਆ ਹੈ, ਅਰ ਅਸਾਂ ਭੀ ਚਰਿਤ੍ਰ ਪਾਖਯਾਨ ਗ੍ਰੰਥ ਵਿਚ ਇਹ ਕਥਾ ਕਹੀ ਹੈ। ਸ਼ਬਦਾਰਥ ਪੰ:੨੧੬

ਬਚਿੱਤ੍ਰ ਨਾਟਕ ਵਿਚ ਚੰਡੀ ਚਰਿਤ੍ਰ ਦਾ ਵੇਰਵਾ, ਅਕਾਲ ਉਸਤਤ ਵਿਚ ਚੌਬੀਸ ਅਵਤਾਰ ਦਾ ਵਰਨਣ, ਚੌਬੀਸ ਅਵਤਾਰ ਵਿਚ ਚਰਿਤ੍ਰੋਪਾਖਯਾਨ ਦਾ ਸੰਕੇਤ;

ਮਹਿੰਦੀਵਤਾਰ, ਅਕਾਲ ਉਸਤਤਿ, ਕ੍ਰਿਸ਼ਨਾਵਤਾਰ, ਚੰਦ੍ਾਵਤਾਰ, ਰਾਮਾਵਤਾਰ, ਚਰਿਤ੍ਰੋਪਾਖਯਾਨ, ਬਚਿਤ੍ਰ ਨਾਟਕ ਆਦਿ, ਸ਼ਸਤ੍ਰਨਾਮ ਮਾਲਾ, ਨਿਹਕਲੰਕੀ ਅਵਤਾਰ, ਅਲੱਗ ਅਲੱਗ ਗ੍ਰੰਥਾਂ ਵਿਚ ਇਕ ਦੂਜੇ ਦਾ ਵਰਨਣ, ਇਸ ਗੱਲ ਦਾ ਪੱਕਾ ਸਬੂਤ ਹੈ, ਕਿ ਸਾਰਾ ਦਸਮ-ਗ੍ਰੰਥ ਸਾਹਿਬ ਦਸਮੇਸ਼ ਜੀ ਦੀ ਲਿਖਤ ਹੈ। ਇਸ ਤੋਂ ਬਿਨਾਂ ਥੱਲੇ ਲਿਖੇ ਗਏ ਕੁੱਝ ਹੋਰ ਸਬੂਤ ਵੀ ਇਸ ਦੀ ਗਵਾਹੀ ਦਿੰਦੇ ਹਨ:

੧. ਪ੍ਰਿਥਮ ਉਪਾਵਹੁ ਜਗਤ ਤੁਮ ਤੁਮਹੀ ਪੰਥ ਬਨਾਇ॥ ਆਪ ਤੁਹੀ ਝਗਰਾ ਕਰੋ ਤੁਮਹੀ ਕਰੋ ਸਹਾਇ॥ ਸ਼ਸਤ੍ਰਨਾਮ ਮਾਲਾ ਪੰ: ਸ਼ਬਦਾਰਥ ੧੦੨੨
ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ॥ ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸ਼ਟ ਮਾਹਿ॥
ਚਰਿਤ੍ਰੋਪਾਖਯਾਨ ਪੰ:ਦ.ਗ੍ਰੰ.੯੦੯

੨. ਜੈਸੇ ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ॥ ਰਵਿ ਬਲ ਛੁਦ੍ਰ ਨ ਜਾਨਈ ਆਪਨ ਹੀ ਗਰਬਾਇ॥ ਅਪਨੀ ਕਥਾ ਪੰ:ਸ਼ਬਦਾਰਥ ੯੩
ਕਰਿ ਬਿਰਥਾ ਸਭ ਖੇਦਿ, ਜਿਵ ਰਵਿ ਤਪ ਬਾਰੂ ਤਪੈ॥
ਕ੍ਰਿਸ਼ਨਾਵਤਾਰ ਪੰ: ਸ਼ਬਦਾਰਥ ੭੩੭

੩. ਤਵ-ਬਲਿ ਈਹਾਂ ਨ ਪਰ ਸਕੈ ਬਰਵਾ ਹਨਾ ਰਿਸਾਇ॥ ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ॥ ਬਚਿਤ੍ਰ ਨਾਟਕ ਪੰ: ਸ਼ਬਦਾਰਥ ੯੨
ਇਉਂ ਉਪਜੀ ਉਪਮਾ ਬਨੀਆਂ ਜਨੁ ਸਾਲਨ ਕੇ ਹਿਤ ਰੋਰ ਬਨਾਵੈ॥
ਕ੍ਰਿਸ਼ਨਾਵਤਾਰ ਪੰ:ਸ਼ਬਦਾਰਥ ੩੯੩

੪. ਤੂ ਸੁ ਕੁਮਾਰ ਰਚੀ ਕਰਤਾਰ ਬਿਚਾਰੁ ਚਲੇ ਤੁਹਿ ਕਿਉਂ ਬਨਿ ਐ ਹੈ॥
ਰਾਮਾਵਤਾਰ ਪੰ: ਸ਼ਬਦਾਰਥ ੨੩੯
ਤੂੰ ਸੁ ਕੁਮਾਰ ਰਚੀ ਕਰਤਾਰ ਕਹੈ ਅਬਿਚਾਰ ਤ੍ਰੀਆ ਬਰ ਨੀਕੇ॥
ਉਪਾਵਤਾਰ ਬ੍ਰਹਮਾ-ਬਿਆਸ ਪੰ: ਸ਼ਬਦਾਰਥ ੮੯੭

੫. ਜਣੁ ਰਚੀਯ ਲੋਕ ਕਰਿ ਕੋਪ ਹਰਿ ਅਸ਼ਟ ਕਾਸ ਖਟੁ ਧਰਣਿ ਕੀਅ॥
ਨਿਹਕਲੰਕੀ ਕਥਾ ਪੰ: ਸ਼ਬਦਾਰਥ ੯੫੮
ਮਾਨਹੁ ਫੇਰ ਰਚੇ ਬਿਧਿ ਲੋਕ ਧਰਾ ਖਟ ਆਠ ਅਕਾਸ਼ ਬਨਾਏ॥
ਚੰਡੀ ਚਰਿਤ੍ਰ ਪੰ: ਸ਼ਬਦਾਰਥ ੧੧੨

੬. ਹੇ ਕਰੁਣਾ ਨਿਧਿ ਹੇ ਜਗ ਕੇ ਪਤਿ ਅਚੁਤ ਹੇ ਬਿਨਤੀ ਸੁਨ ਲੀਜੈ॥
ਚੌਬੀਸ ਅਵਤਾਰ ਸ਼ਬਦਾਰਥ ਪੰ:੩੩੫
ਹੇ ਰਵਿ ਹੇ ਸਸਿ ਹੇ ਕਰੁਨਾ ਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ॥
ਕ੍ਰਿਸ਼ਨਾਵਤਾਰ ਸ਼ਬਦਾਰਥ ਪੰ:੬੭੮

੭. ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬਨਿਵਾਜ ਨ ਦੂਸਰ ਤੋਸੋ॥

ਬਚਿਤ੍ਰ ਨਾਟਕ ਸ਼ਬਦਾਰਥ ਪੰ:੬੦ ਦ.ਗ੍ਰੰ.ਪੰ:੪੫

ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ਼ ਨ ਦੂਸਰ ਤੋ ਸੋ॥

ਚਰਿਤ੍ਰੋਪਾਖਯਾਨ ਦ.ਗ੍ਰੰ. ਪੰ:੮੧੩

ਦਸਮ-ਗ੍ਰੰਥ ਉਪਰ ਸ਼ੰਕਾ ਜਾਂ ਕਿੰਤੂ-ਪ੍ਰੰਤੂ ਕਰਨ ਵਾਲੇ ਵੀਰ ਤਾਂ ਬੜੇ ਪੜ੍ਹੇ ਲਿਖੇ ਸੱਜਣ ਹਨ। ਉਹ ਆਪ ਕੋਸ਼ਿਸ਼ ਕਰਕੇ ਇਸ ਤਰ੍ਹਾਂ ਦੇ ਹੋਰ ਸੈਂਕੜੇ ਸਬੂਤ ਇਕੱਠੇ ਕਰ ਸਕਦੇ ਹਨ। ਇਕ ਅਕਾਲ ਦਾ ਪੁਜਾਰੀ, ਕਰਮ-ਕਾਂਡ ਦਾ ਭਰਮਗੜ੍ਹ ਤੋੜਨ ਵਾਲਾ, ਸਮੁੱਚੀ ਮਨੁੱਖਤਾ ਦਾ ਦਰਦੀ, ਪੰਥ ਪ੍ਰਗਟਾਉਣ ਵਾਲਾ, ਕਹਿਣੀ ਕਰਨੀ ਦਾ ਸੂਰਾ, ਗਰੀਬਾਂ ਨੂੰ ਪਾਤਸ਼ਾਹੀਆਂ ਬਖਸ਼ਣ ਵਾਲਾ, ਕਲਮ ਦਾ ਅਮੁੱਕ ਪ੍ਰਵਾਹ ਚਲਾਉਣ ਵਾਲਾ, ਦੂਸਰੇ ਧਰਮ ਦੀ ਖਾਤਰ ਆਪਾ ਕੁਰਬਾਨ ਕਰਨ ਦਾ ਧਰਮ ਪਾਲਣ ਵਾਲਾ, ਖਾਲਸਾ ਪੰਥ ਦੇ ਸਦਾ ਅੰਗ ਸੰਗ ਤੇ ਆਪਣੀ ਮਿਹਰ ਸਦਕਾ ਗਿਆਨ ਦੀ ਬੁਹਾਰੀ ਸੇਵਕਾਂ ਨੂੰ ਦੇਕੇ ਉਨ੍ਹਾਂ ਵਿਚੋਂ ਕਾਇਰਤਾ ਖਤਮ ਕਰਕੇ ਸੂਰਬੀਰਤਾ ਤੇ ਚੜ੍ਹਦੀ ਕਲਾ ਪ੍ਰਦਾਨ ਕਰਨ ਵਾਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਹੋਰ ਕੌਣ ਹੋ ਸਕਦਾ ਹੈ ? ਉਸ ਦਸਮੇਸ਼ ਜੀ ਦੇ ਅੱਗੇ ਆਪਣਾ ਸਿਰ (ਮਨ) ਅਰਪਨ ਕਰਕੇ ਹੀ ਉਸਦੇ ਅੰਮ੍ਰਿਤ ਦੀ ਦਾਤ ਦੇ ਭਾਗੀ ਬਣ ਸਕਦੇ ਹਾਂ। ਜਦੋਂ ਤੱਕ ਜਿਸ ਚੀਜ਼ ਨੂੰ ਸਾਡੀ ਬੁੱਧੀ ਨਹੀਂ ਸਮਝ ਸਕਦੀ, ਉਸ ਬਾਰੇ ਸ਼ੰਕਾ ਮਨ ਵਿਚ ਬੈਠਾ ਕੇ ਖਿਆਲੀ ਘੋੜੇ ਦੁੜਾਉਂਦੇ ਰਹਾਂਗੇ, ਉਦੋਂ ਤੱਕ ਅਸੀਂ ਕੁੱਝ ਵੀ ਹਾਸਲ ਨਹੀਂ ਕਰ ਸਕਦੇ।

੧ੴ ਵਾਹਿਗੁਰੂ ਜੀ ਕੀ ਫਤਹਿ॥

# ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਪੋਥੀਆਂ ਦਾ ਰਚਨਕਾਲ ਅਤੇ ਸਥਾਨ

1:- ਰਾਜ ਸਾਜ:- ਰਾਜ ਸਾਜ ਹਮ ਪਰ ਜਬ ਆਯੋ॥ ਜਥਾ ਸਕਤਿ ਤਬ ਧਰਮੁ ਚਲਾਯੋ॥
ਦ.ਗ੍ਰੰ.ਪੰ:੬੦, ਸ਼ਬਦਾਰਥ ਪੰ:੭੭
ਰਾਜ ਸਾਜ ਆਪਜੀ ਨੇ ਸੰਮਤ 1733 ਬਿ. ਦੇ ਵੈਸਾਖੀ ਸਮਾਗਮ ਵਜੋਂ ਗੁਰਗੱਦੀ ਵਿਰਾਜ ਕੇ ਸੰਭਾਲਿਆ। ਬਚਿਤ੍ਰ ਨਾਟਕ

੨:- ਸਤ੍ਰਹ ਸੈ ਚਵਤਾਲ ਸੌ ਸਾਵਨ ਸੁਦਿ ਬੁਧਵਾਰਿ॥ ਨਗਰ ਪਾਂਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰਿ॥ ਖੜਗਪਾਨਿ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰਿ॥ ਭੂਲਿ ਹੋਇ ਜਹ ਤਹ ਸੁ ਕਬਿ ਪੜਿਅਹੁ ਸਭੈ ਸੁਧਾਰਿ॥ ਦ.ਗ੍ਰੰ.ਪੰ:੩੮੬, ਸ਼ਬਦਾਰਥ ਪੰ:੪੫੬ 'ਬ੍ਰਿਹਨਾਟਕ' ਦਸਮੇਸ਼ ਜੀ ਦੀ ਮੌਲਕ ਰਚਨਾ ਹੈ; ਜੋ ਪਾਂਵਟੇ ਬਿਰਾਜ ਕੇ ਸੰ:1744 ਬਿ.,1687 ਈ: ਵਿਚ ਤਿਆਰ ਕੀਤੀ ਗਈ। ਕ੍ਰਿਸ਼ਨਾਵਤਾਰ

3:- ਦੇਸ ਚਾਲ:-ਦੇਸ ਚਾਲ ਹਮ ਤੇ ਪੁਨਿ ਭਈ॥ ਸਹਰ ਪਾਂਵਟਾ ਕੀ ਸੁਧਿ ਲਈ॥ ਦ.ਗ੍ਰੰ.ਪੰ:੬੦, ਸ਼ਬਦਾਰਥ ਪੰ:੭੭ ਇਹ ਦੇਸ ਚਾਲ ਸੰਮਤ 1743 ਬਿ. ਸਤੰਬਰ ਅਕਤੂਬਰ 1686 ਈ.ਵਿਚ ਹੋਈ। ਬਚਿਤ੍ਰ ਨਾਟਕ

4:- ਭੰਗਾਣੀ ਯੁੱਧ :-ਫਤੇ ਸ਼ਾਹ ਕੋਪਾ ਤਬਿ ਰਾਜਾ॥ ਲੋਹ ਪਰਾ ਹਮ ਸੋ ਬਿਨੁ ਕਾਜਾ॥ ਦ. ਗ੍ਰੰ.ਪੰ:੬੦, ਸ਼ਬਦਾਰਥ ਪੰ:੭੭ ਇਹ 'ਬਿਨ ਕਾਜਾ' ਯੁੱਧ ਸੰ: 1745 ਬਿ. ਵਿਚ ਫਤੇ ਸ਼ਾਹ ਦੇ 'ਮੱਲੋ ਮੱਲੀ ਆ ਭਿੜਨ' ਕਰਕੇ ਹੋਇਆ। ਇਸ ਦਾ ਵੇਰਵਾ ਸ਼ਹੀਦ ਬਿਲਾਸ ਮਨੀ ਸਿੰਘ, ਸੇਵਾ ਸਿੰਘ ਭੱਟ ਕ੍ਰਿਤ ਵਿਚ ਇਸ ਤਰ੍ਹਾਂ ਹੈ—ਸਤ੍ਰਹ ਸੈ ਪੰਤਾਲਿ ਮੇ ਚੜਿਅ ਆਏ ਨਰੇਸ। ਅਸੂਨ ਮਾਹ ਕੀ ਠਾਰ੍ਹਵੀਂ, ਊਪਰ ਸ੍ਰੀ ਦਸਮੇਸ਼। ਬਚਿਤ੍ਰ ਨਾਟਕ

5:- ਰਾਸ ਮੰਡਲ ਸਮਾਪਤੰ :-ਸਤ੍ਰਹ ਸੈ ਪੈਂਤਾਲ ਮੈ ਕੀਨੀ ਕਥਾ ਸੁਧਾਰ॥ ਚੂਕ ਹੋਇ ਜਹ ਤਹ ਸੁਕਬਿ ਲੀਜਹੁ ਸਕਲ ਸੁਧਾਰ॥ ਦ.ਗ੍ਰੰ.ਪੰ:੩੪੫ ਸ਼ਬਦਾਰਥ ਪੰ:੪੪੬

6:- ਸਤ੍ਰਹ ਸੈ ਪੈਂਤਾਲਿ ਸੋ ਸਾਵਨ ਸੁਦਿ ਥਿਤਿ ਦੀਪ॥ ਨਗਰ ਪਾਂਵਟਾ ਸੁਭ-ਕਰਨ ਜਮੁਨਾ ਬਹੈ ਸਮੀਪ॥ ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥ ਅਵਰ

ਬਾਸਨਾ ਨਾਹਿ ਪ੍ਰਭ ਧਰਮ-ਜੁੱਧ ਕੌ ਚਾਇ॥ ਦ.ਗ੍ਰੰ.ਪੰ:੫੭੦, ਸ਼ਬਦਾਰਥ ਪੰ:੭੯੮ ਕ੍ਰਿਸ਼ਨ ਜੀ ਦੀ ਜਿਤਨੀ ਕਥਾ, ਭਾਗਵਤ ਪੁਰਾਣ ਦੇ 'ਦਸਮ ਸਕੰਧ' ਵਿਚ ਵਰਨਣ ਹੋਈ ਹੈ; ਉਸਦੇ ਆਧਾਰ ਤੇ ਗੁਰੂ ਜੀ ਨੇ 1186 ਛੰਦ; ਪਾਂਵਟੇ ਸ਼ਹਿਰ ਜਾਣ ਤੋਂ ਪਹਿਲੋਂ ਰਚੇ ਸਨ। ਛੇ ਛੰਦ ਹੋਰ ਮੁੜਿ ਆਨੰਦਪੁਰ ਵਸਾਕੇ, ਰਚਿ, ਸ਼ਾਮਿਲ ਕੀਤੇ ਤਾਂ 1192 ਬਣ ਗਏ। ਗਯਾਰਾਂ ਸਹਸ ਬਾਨਵੇਂ ਛੰਦਾ॥ ਕਹੇ ਦਸਮ ਪੁਰ ਬੈਠ ਅਨੰਦਾ॥ ਦ.ਗ੍ਰੰ.ਪੰ:੨੪੫, ਸ਼ਬਦਾਰਥ ਪੰ:੭੯੮ ਕ੍ਰਿਸ਼ਨਾਵਤਾਰ

7:- ਸੰਧਿ ਇਨੈ ਉਨ ਕੇ ਸੰਗਿ ਕਈ॥ ਹੇਤ ਕਥਾ ਪੂਰਨ ਇਤ ਭਈ॥ ਦ.ਗ੍ਰੰ.ਪੰ:੬੪, ਸ਼ਬਦਾਰਥ ਪੰ:੯੧ ਇਹ ਨਦੌਣ ਯੁੱਧ ਦੀ ਕਥਾ ਹੈ, ਜੋ-ਸਤ੍ਰਹ ਸੈ ਸੰਤਾਲੀਸ ਮਾਹਿ। ਚੇਤ ਮਾਸ ਕੀ ਬਾਈਸ ਆਹਿ। ਫਤਹਿ ਭਈ ਜੀਤ ਕਰ ਆਇ।...ਸ਼.ਬਿ.ਮਨੀ ਸਿੰਘ ਸੇਵਾ ਸਿੰਘ ਭੱਟ ਕ੍ਰਿਤ, ਬਚਿਤ੍ਰ ਨਾਟਕ, ਅਪਨੀ ਕਥਾ

8:- ਹੁਸੈਨੀ ਯੁੱਧ ਕਥਨੰ ਦ.ਗ੍ਰੰ.ਪੰ:੬੫, ਸ਼ਬਦਾਰਥ ਪੰ:੯੩ ਭੱਟ ਕਵੀ ਸੇਵਾ ਸਿੰਘ ਨੇ ਹੁਸੈਨੀ ਯੁੱਧ ਦੀ ਤਰੀਕ ਸੰ:1752 ਬਿ. 23 ਫੱਗਣ, 20 ਫਰਵਰੀ 1696 ਵੀਰਵਾਰ ਦੱਸੀ ਹੈ-ਸੱਤ੍ਰਹ ਸੈ ਬਾਵਨ ਕੇ ਮਾਹਿ। ਫਾਗ ਮਾਸ ਕੀ ਤਈਸ ਆਹਿ।

ਬਚਿਤ੍ਰ ਨਾਟਕ

9:- ਜੁਝਾਰ ਸਿੰਘ 'ਹਾਡਾ' ਜੁੱਧ ਬਰਨਨੰ ਦ.ਗ੍ਰੰ.ਪੰ:੭੦, ਸ਼ਬਦਾਰਥ ਪੰ:੯੮ ਇਹ ਜੁੱਧ 1752 ਬਿ. ਚੇਤ੍ਰ ਦੇ ਨਵਰਾਤਿਆਂ, ਬਲਕਿ ਹੋਲੇ ਮਹੱਲੇ (ਫਗਣ ਪੁੰਨਿਆਂ) ਤੋਂ ਪਹਿਲਾਂ ਹੋਇਆ। ਬਚਿਤ੍ਰ ਨਾਟਕ

10:- ਸਹਜਾਦੇ ਕੋ ਆਗਮਨ ਮਦ੍ਰ ਦੇਸ ਦ. ਗ੍ਰੰ.ਪੰ:੭੧, ਸ਼ਬਦਾਰਥ ਪੰ:੯੯ ਟਿਕਾ ਸ਼ਾਹਜ਼ਾਦਾ ਮੁਅੱਜਿਮ ਸ਼ਾਹ, ਸੰ:1753 ਮਿਤੀ 13 ਸਾਵਣ ਨੂੰ, ਆਗਰੇ ਤੋਂ ਪੰਜਾਬ ਵੱਲ ਚੜ੍ਹਿਆ। (ਮੁਆਸਰ ਆਲਮਗੀਰੀ) ਬਚਿਤ੍ਰ ਨਾਟਕ

11:- ਪ੍ਰਥਮੇ ਦੇਬਿ ਚਰਿੱਤ੍ਰ ਕੋ ਕਹਾ॥ ਪਹਿਲੇ ਚੰਡੀ ਚਰਿਤ੍ਰ ਬਨਾਯੋ॥...ਅਥ ਚੰਡੀ ਚਰਿਤ੍ਰ ਉਕਤਿ ਬਿਲਾਸ ਦ.ਗ੍ਰੰ:ਪੰ:੭੩, ਸ਼ਬਦਾਰਥ ਪੰ:੯੨ ਜਿਸ ਉਪਰ ਦੱਸੀ ਰਚਨਾ ਦਾ ਜ਼ਿਕਰ ਪਿੱਛੇ ਚੋਧਵੇਂ ਅਧਿਆਏ ਦੇ ਦਸਵੇਂ ਗਿਆਰਵੇਂ ਛੰਦ ਵਿਚ ਕੀਤਾ ਹੈ। ਅਰਥਾਤ ਪਹਿਲਾ ਚੰਡੀ ਚਰਿਤ੍ਰ ਜੋ ਸੰ:1752 ਬਿ. ਫਗਣ, 25 ਫਰਵਰੀ 1686 ਮੰਗਲਵਾਰ ਮੁਕੰਮਲ ਕੀਤਾ ਸੀ।

12:- ਸੰਬਤ ਸੱਤ੍ਰਹ ਸਹਸ ਭਣਿੱਜੈ॥ ਅਰਧ ਸਹਸ ਫੁਨਿ ਤੀਨ ਕਹਿਜੈ॥ ਭਾਦ੍ਰਵ ਸੁਦੀ ਅਸਟਮੀ ਰਵਿਵਾਰਾ॥ ਤੀਰ ਸਤੱਦ੍ਰਵ ਗ੍ਰੰਥ ਸੁਧਾਰਾ॥ ੪੦੫॥ ਦ.ਗ੍ਰੰ.ਪੰ:੧੩੮੮ ਸ੍ਰੀ ਚਲਿਤਰ ਪ੍ਰਸੰਗ, ਤਿਰੀਆ ਚਲਿਤਰ, ਮੰਤਰੀ ਰਾਜਾ ਵਾਰਤਾਲਾਪ ਚਾਰ ਸੌ ਚੋਥੀ ਕਥਾ ਸੰ:1753, ਭਾਦੋਂ ਸੁਦੀ ਅੱਠਵੀਂ, ਐਤਵਾਰ, ਸਤਲੁਜ ਦਰਿਆ ਦੇ ਕੰਢੇ (ਅਨੰਦਪੁਰ) ਸੰਪੂਰਣ ਕੀਤਾ। ਚਰਿਤ੍ਰੋਪਾਖਯਾਨ

13:- ਸੰਮਤ ਸੱਤ੍ਰਹ ਸਹਸ ਪਚਾਵਨ॥ ਹਾੜ੍ਹ ਵਦੀ ਪ੍ਰਿਥਿਮ ਸੁਖ-ਦਾਵਨ॥ ਤ੍ਵ ਪ੍ਰਸਾਦਿ

ਕਰਿ ਗ੍ਰੰਥ ਸੁਧਾਰਾ॥ ਭੂਲ ਪਰੀ ਲਹੁ ਲੇਹੁ ਸੁਧਾਰਾ॥ ਦੋਹਰਾ॥ ਨੇਤ੍ਰ ਤੁੰਗ ਕੇ ਚਰਨ ਤਰਿ ਸਤੱਦ੍ਰਵ ਤੀਰ ਤਰੰਗ॥ ਸ੍ਰੀ ਭਗ੍ਵਤ ਪੂਰਨ ਕੀਓ ਰਘੁਬਰ ਕਥਾ ਪ੍ਰਸੰਗ॥ ਸਾਧ ਅਸਾਧ ਜਾਨੋ ਨਹੀਂ ਬਾਦ ਸੁਬਾਦ ਬਿਬਾਦ॥ ਗ੍ਰੰਥ ਸਕਲ ਪੂਰਣ ਕੀਯ ਭਗਵਤਿ ਕ੍ਰਿਪਾ ਪ੍ਰਸਾਦਿ॥ ੮੬੨॥ ਦ.ਗ੍ਰੰ.ਪੰ:੨੪੫, ਸ਼ਬਦਾਰਥ ਪੰ:੭੦੩ ਵਿਚ ਭਾਗਵਤ ਦੀ ਕਥਾ ਸੰ:1755 ਬਿ. ਹਾੜ੍ਹ ਦੇ ਹਨੇਰੇ ਪੱਖ ਦੀ ਪਹਿਲੀ ਥਿੱਤ ਏਕਮ ਸੁਖਦਾਇਨੀ ਨੂੰ ਤੇਰੀ ਕ੍ਰਿਪਾ ਨਾਲ ਸੋਹਣਾ ਰਚਿਆ ਹੈ। ਗਲਤੀ ਹੋਵੇ ਠੀਕ ਕਰ ਲੈਣੀ। ਉਚੇ ਟਿੱਬੇ ਦੇ ਪੈਰਾਂ ਹੇਠ ਉਹ ਦਰਿਆ ਜਿਸ ਦੀਆਂ ਸੌਖਤ ਧਾਰਾ ਹਨ, ਸਤਲੁਜ ਦੇ ਕਿਨਾਰੇ ਅਨੰਦਪੁਰ ਵਿਚ ਸ੍ਰੀ ਭਗੌਤੀ ਜੀ, ਤੀਨ ਗੁਣਾ ਸਰੂਪੀ 'ਏਕਾ ਮਾਈ' ਨੇ ਰਘੁਬਰ ਦਾ ਇਹ ਪ੍ਰਸੰਗ ਪੂਰਾ ਕਰ ਦਿੱਤਾ। ਅਸੀਂ ਇਸ ਵਿਚ ਚੰਗਾ, ਮੰਦਾ, ਬੁਰੀ ਜਾਂ ਭਲੀ ਚਰਚਾ ਅਤੇ ਗੈਰ ਜ਼ਰੂਰੀ ਚਰਚਾ ਵਾਦ ਆਦਿ ਦਾ ਕੋਈ ਖਿਆਲ ਨਹੀਂ ਕੀਤਾ। ਰਾਮਾਵਤਾਰ

ਇਹ ਤਾਂ ਸਭ ਨੂੰ ਹੀ ਚੰਗੀ ਤਰ੍ਹਾਂ ਪਤਾ ਹੈ ਕਿ ਦਸਮ-ਗ੍ਰੰਥ ਵਿਚ ਕਈ ਛੋਟੇ ਗ੍ਰੰਥ, ਪੋਥੀਆਂ,ਅਧਿਆਏ ਆਦਿ ਸ਼ਾਮਲ ਹਨ। ਇਨ੍ਹਾਂ ਦੇ ਰਚਨ ਕਾਲ ਨੂੰ ਦੇਖਦੇ ਹੋਏ ਇਹ ਤੱਥ ਸਿੱਧ ਹੋ ਜਾਂਦਾ ਹੈ ਕਿ ਖਾਲਸਾ ਪ੍ਰਗਟ ਹੋਣ ਤੱਕ ਇਹ ਸਾਰੀਆਂ ਲਿਖਤਾਂ, ਖਾਸ ਕਰਕੇ ਵੱਡੇ ਤਿੰਨ ਗ੍ਰੰਥ ਬਚਿਤ੍ਰ ਨਾਟਕ, ਸ਼ਸ਼ਤਰ-ਨਾਮ ਮਾਲਾ ਅਤੇ ਚਰਿਤ੍ਰੋਪਾਖਯਾਨ ਮੁਕੰਮਲ ਕਰਕੇ ਅਨੰਦਪੁਰ ਸਾਹਿਬ ਵਿਚ ਦਸਮ-ਗ੍ਰੰਥ ਸਾਹਿਬ ਸੰਪੂਰਨ ਹੋ ਚੁੱਕੇ ਸਨ, ਸਿਵਾਏ ਜ਼ਫਰਨਾਮਾ ਅਤੇ ਖਾਲਸਾ ਮਹਿਮਾ ਵਾਲੇ ਸਵੈਯਾਂ ਤੋਂ।

੧ੴ ਵਾਹਿਗੁਰੂ ਜੀ ਕੀ ਫਤਹਿ॥

# ਸ੍ਰੀ ਦਸਮ ਗ੍ਰੰਥ ਅਧਿਆਏ ਇਕਸਾਰਤਾ

ਅੱਗੇ ਲਿਖੀਆਂ ਹੋਈਆਂ ਕੁੱਝ ਲਾਈਨਾਂ ਵਿਚ ਇਹ ਦਰਸਾਇਆ ਗਿਆ ਹੈ, ਕਿ ਦਸਮ-ਗ੍ਰੰਥ ਸਾਹਿਬ ਦਾ 'ਚਿੱਤ ਲਾਇ' ਅਧਿਐਨ ਕਰਨ ਨਾਲ ਪਤਾ ਲੱਗ ਜਾਂਦਾ ਹੈ, ਕਿ, ਇਸ ਗ੍ਰੰਥ ਦੇ ਸਭ ਅਧਿਆਇ ਜਾਪੁ, ਅਕਾਲ ਉਸਤਤਿ, ਸਵੈਯੇ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ, ਉਕਤਿ ਬਿਲਾਸ, ਚੌਬੀਸ ਅਵਤਾਰ, ਰਾਮਾਵਤਾਰ, ਕ੍ਰਿਸ਼ਨਾਵਤਾਰ, ਚਰਿਤ੍ਰੋਪਾਖਯਾਨ, ਸ਼ਾਸਤ੍ਰਨਾਮ ਮਾਲਾ, ਅਸਫੋਟਕ ਕਬਿੱਤ ਆਦਿ ਸਭ ਵਿਚ ਪ੍ਰਮਾਤਮਾ; ਜੋ ਅਜੋਨੀ, ਸਰਬਥਾਈਂ, ਜਿਸਨੂੰ ਜਾਣਿਆਂ ਨਹੀਂ ਜਾ ਸਕਦਾ, ਅਨੇਕ ਵਿਚ ਏਕ ਅਤੇ ਅਕਾਲ ਹੈ; ਦੁਸ਼ਟ ਦਮਨ ਤੇ ਦੀਨ ਦਯਾਲ ਹੈ; ਬੁੱਤ-ਪੂਜਾ ਖੰਡਨ, ਪਖੰਡਵਾਦ, ਲੌਟੂ ਧਰਮੀ ਸਾਧਨ, ਜੋਗ ਖੰਡਨ, ਪ੍ਰਭੂ ਪਹਿਚਾਨ, ਜੰਤ੍ਰ, ਮੰਤ੍ਰ, ਤੰਤ੍ਰ ਖੰਡਨ, ਫੋਕਟ ਕਰਮ ਧਰਮ; ਰਣ ਭੂਮੀ ਲਈ ਤਿਆਗੀ, ਯੋਧੇ ਅਤੇ ਕਾਇਰਾਂ ਦਾ ਵਰਨਣ, ਸ਼ਸਤ੍ਰਾਂ ਦੀਆਂ ਆਵਾਜ਼ਾਂ, ਲੋਥਾਂ ਤੇ ਜ਼ਖਮੀਆਂ ਦੇ ਦ੍ਰਿਸ਼; ਗ੍ਰੰਥ ਪ੍ਰਸੰਗ ਵਿਚ ਅਕਾਲ ਪੁਰਖ ਦੀ ਓਟ, ਪ੍ਰਸੰਗ ਦਾ ਪੂਰਾ ਹੋਣਾ, ਕਿਸ ਜਗ੍ਹਾ ਤੇ ਲਿਖਿਆ, ਗ੍ਰੰਥ ਦਾ ਅਕਾਰ ਵਧਣ ਦੀ ਚਿੰਤਾ, ਸੰਖੇਪ ਵਾਰਤਾ, ਭਾਸ਼ਾ, ਭਾਵ, ਉਦੇਸ਼, ਆਦੇਸ਼ ਅਤੇ ਮਨੋਰਥ ਆਪਸ ਵਿਚ ਕਿੰਨਾ ਮਿਲਦੇ ਜੁਲਦੇ ਹਨ।

ਤਾਤ ਨ ਮਾਤ ਕਹੈ ਜਿੰਹ ਕੋ ਤਿੰਹ ਕਿਯੋਂ ਬਸੁਦੇਵਹਿ ਬਾਪ ਕਹਾਯੋ॥
33 ਸਵੈ.੧੪-੪

ਤਾਤ ਮਾਤ ਜੌਹ ਜਾਤ ਨ ਬੰਧਵ॥ ਚ. ੪੦੫, ੯੨-੪

ਤਾਤ ਮਾਤ ਜਿੰਹ ਜਾਤ ਨ ਪਾਤਾ॥ ਅ.ਉ. ੮-੧,

ਤਾਤ ਮਾਤ ਨ ਜਾਤ ਜਾਕਰਿ ਜਨਮ ਮਰਨ ਬਿਹੀਨ॥ ਜਾਪੁ, ੮੨-੩

ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ॥ ਤਿਲੰਗ ਪਾ:੧੦ ੭-੫,

ਤੁਹੀਂ ਬਿਸ਼ਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈਂ॥ ਚ.੧, ੨-੩

ਤੁਹੀਂ ਰੂਪ ਲਾਲ ਤੁਹੀਂ ਸੇਤ ਰੂਪ ਪੀਤ ਤੁਹੀਂ ਰੂਪ ਧਰਾ ਕੈਹੋ ਤੁਹੀਂ ਆਪ ਕਰਤਾ॥
ਕ੍ਰਿ.੨੮੫-੪

ਤੁਮ ਹੋ ਸਕਲ ਲੋਕ ਸਿਰਤਾਜਾ॥ ਚ.੪੦੫,੯੧-੧,

ਤੁਮ ਹੋ ਸਭ ਰਾਜਨ ਕੇ ਰਾਜਾ॥ ਕ੍ਰਿ.੪੩੮-੧

ਤੁਮ ਹੋ ਕਰਤਾ ਸਭ ਹੀ ਜਗ ਕੇ ਤੁਮ ਹੀ ਸਿਰ ਰਾਵਨ ਕਾਟ ਸੁਟੇ॥ ਕ੍ਰਿ.੭੯੦ ੩
ਤੁਮ ਹੋ ਪੁਰੀ ਚਤਰ ਦਸ ਕੰਤਾ॥ ਚ.੪੦੫, ੩੮੨ ੪
ਰੰਗ ਏਕੈ ਰੰਗੇ ਸੋ ਰੰਗੀ॥ ਰੁਦ੍ਰਾਵ.੩੩੭ ੨,
ਰੰਗਹੁ ਏਕਹਿ ਰੰਗ ਤਬ ਛੂਟਿ ਹੋ ਕਲਿ ਕਾਲ ਤੇ॥ ਕਲਕੀ ੧੧੮ ੨
ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ॥ ਕ੍ਰਿ.੪੩੨ ੪,
ਤੁਮੀ ਸੁੰਭ ਨੈਸੁੰਭ ਦਾਨੋ ਸੰਘਾਰੇ॥ ਚ.੧,੪ ੪
ਤੁਮੀ ਕ੍ਰਿਸ਼ਨ ਹ੍ਵੈ ਕੰਸ ਕੇਸੀ ਖਪਾਯੋ॥ ਚ.੧,੬-੨,
ਤੁਮੀ ਕ੍ਰਿਸ਼ਨ ਹ੍ਵੈ ਕੰਸ ਕੇਸੀ ਬਿਹੰਡਯੋ॥ ਕ੍ਰਿ.੪੩੨-੨
ਤੁਮੀ ਰਾਮ ਹ੍ਵੈ ਕੈ ਹਠੀ ਦੈਂਤ ਘਾਯੋ॥ ਚ.੧,੬-੧,
ਤੁਮੀ ਰਾਮ ਹ੍ਵੈ ਦਸਾ ਗ੍ਰੀਵ ਖੰਡਯੋ॥ ਕ੍ਰਿ.੪੩੨-੧
ਬਲਸ ਤੁਹੀਂ॥ ਅ.ਉ.੬੩-੨,
ਬਲਸ ਤੁਯੰ॥ ਗਿ.੬੮-੨
ਬਲੇ ਹਰੀ॥ ਅ.ਉ.੫੧-੨,
ਬਲੇ ਹੈਂ॥ ਜਾਪੁ ੬੨-੨
ਨਹੀਂ ਜਾਨ ਜਾਈ ਕਛੂ ਰੂਪ ਰੇਖਾ॥ ਚ.੨੬੬,੮੭-੧,
ਨਹੀਂ ਜਾਨ ਜਾਈ ਕਛੂ ਰੂਪ ਰੇਖੰ॥ ਅ.ਉ.੯੩-੧, ਬਚਿ.੧ ੧੪-੧
ਨ ਤਾਤੈ ਨ ਮਾਤੈ॥ ਜਾਪੁ ੧੪੮-੩,
ਨ ਤਾਤੰ ਨ ਮਾਤੰ  ਨ ਜਾਤੰ ਨ ਕਾਯੰ॥ ਅ.ਉ.੧੦੧-੩
ਨ ਤਾਂ ਕੋ ਕੋਊ ਤਾਤ ਮਾਤਾ ਨ ਭਾਈ॥ ਚ.੨੬੬,੮੮-੧,
ਨ ਤਾਂਕੋ ਕੋਈ ਤਾਤ ਮਾਤੰ ਨ ਭਾਯੰ॥ ਬਚਿ.੧ ੧੫-੧
ਨ ਪੁਤ੍ਰਾ ਨ ਪੋਤ੍ਰਾ ਨ ਦਾਯਾ ਨ ਦਾਈ॥ ਚ.੨੬੬,੮੮-੨,
ਨ ਪੁਤ੍ਰੰ ਨ ਮਿਤ੍ਰੰ ਨ ਸਤ੍ਰੰ ਨ ਭਾਮੰ॥ ਅ.ਉ.੯੨-੨
ਬਿਨ ਹਰਿਨਾਮ ਕਾਮ ਨਹਿ ਆਵੈ॥ ਚ.੨੯੪,੨੫-੩,
ਬਿਨ ਹਰਿਨਾਮ ਨ ਬਾਚਨ ਪੈਹੈ॥ ਦੇਵ ਗੰਧਾਰੀ ਪਾ:੧੦ ੧੦-੧
ਮਹਾਂਕਾਲ ਕਾਲਕਾ ਅਰਾਧੀ॥ ਬਚਿ.੬,
ਮਹਾਂਕਾਲ ਕੀ ਜੋ ਸਰਨਿ ਪਰੇ ਸੁ ਲਏ ਬਚਾਇ॥ ਚ.੪੦੫,੩੬੬-੧
ਮਹਾਂਕਾਲ ਰਖਵਾਰ ਹਮਾਰੋ॥ ਕ੍ਰਿ.੪੩੫-੧,
ਮਹਾਂਕਾਲ ਛਿਨ ਬੀਚ ਖਪਾਏ॥ ਚ.੪੦੫, ੨੨੭-੪
ਸਾਰਸੁਤੀ ਬਕਤਾ ਕਰਿਕੈ ਸਭ ਜੀਵਨ ਤੇ ਜੁਗ ਸਾਠਿ ਲਿਖੇਯੇ॥ ਚ.੨੬੬,੧੪-੨
ਸਾਰਸੁਤੀ ਬਕਤਾ ਕਰਿ ਕੈ ਜੁਗ ਚਾਰ ਗਨੇਸ਼ ਕੇ ਹਾਥ ਲਖੈ ਹੋਂ॥ ਅਸਫੋ.੪੯-੩
ਸਾਰਸੁਤੀ ਬਕਤਾ ਕਰਕੈ ਜੁਗ ਕੋਟਿ ਗਨੇਸ਼ਿ ਕੇ ਹਾਥ ਲਿਖੈ ਹੋ॥ ਬਚਿ.੧ ੧੦੧-੩

ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਯੈ॥ ਚ.੨੬੬,੧੪-੧
ਕਾਗਦ ਦੀਪ ਸਭੈ ਕਰਿ ਹੋ ਅਰ ਸਾਤ ਮਹਾਰਣਵ ਕੀ ਮਸ ਕੈਹੋ॥ ਅਸਫੋ.੪੯-੧
ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸ ਕੈ ਹੋ॥ ਬਚਿ.੧ ੧੦੧-੧
ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੋ ਲੇਖਨ ਕਾਜ ਬਨੈਯੈ॥ ਚ.੨੬੬,੧੪-੨
ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੋਂ॥ ਬਚਿ.੧ ੧੦੧-੨
ਕਹਾਂ ਕੈ ਬਖਾਨੋ ਕਹੇ ਮੋ ਨ ਆਵੈ॥ ਅ.ਉ.੯੩-੪,
ਕਹਾਂ ਕੈ ਬਖਾਨੋਂ ਕਹੇ ਮੋ ਨ ਆਵੈ॥ ਚ.੨੬੬,੮੭-੪
ਕਹਾਂ ਨਾਮ ਤਾ ਕੋ ਕਹਾਂ ਕੈ ਕਹਾਵੈ॥ ਬਚਿ.੧ ੧੪-੩,
ਕਹਾਂ ਨਾਮ ਤਾ ਕੋ ਕਹਾਂ ਕੈ ਕਹਾਵੈ॥ ਚ.੨੬੬,੮੭-੩
ਰੰਕ ਭਯੋ ਰਾਵ ਕਹੀਂ ਭੂਪਾ॥ ਚ.੪੦, ੩੯੪-੨,
ਰੰਕ ਭਯੋ ਰਾਵ ਕਹੀਂ ਭੂਪਾ॥ ਚੌਬੀਸ.੩੭-੨,
ਰੰਕ ਭਯੋ ਰਾਵ ਕਹੂੰ ਭੂਪੰ॥ ਗਿ.੨੭-੩
ਕਹਾਂ ਬਾਸ ਤਾਂ ਕੋ ਫਿਰੈ ਕੌਨ ਭੇਖਾ॥ ਚ.੨੬੬,੮੭-੨,
ਕਹਾਂ ਬਾਸ ਤਾਂ ਕੋ ਫਿਰੈ ਕਉਨ ਭੇਖੰ॥ ਬਚਿ.੧ ੧੪-੨,
ਕਹਾਂ ਬਾਸ ਤਾਂ ਕੋ ਫਿਰੈ ਕਉਨ ਭੇਖੰ॥ ਅ.ਉ.੯੩-੨
ਕਹਾਂ ਬਾਸੁ ਤਾਂ ਕੋ ਫਿਰੈ ਕਉਨ ਭੇਖੰ॥ ਗਿ.ਪ੍ਰ.੬-੨
ਕਹਾ ਮੈ ਬਖਾਨੋ ਕਹੈ ਮੈ ਨ ਆਵੈ॥ ਗਿ.੬-੪,
ਕਹਾ ਮੈ ਬਖਾਨੋ ਕਹੈ ਮੋ ਨ ਆਵੈ॥ ਬਚਿ.੧ ੧੪-੪
ਕਹਾਂ ਲੌ ਗਨੋਂ ਮੈ ਨਹੀਂ ਜਾਤ ਬੂਝੇ॥ ਚ.੯੭,੯-੪
ਦੇਵ ਭੇਵ ਨ ਜਾਨਹੀ ਜਿੰਹ ਬੇਦ ਔਰ ਕਤੇਬ॥ ਜਾਪੁ ੮੨-੧,
ਦੇਵ ਭੇਵ ਨ ਜਾਨਹੀ ਜਿੰਹ ਮਰਮ ਬੇਦ ਕਤੇਬ॥ ਅ.ਉ.੧੮੩-੧
ਨਿਰ ਬਿਕਾਰ ਨਿਰਜੁਰ ਅਬਿਨਾਸੀ॥ ਚ.੪੦,੯੨-੧,
ਨਿਰ ਬਿਕਾਰ ਨਿਰਜੁਰ ਸਰੂਪ ਨਿਰਦ੍ਵੈਖ ਨਿਰੰਜਨ॥ ਗਿ.੩੮-੩
ਲਿਖਤ ਊਖ ਲਿਖਨੀ ਹ੍ਵੈ ਜਾਵੈ॥ ਚ.੨੯੯, ੩-੪
ਲੇਖਨ ਊਖ ਹ੍ਵੈ ਜਾਤ ਲਿਖੈ ਛਬਿ ਆਨਨ ਤੇ ਕਿਮ ਭਾਖ ਸੁਨਾਊਂ॥ ਬ੍ਰਹਮਾਵ.੮੧-੪
ਚੇਤ ਰੇ ਚੇਤ ਅਚੇਤ ਮਹਾਂਪਸੁ ਅੰਤ ਕੀ ਬਾਰ ਅਕੇਲੋਈ ਜੈਹੈ॥
੩੩ ਸਵੈਯੇ ੩੨-੪, ੩੩-੪
ਚੇਤ ਰੇ ਚੇਤ ਅਚੇਤ ਮਹਾਂਪਸੁ ਸੰਗ ਬੀਯੋ ਸੋਭੀ ਸੰਗ ਨ ਜੈਹੈ॥ ਰੁਦ੍ਰਾਵ.੧੬੧-੪
ਚੇਤ ਰੇ ਚੇਤ ਅਜੋਂ ਚਿਤ ਮੈ ਜੜ੍ਹ ਕਾਹੂੰਕੇ ਸੰਗ ਚਲੀ ਨ ਹਲੀ ਹਊਂ॥ ਅਸਫੋ. ੪੮-੪
ਚੇਤ ਰੇ ਚੇਤ ਅਜੌਂ ਜੀਅ ਮੈ ਜੜ੍ਹ ਕਾਲ ਕ੍ਰਿਪਾ ਬਿਨ ਕਾਮ ਨ ਐਹੈ॥ ਬਚਿ.੧ ੯੮-੪
ਚੇਤ ਰੇ ਚੇਤ ਅਚੇਤ ਮਹਾਂ ਜੜ੍ਹ ਭੇਖ ਕੇ ਕੀਨੇ ਅਲੇਖ ਨ ਪੈਹੈ॥ ੩੩ ਸਵੈਯੇ ੧੯-੪

ਜੋ ਨਰ ਸਯਾਮ ਜੂ ਕੇ ਪਰਸੇ ਪਗ ਤੇ ਨਰ ਫੇਰ ਨ ਦੇਹ ਧਰੈਂਗੇ॥ ਕ੍ਰਿ. ੨੪੯੩-੪
ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ॥ ਅ.ਉ.੨੯-੪
ਜਗ ਕਾਰਨ ਹੈਂ॥ ਕਲਕੀ੩੪੨-੨, ਜਾਪੁ੧੭੩-੨,
ਜਗ ਕਾਰਨ ਕਰੁਨਾ ਨਿਧਿ ਸ੍ਵਾਮੀ॥ ਚ.੪੦੫,੯੯-੧
ਜੀਵ ਜਿਤੇ ਜਲਿ ਮੈ ਥਲ ਮੈ ਸਭ ਕੈ ਸਦ ਪੇਟ ਕੋ ਪੋਖਨਹਾਰਾ॥ ੩੩ਸਵੈ.੬-੨
ਜੀਵਨ ਮੈ ਜਲ ਮੈ ਥਲ ਮੈ ਸਭ ਰੂਪਨ ਮੈ ਸਭ ਭੂਪਨ ਮਾਂਹੀਂ॥ ਚ.੨੬੬,੧੩-੧
ਲੋਗਨ ਕੇ ਕਰਤਾ ਹਰਤਾ ਜਲ ਮੈ ਥਲ ਮੈ ਭਰਤਾ ਪ੍ਰਭ ਵੈਹੈਂ॥ ਅ.ਉ੨੪੬-੩
ਲੋਗਨ ਕੇ ਪ੍ਰਤਿਪਾਰਨ ਕੋ ਹਰਿ ਸੂਰਜ ਮੈ ਹੁਇ ਕੈ ਜਲ ਡਾਰੈ॥ ਕ੍ਰਿ.੩੩੯-੨

ਖੱਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ॥ ਬਚਿ.੧ ੨-੧
ਖਲ ਖੰਡ ਖੰਡ ਬਿਹੰਡ ਕੈ ਅਰਿ ਦੰਡ ਦੰਡ ਬਡੇ ਦੀਯੋ॥ ਕਲਕੀ. ੫੬੨-੧
ਖਲ ਖੰਡਨ ਹੈਂ॥ ਜਾਪੁ੧੭੧-੩ ਖਲ ਖੰਡਨ ਹੈਂ॥ ਕਲਕੀ ੩੪੦-੩
ਖਲ ਖੰਡਨ ਪਦ ਆਦਿ ਕਹਿ ਰਿਪੁ ਅਰਿ ਪਦ ਕੈ ਚੀਨ॥ ਸਨਾਮਾ੫੦੮-੧
ਖਲ ਦਲ ਬਲ ਹਰਣੰ ਦੁਸ਼ਟ ਬਿਡਰਣੰ ਅਸ ਰਣ ਸਰਣੰ ਅਮਿਤ ਗਤੰ॥ ਗਿ.੩੦-੧
ਦੈਤਨ ਕੇ ਬਧਿ ਕਾਰਨ ਕੋ ਕਰਿ ਕਾਲ ਸੀ ਕਾਲੀ ਕ੍ਰਿਪਾਨ ਸੰਭਾਰੀ॥
ਉਕਤਿ ੧੬੬-੪
ਦੈਤਨ ਕੇ ਬਧ ਕੈ ਭਗਵਾਨ ਮਨੋ ਜਗ ਮੈ ਸੁਰ ਫੇਰ ਬਸਾਇ॥ ਕ੍ਰਿ.੪੦੫-੪
ਦੰਡਿ ਅਦੰਡਨ ਕੋ ਭੁਜ ਦੰਡਨ ਭਾਰੀ ਘੁਮੰਡ ਕਿਯੋ ਬਲ ਬਾਹੀ॥ ਚ.੧ ੪੮-੨
ਦੰਡੀ ਪ੍ਰਿਥਮ ਬਖਾਨ ਕੈ ਅਸਤ੍ਰ ਸਬਦ ਕਹਿ ਅੰਤ॥ ਸਨਾਮਾ.੨੯੭-੧
ਸੰਤ ਉਬਾਰ ਅਸੰਤ ਖਪਾਏ॥ ਕਲਕੀ,੫੫੦-੪,
ਸੰਤ ਉਬਾਰ ਦੋਖਿਯਨ ਮਾਰੋ॥ ਚ.੪੦੫, ੨੮੪-੪
ਸੰਤ ਸਹਾਇ ਸਦਾ ਜਗ ਮਾਇ ਸੁ ਸੁੰਭ ਨਿਸੁੰਭ ਬਡੇ ਅਰਿ ਜੀਤੇ॥ ਉਕਤਿ.੨੨੫-੪
ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਯਾਮ ਇਹੈ ਬਰੁ ਦੀਜੈ॥
ਕ੍ਰਿ.੧੯੦੦-੪
ਸੰਤ ਸਹਾਇ ਸਦਾ ਜਗ ਮਾਈ॥ ਚੰਡੀਚ.੨, ੨੨੨-੩
ਸੰਤਨ ਦੁਖ ਪਾਇ ਤੇ ਦੁਖੀ॥ ਚ.੪੦੫,੩੮੮-੧
ਸੰਤਨ ਦੁਖੀ ਨਿਰਖ ਅਕੁਲਾਵੈ॥ ਚੌਬੀਸ.੮-੩
ਸੰਤਨ ਕਸ਼ਟ ਨ ਦੇਖਨ ਪਾਯੋ॥ ਬਚਿ.੧੩, ੨੩-੩
ਜਹੋਂ ਸਾਧਨ ਸੰਕਟ ਪਰੇ ਤਹੋਂ ਤਹੋਂ ਭਏ ਸਹਾਇ॥ ਬਾਵਨਾਵ.੨੬-੧
ਜਹੋਂ ਸਾਧਨ ਸੰਕਟ ਬਨੈ ਤਹੋਂ ਤਹੋਂ ਲਏ ਬਚਾਇ॥ ਚ.੧੪੨,੫੪-੧
ਦੀਨ ਦਯਾਲ ਕ੍ਰਿਪਾਨਿਧ ਕੋ ਕਛੁ ਭੇਦ ਪੁਰਾਨ ਕੁਰਾਨ ਨ ਜਾਨਾ॥ ੩੩ਸਵੈ੭-੪

ਦੀਨਨ ਕੀ ਪ੍ਰਤਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥ ਅ.ਉ.੨੪੩-੧
ਦੀਨਨ ਕੀ ਰੱਛਾ ਕਰੇ ਰਾਖਤ ਸਭ ਕੋ ਭਾਵ॥ ਚ.੧੦੨ ੧-੨,
ਦੀਨਨ ਕੀ ਰੱਛਾਨਿਮਿਤ ਕਰਹੈਂ ਆਪ ਉਪਾਇ॥ ਕਲਕੀ੧੩੯-੧
ਦੀਨਨ ਕੇ ਜਗ ਪਾਲਬੇ ਕਾਜ ਗਰੀਬ ਨਿਵਾਜ ਨ ਦੂਸਰ ਕੋਊ॥ ਕ੍ਰਿ.੨੪੧੦-੪
ਦੀਨ ਬੰਧੁ ਦੁਸ਼ਟਨ ਕੇ ਹੰਤਾ॥ ਚ.੪੦੫,੩੮੨-੩
ਬਾਂਹ ਬਹੇ ਕੀ ਲਾਜ ਬਿਚਾਰ॥ ਕ੍ਰਿ.੪੩੫-੪,
ਬਾਂਹ ਗਏ ਕੀ ਲਾਜ ਬਿਚਾਰਹੁ॥ ਚ.੪੦੫,੫੩-੪
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥ ਰਾਮਾਵ.੮੬੪-੨
ਪ੍ਰਭ ਜੂ ਹਮਰੀ ਰੱਛਾ ਕੀਜੈ॥ ਕ੍ਰਿ.੧੯੩੬-੧,
ਪ੍ਰਭ ਜੂ ਤੋ ਕਹ ਲਾਜ ਹਮਾਰੀ॥ ਸੋਰਠ ਪਾ:੧੦ ੪-੧
ਮੋਰ ਕਰੋ ਤ੍ਰਿਣ ਤੇ ਮੁਹਿ ਜਾਂਹਿ ਗਰੀਬ ਨਿਵਾਜ ਨ ਦੂਸਰ ਤੋ ਸੋ॥ ਬਚਿ.੧ ੯੨-੨
ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋ॥ ਚ.੧, ੪੭-੧
ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ॥
ਬਚਿ.੧ ੯੨-੪, ਚ.੧, ੪੭-੪
ਦੁਸ਼ਟ ਅਰਿਸ਼ਟ ਟਰੇ ਤਤਕਾਲਾ॥ ਚ.੪੦੫,੩੯੮-੪,
ਦੁਸ਼ਟ ਅਰਿਸ਼ਟ ਨਿਵਾਰ ਕੈ ਲੀਨੋ ਸਕਲ ਸਮਾਜ॥ ਕ੍ਰਿ.੧੦੨੮-੧
ਦੁਸ਼ਟ ਆਦਿ ਸਬਦ ਉਚਰਿ ਕੈ ਅੰਤਯਾਤਕ ਕਹਿ ਭਾਖ॥ ਸਨਾਮਾ੪੦੭-੧
ਦੁਸ਼ਟ ਗਗਨ ਕੋ ਕਰਾ ਪ੍ਰਹਾਰਾ॥ ਚ.੪੦੫,੨੮੯-੪,
ਦੁਸ਼ਟ ਗੰਜਨ ਸਤ੍ਰੁ ਭੰਜਨ ਪਰਮ ਪੁਰਖ ਪ੍ਰਮਾਥ॥ ਅ.ਉ.੧੯੨-੧

ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈ ਪਰਮੇਸਰ ਨਾਹੀਂ॥
੩੩ਸਵੈਯੇ ੨੦-੧
ਕਾਹੇ ਕੋ ਕਾਜ ਕਰੋ ਇਤਨੀ ਤੁਮ ਪਾਹਨ ਕੋ ਕਿਹ ਕਾਜ ਪੁਜਾਵਾ॥
ਚ.੨੬੬,੨੪-੧
ਕਾਹੇ ਕਉ ਡਿੰਭ ਕਰੈਂ ਮਨ ਮੂਰਖ ਡਿੰਭ ਕਰੈ ਅਪਨੀ ਪਤਿ ਖੋਹੈ॥ ੩੩ਸਵੈਯੇ ੧੯-੧
ਕਾਹੇ ਕੋ ਡਿੰਭ ਕਰੋ ਜਗ ਮੈ ਇਹ ਲੋਕ ਗਯੋ ਪਰਲੋਕ ਗਵਾਵੈ॥ ਚ.੨੬੬,੨੪-੨
ਡਿੰਭ ਦਿਖਾਇ ਕਰੋ ਤਪਸਾ ਦਿਨ ਰੈਨ ਬਸੈ ਜਿਯਰਾ ਧਨ ਮਾਂਹੀਂ॥ ਚ.੨੬੬,੨੩-੩
ਡਿੰਭਨ ਮੈ ਪਰਮੇਸਰ ਨਾਂਹੀਂ॥ ਬਚਿ.੬ ੫੩-੪,
ਡਿੰਭੁ ਕਰੈ ਜਗ ਡਾਂਡਨ ਕੋ ਇਹ ਲੋਕ ਗਯੋ ਪਰਲੋਕ ਬਿਗਾਰੇ॥ ਚ.੨੬੬,੫੦-੪
ਪਰਮੇਸਰ ਪਾਹਨ ਠਹਰਾਏ॥ ਬਚਿ.੬ ੧੩-੪
ਪਰਮੇਸਰ ਕਹਾਂ ਪਾਹਨ ਜਾਨੈ॥ ਚ.੨੬੬,੧੧-੪

ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ॥ ਬਚਿ.੬ ੮-੪,
ਪ੍ਰਭ ਕੇ ਰੰਗ ਨ ਲਾਗਾ ਗੂੜ੍ਹਾ॥ ਚੌਬੀਸਾਵ.੨੦-੪
ਤਾਂਹਿ ਪਛਾਨਤ ਹੈ ਨ ਮਹਾਂ ਪਸੁ ਜਾਂ ਕੋ ਪ੍ਰਤਾਪ ਤਿੰਹ ਪੁਰ ਮਾਂਹੀਂ॥
ਬਚਿ.੧ ੯੯-੧
ਤਾਂਹਿ ਪਛਾਨਤ ਹੈ ਨ ਮਹਾਂ ਜੜ੍ਹ ਜਾਂ ਕੋ ਪ੍ਰਤਾਪ ਤਿਹੂੰ ਪੁਰ ਮਾਂਹੀਂ॥
ਚ.੨੬੬,੧੨-੧
ਰਾਮ ਰਹੀਮ ਉਬਾਰ ਨ ਸਕ ਹੈ ਜਾ ਕਰ ਨਾਮ ਰਟੈ ਹੈ॥
ਦੇਵਗੰਧਾਰੀ ਪਾ:੧੦ ੧੦-੩
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਿਯੋਂ॥ ਰਾਮਾਵ.੮੬੩-੨
ਪਾਇ ਪਰੇ ਪਰਮੇਸਰ ਜਾਨਿ ਅਜਾਨ ਬਡੇ ਕਰਿਕੈ ਹਠਤਾਈ॥ ਚ.੨੬੬,੫੧-੩
ਪਾਇ ਪਰੋ ਪਰਮੇਸਰ ਕੇ ਜੜ੍ਹ ਪਾਹਨ ਮੈ ਪਰਮੇਸਰ ਨਾਹੀ॥ ਬਚਿ.੧ ੯੯-੪
ਪਾਇ ਪਰੋ ਪਰਮੇਸ਼ਵਰ ਕੇ ਪਸੁ ਪਾਹਨ ਮੈ ਪਰਮੇਸਰ ਨਾਹੀ॥ ਚ.੨੬੬,੧੨-੪
ਪਾਹਣ ਪੂਜੈ ਹੈਂ ਏਕ ਨ ਧਿਐ ਹੈਂ ਮਤ ਕੇ ਅਧਿਕ ਅੰਧੇਰਾ॥ ਕਲਕੀ ੭੧-੧
ਪਾਹਨ ਕੀ ਪੂਜਾ ਕਰੈਂ ਜੇ ਹੈਂ ਅਧਿਕ ਅਚੇਤ॥ ਚ.੨੬੬,੫੮-੧
ਪਾਹਨ ਕੋ ਅਸਥਾਲਯ ਕੋ ਸਿਰ ਨਿਯਾਇ ਫਿਰਿਯੋ ਕਛੁ ਹਾਥ ਨ ਆਯੋ॥
੩੩ਸਵੈ.੨੬-੩
ਪਾਹਨ ਕੋ ਸ਼ਿਵ ਤੂੰ ਜੋ ਕਰੈ ਪਸੁ ਯਾਂ ਤੇ ਕਛੂ ਤੁਰਿ ਹਾਥ ਨ ਐਹੈ॥ ਚ.੨੬੬,੨੧-੧
ਪਾਨ ਥਕਿਓ ਪਾਹਿਨ ਕਹ ਪਰਸਤ ਕਛ ਕਰ ਸਿਧ ਨ ਆਈ॥
ਦੇਵ ਗੰਧਾਰੀ ਪਾ:੧੦ ੯ ੮-੪
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਈਂ॥ ਬਚਿ.੯੯-੩
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਈਂ॥ ਚ.੨੬੬.੧੨-੩
ਪਾਪਨ ਰਸ ਰਾਤੇ ਦੁਰਮਤ ਮਾਤੇ ਕੁਮੰਤਨ ਦਾਤੇ ਮੱਤ ਨੇਕੰ॥ ਕਲਕੀ੧੦੭-੩
ਫੋਕਟ ਧਰਮ ਨ ਕੌਡੀ ਕਾਮੰ॥ ਬਚਿ.੬ ੫੭-੪
ਫੋਕਟ ਧਰਮ ਦ੍ਰਿੜਾਤ ਕਹਾਂ ਦਿਨ ਲੋਗਨ ਕੋ ਕੋਈ ਕਾਮ ਨ ਐਹੈ॥ ੩੩ਸਵੈ.੩੨-੧
ਜੋਗੀ ਜੋਗ ਜਟਨ ਮੋ ਨਾਹੀਂ॥ ਰੁਦ੍ਰਾਵ.੯੭-੧.
ਜੋਗੀ ਦੇਹ ਕਿ ਜੋਗੀ ਹਿਯਰੇ॥ ਚ.੮੧.੧੩-੨
ਬਡੇ ਹੀ ਪ੍ਰਪੰਚੀ ਪ੍ਰਪੰਚਨ ਕੋ ਲੀਏ ਫਿਰੈਂ ਦਿਨ ਹੀ ਮੈ ਲੋਗਨ ਕੋ ਲੂਟਤ ਬਜਾਰ ਹੈ॥
ਚ.੨੬੬.੧੧੨-੨
ਬਡੇ ਹੈਂ ਕੁਮੰਤੀ ਅਉ ਕੁਜੰਤੀ ਕੂਰ ਕਾਇਰ ਹੈਂ ਬਡੇ ਹੈਂ
ਕਮੂਤ ਅਉ ਕੁਜਾਤ ਬਡੇ ਜਗ ਮੈ॥ ਤ੍ਰਿ.੩੦੮-੧
ਲਾਗਯ ਨਹੀਂ ਤੰਤ੍ਰ ਫੁਰਤ ਨ ਮੰਤ੍ਰ ਚਲਤ ਨ ਜੰਤ੍ਰ ਬਿਨ ਮਰਮੰ॥ ਕਲਕੀ੧੦੮-੨

ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ॥ ਬਚਿ.੧ ੭੭-੨,
ਲਿਖੇ ਜੰਤ੍ਰ ਕੋਊ ਤੰਤ੍ਰ ਸਾਰੇ॥ ਚ.੧੨੩,੧੧-੪

ਉਭੈ ਜੀਤ ਚਾਹੈਂ॥ ਬਚਿ.੩ ੩੮-੩, ਉਭੈ ਜੀਤ ਚਾਹੈਂ॥ ਚੰਡੀ ਚ.੯੬-੨,
ਉਭੈ ਜੀਤ ਚਾਹੈਂ॥ ਮੱਛਾਵ.੪੬-੪, ਉਭੈ ਜੀਤ ਚਾਹੈਂ॥ ਕਲਕੀ.੨੯੫-੨
ਓਟ ਕਰੀ ਕਬਹੂੰ ਨ ਜਿਨੈ ਰਣ ਚੋਟ ਪਰੀ ਪਗ ਦ੍ਵੈ ਨ ਟਲੇ ਹੈਂ॥ ਬਚਿ.੩੩-੩
ਓਟ ਕਰੀ ਨਹਿ ਕੋਟਿ ਭੁਜਾਨ ਕੀ ਚੋਟ ਪਰੇ ਰਨ ਕੋਟਿ ਸੰਘਾਰੇ॥ ਚ.੧,੯੪-੨
ਧੁਣੰ ਮੇਘ ਲਾਜੇ॥ ਰਾਮਾਵ.੭੦-੨, ਧੁਣੰ ਮੇਘ ਲਾਜੇ॥ ਕਲਕੀ੪੨੪-੨,
ਧੁਣੰ ਮੇਘ ਲਾਜੇ॥ ਬਚਿ.੧ ੨੦-੨
ਅਰਬ ਖਰਬ ਅਦਰਬ ਦਿਰਬ ਸੁ ਜੀਤ ਕੈ ਅਪਨੋ ਕੀਯੋ॥ ਕਲਕੀ੫੬੨-੨
ਅਰਬ ਖਰਬ ਰਿਪੁ ਚਰਬਿ ਜਰਬਿ ਛਿਨ ਇਕ ਮੈ ਮਾਰੇ॥ ਚ.੨੧੭,੮-੩
ਅਰਿ ਅਨੇਕ ਜੀਤੇ ਜਿਨ ਜਲ ਥਲ॥ ਚ.੪੦੫,੩੩੯-੨, ਚੰਡੀ ਚ.੨,੪੪-੨,
ਸੂਰਜਾਵ.੧-੨
ਅਰਿ ਅਨੇਕ ਜੀਤੇ ਜਿਨ ਦਲ ਮਲ॥ ਗ.੨੪੦-੪, ਚ.੩੧੨, ੧-੨,
ਬ੍ਰਹਮਾਵ (ਦਲੀਪ) ੧੨੯-੪
ਇਕ ਜੂਝ ਮਰੈ ਇਕ ਸਾਸ ਭਰੈਂ ਇਕ ਆਨ ਅਰੈਂ ਰਜਿਯਾ ਰਜਿਕੈ॥
ਚ.੧੨੮,੧੦-੪
ਇਕ ਜੂਝ ਪਰੇ ਇਕ ਦੇਖਿ ਡਰੇ ਇਕ ਤਊ ਚਿਤ ਮੈ ਅਤਿ ਕੋਪ ਭਰੈ॥
ਕ੍ਰਿ.੧੮੨੦-੧
ਏਕ ਚਲੇ ਭਜਿਕੇ ਰਨ ਤੇ ਇਕ ਆਨਿ ਪਰੇ ਮਰਿ ਕੇ ਗਿਰਿ ਭੂੰਮੈ॥ ਚ.੧੨੫,੩-੨
ਏਕ ਚਲੇ ਰਨ ਤੇ ਭਜਿਕੈ ਇਕ ਆਹਵ ਕੋ ਪਗ ਆਗੇ ਕਰੇ ਹੈਂ॥ ਕ੍ਰਿ.੧੧੯੨-੨
ਏਕ ਟਰੇ ਇਕ ਆਨ ਅਰੇ ਇਕ ਜੂਝਿ ਗਿਰੇ ਬ੍ਰਿਣ ਖਾਇ ਤ੍ਰਿਯ ਕੇ॥ ਚ.੫੨,੮੫-੩
ਏਕ ਲਰੇ ਇਕ ਹਾਰ ਟਰੇ ਇਕ ਦੇਖਿ ਡਰੇ ਮਰਿਗੇ ਬਿਨ ਮਾਰੇ॥ ਚ.੯੬,੩੦-੩
ਏਕ ਲਰੇ ਕਟਿ ਭੂਮਿ ਪਰੇ ਇਕ ਦੇਖਿ ਡਰੇ ਮਰਿਗੇ ਬਿਨ ਮਾਰੇ॥ ਕ੍ਰਿ.੧੧੯੫-੪
ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥
ਕ੍ਰਿ.੨੪੮੯-੪
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥
ਉਕਤ.੨੩੧-੪
ਨ ਟਰੇ ਅਤਿ ਰੋਸਿ ਭਿਰੇ ਜੀਯ ਮੈ ਅਤਿ ਆਹਵ ਚਿਤ੍ਰ ਬਚਿਤ੍ਰ ਕੀਯੋ॥
ਕ੍ਰਿ.੧੧੯੭-੨

ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥

ਉਕਤਿ੨੩੧-੨

ਪੁਰਾਨੇ ਪਲਾਸੀ ਮਨੋ ਬਾਇ ਡਾਰੇ॥ ਚ.੨੯੭, ੭੦-੪,

ਪੁਰਾਨੇ ਪਲਾਸੀ ਮਨੋ ਬਾਇ ਡਾਰਯੋ॥ ਨਰਸਿੰਘਾਵ.੩੯-੨

ਭਭੱਕਹਿੰ ਰੁੰਡ ਮੁੰਡ ਬਿਕਰਾਰਾ॥ ਚ.੨੦੦,੯-੨,

ਭਭੱਕਹਿੰ ਰੁੰਡ ਮੁੰਡ ਬਿਕਰਾਰਾ॥ ਚ.੪੦੫,੧੫੫-੪,

ਭਭੱਕਹਿੰ ਰੁੰਡ ਮੁੰਡ ਬਿਕਰਾਰਾ॥ ਚ.੪੦੫,੩੩੪-੨,

ਭਭੱਕਤ ਘਾਯੰ॥ ਰੁਦ੍ਰਾਵ.੨੯-੧

ਭਰੇ ਬਸਤ੍ਰ ਲੋਹੂ ਜਨੋ ਫਾਗ ਖੇਲੇ॥ ਚੰ.੧੩-੪,

ਭਰੇ ਬਸਤ੍ਰ ਲੋਹੂ ਮਨੋ ਫਾਗ ਖੇਲੇ॥ ਚ.੪੦੫,੨੬੬-੨

ਖੇਲ ਬਸੰਤ ਮਨੋ ਮਦ ਮਾਤੇ॥ ਗਿ.੨੬੭-੨,

ਖੇਲਿ ਬਸੰਤ ਬਡੇ ਖਿਲਵਾਰ ਮਨੋ ਮਦ ਚਾਖਿ ਗਿਰੇ ਮਤਵਾਰੇ॥ ਚ.੫੨,੭੯-੪

ਛਾਰ ਲਗਾਇ ਕੈ ਅੰਗ ਮਲੰਗ ਰਹੇ ਮਨੋ ਸੋਇ ਕੈ ਖਾਇ ਧਤੂਰੇ॥ ਕ੍ਰਿ.੧੫੬੧-੪

ਛਾਰ ਚੜ੍ਹਾਇਕੈ ਅੰਗ ਮਲੰਗ ਰਹੇ ਮਨੋ ਸੋਇ ਪਿਯੇ ਬਿਜਯਾ ਕੇ॥ ਚ.੫੨,੮੫-੪

ਝੰਡਾ ਗੱਡ ਗਾਢੇ॥ ਚੰਡੀ ਚ.੯੦-੩,

ਝੰਡਾ ਗੱਡ ਗਾਢੇ॥ ਬਚਿ.੩੬-੨, ੩੨-੩

ਟੂਕ ਟੂਕ ਹ੍ਵੈ ਭੂ ਪਰ ਪੁਨਿ ਝਰੇ॥ ਚ.੪੦੫, ੨੫੭-੪,

ਟੂਕ ਟੂਕ ਹੁਐ ਗਿਰੇ ਧਰਣ ਪਰ ਆਹਵ ਛੋਰ ਨ ਭਾਜੇ॥ ਪਾਰਸਵ.੧੦੨-੭

ਟੂਕ ਟੂਕ ਹੁਐ ਗਿਰਤ ਨ ਘਰ ਕੌਹੂ ਬੁਝਹੀਂ॥ ਰਾਮਾਵ.੫੬੦-੨

ਟੂਕ ਟੂਕ ਹੁਐ ਗਿਰੇ ਨ ਪਗ ਪਾਛੇ ਢਿਰੇ॥ ਸੂਰਜਾਵ.੧੦-੨,

ਟੂਕ ਟੂਕ ਹੈ ਸਭੇ ਪਸਰਿਯਾਂ ਜਾਇ ਹੈਂ॥ ਚ.੨੨੮,੧੫-੩

ਟੂਕ ਟੂਕ ਕਰ ਡਾਰੇ ਆਯੁਧ ਧਾਰ ਕੈ॥ ਉਕਤਿ੧੩-੪,

ਟੂਕ ਟੂਕ ਹ੍ਵੈ ਗਿਰੈਂ ਨ ਮੋਰੈਂ ਨੈਕ ਮਨ॥ ਚ.੨੦੦,੧੪-੩, ੧੫੧, ੮-੩

ਪਸਚਮ ਭਾਨ ਉਦਿਯੋ ਕਹੂੰ ਕਾਹੇ ਨ ਗੰਗ ਬਹੀ ਉਲਟੀ ਅਨੁਮਾਨੋ॥ ਰੁਦ੍ਰ੪੯੬-੨

ਪੱਛਮ ਸੂਰ ਚੜਯੋ ਸੁਨੀਯੈ ਉਲਟੀ ਫਿਰ ਗੰਗ ਬਹੀ ਅਬ ਆਵੈ॥ ਕ੍ਰਿ.੨੩੨੩-੧

ਤਾਂ ਛਬਿ ਕੀ ਉਪਮਾ ਅਤਿ ਹੀ ਕਬਿ ਨੇ ਮੁਖ ਤੇ ਇਮ ਭਾਖ ਸੁਨਾਈ॥

ਕ੍ਰਿ.੨੦੧-੩

ਤਾਂ ਛਬਿ ਕੀ ਉਪਮਾ ਅਤਿ ਹੀ ਕਵਿ ਨੇ ਅਪਨੇ ਮਨ ਮੈ ਲਖ ਪਾਈ॥

ਉਕਤਿ੍ ੧੮੪-੩

ਨੋਟः-ਇਹ ਪੰਨਾ ਨੰਬਰ ਨਹੀਂ, ਬਲਕਿ ਹਰੇਕ ਅਧਿਆਇ ਦੀ ਲਾਈਨ ਨੰਬਰ ਹਨ।

# ਪਰਮਾਣ/ਤਸ਼ਬੀਹਾਂ/ ਜਿਵੇਂ/ਮਨਹੁ/ ਇਸ ਤਰ੍ਹਾਂ/ ਜਿਮ/ਜਿਉਂ/ ਉਪਮਾਨ/ਉਪਮੇਹ ਇਕਸਾਰਤਾ

(ਇੰਨ੍ਹਾਂ ਕੁੱਝ ਲਾਈਨਾਂ ਦੇ ਅਰਥ ਦਿੱਤੇ ਜਾ ਰਹੇ ਹਨ)

ਭਾਨੁ ਤੇ ਜਿਉਂ ਤਮ, ਪਉਨ ਤੇ ਜਿਉਂ ਘਨੁ, ਮੋਰ ਤੇ ਜਿਉਂ ਫਨਿ ਤਿਉਂ ਸੁਕਚਾਨੇ॥ ਸੂਰ ਤੇ ਕਾਤੁਰੁ, ਕੂਰ ਤੇ ਚਾਤੁਰੁ, ਸਿੰਘ ਤੇ ਸਾਤੁਰੁ ਏਣਿ ਡਰਾਨੇ॥ ਸੂਮ ਤੇ ਜਿਉਂ ਜਸ, ਬਿਓਗ ਤੇ ਜਿਉਂ ਰਸੁ, ਪੂਤ ਕਪੂਤ ਤੇ ਜਿਉਂ ਬੰਸੁ ਹਾਨੇ॥ ਧਰਮ ਜਿਉਂ ਕਰੁੱਧ ਤੇ, ਭਰਮ ਸੁਬੁੱਧ ਤੇ, ਚੰਡ ਕੇ ਜੁੱਧ ਤੇ ਦੈਤ ਪਰਾਨੇ॥

ਸ਼ਬਦਾਰਥ ਪੰ:੧੧੧ (ਚੰਡੀ ਚਰਿਤ੍) ਉਕਤਿ ਬਿਲਾਸ

> ਸੂਰਜ ਤੋਂ ਹਨੇਰਾ, ਹਵਾ ਤੋਂ ਬੱਦਲ, ਮੋਰ ਤੋਂ ਸੱਪ, ਬਹਾਦਰ ਤੋਂ ਗੀਦੀ, ਝੂਠ ਤੋਂ ਅਕਲਮੰਦ, ਸ਼ੇਰ ਤੋਂ ਮ੍ਰਿਗ, ਸੂਮ ਤੋਂ ਜੱਸ, ਵਿਯੋਗ ਤੋਂ ਆਨੰਦ, ਨਲਾਇਕ ਪੁੱਤ ਤੋਂ ਖਾਨਦਾਨ ਦੀ ਨਿੰਦਾ, ਧਰਮ ਤੋਂ ਕ੍ਰੋਧ ਅਤੇ ਸੁਬੁੱਧ ਤੋਂ ਭਰਮ ਜਿਵੇਂ ਦੂਰ ਭੱਜ ਜਾਂਦਾ ਹੈ, ਇਸ ਤਰਾਂ ਚੰਡੀ ਦੇ ਯੁੱਧ ਸਮੇਂ ਦੈਂਤ ਨੱਸ ਗਏ।

ਇਮ ਕਰਨ ਲਾਗ, ਲਪਟੈਂ ਲਬਾਰ। ਜਿਮ ਜੁੱਬਣ-ਹੀਣ, ਲਪਟਾਇ ਨਾਰਿ॥ ਜਿਮ ਦੰਤ ਰਹਤ, ਗਹਿ ਸ੍ਵਾਨ ਸ਼ਸ਼ਕ॥ ਜਿਮ ਗਏ ਬੈਸ ਬਲ ਬੀਰਜ ਰਸਕ॥ ਜਿਮ ਦਰਬ ਹੀਣ, ਕਛੁ ਕਰਿ ਬਪਾਰ॥ ਜਣੁ ਸਸਤ੍ਰ ਹੀਣ, ਰੁੱਝਯੋ ਜੁੱਝਾਰਿ॥ ਜਿਮ ਰੂਪ ਹੀਣ, ਬੇਸਯਾ ਪ੍ਰਭਾਵ॥ ਜਣੁ ਬਾਜ ਹੀਣ, ਰਥ ਕੋ ਚਲਾਵ॥ ਸ਼.ਪੰ:੨੭੦ (ਚੋਬੀਸ ਅਵਤਾਰ)

> ਝੂਠਾ, ਗੱਪੀ ਜਾਂ ਲਪੇਟ-ਸੰਖ ਜੋ ਅੰਦਰੋਂ ਕੁੱਝ ਨਾ ਹੋਵੇ, ਪਰ ਬਾਹਰੋਂ ਸਭ ਕੁੱਝ ਦਿਸੇ, ਉਸਦਾ ਔਗ-ਭਭੂਕਾ ਹੋਣਾ ਇਸ ਤਰਾਂ ਲੱਗਦਾ ਹੈ ਜਿਵੇਂ, ਬੁੱਢਾ ਔਰਤ ਨਾਲ ਲਿਪਟਿਆ ਹੋਵੇ, ਦੰਦਾਂ ਬਿਨਾਂ ਕੁੱਤੇ ਦਾ ਸਹਿਆ ਫੜਿਆ ਹੋਵੇ, ਉਮਰ, ਬਲ ਤੇ ਬੀਰਜ ਖਤਮ ਹੋਣ ਪੁਰ ਰਸੀਆ ਮਰਦ ਤਰਲੇ ਮਾਰਦਾ ਹੈ, ਕੰਗਾਲ ਵਪਾਰ ਕਰਨ ਦੀਆਂ ਸਕੀਮਾਂ ਘੜੇ, ਬਿਨ-ਬਸਤ੍ਰ ਤੋਂ ਜੰਗ ਲੜਨਾ, ਰੂਪ-ਹੀਣ ਵੇਸਵਾ, ਜਾਂ ਹਾਥੀ ਬਿਨਾਂ ਰਥ ਚਲੋਣਾ ਹੁੰਦਾ ਹੈ।

ਕਉਲ ਜਿਉਂ ਪ੍ਰਭਾਤ ਤੈ, ਬਿਛਰਯੋ ਮਿਲੀ ਬਾਤ ਤੈ, ਗੁਨੀ ਜਿਉਂ ਸੁਰ ਸਾਤ ਤੈ, ਬਚਾਯੋ ਚੋਰ ਗਾਤ ਤੈ॥ ਜੈਸੇ ਧਨੀ ਧਨ ਤੈ, ਅਉ ਰਿਨੀ ਲੋਕ ਮਨਿ ਤੈ, ਲਰਈਯਾ ਜੈਸੇ ਰਨ ਤੈ, ਤਜਈਯਾ ਜਿਉਂ ਨਸਾਤ ਤੈ॥ ਜੈਸੇ ਦੁਖੀ ਸੁਖ ਤੈ, ਅਭੁਖੀ ਜੈਸੇ ਭੁਖ ਤੈ, ਸੁ

ਰਾਜਾ ਸਤਰੁ ਆਪਨੇ ਕੋ, ਸੁਨੇ ਜੈਸੇ ਘਾਤ ਤੈ॥ ਹੋਤ ਹੈ ਪ੍ਰਸੰਨ ਜੇਤੇ ਏਤੇ ਏਤੀ ਬਾਤਨ ਤੈ, ਹੋਤ ਹੈਂ ਪ੍ਰਸੰਨਯ ਗੋਪੀ ਤੈਸੇ ਕਾਨ੍ਹ ਬਾਤ ਤੈ॥ ਬ.੩੯੫ (ਕ੍ਰਿਸ਼ਨਾਵਤਾਰ)

› ਕ੍ਰਿਸ਼ਨ ਦੀ ਕਥਾ-ਵਾਰਤਾ ਤੋਂ ਗੋਪੀਆਂ ਇਸ ਤਰਾਂ ਖੁਸ਼ ਹੁੰਦੀਆਂ ਹਨ ਜਿਵੇਂ, ਕਉਲ-ਫੁਲ ਸਵੇਰਾ ਹੋਣ ਤੇ, ਵਿਛੜੀ ਵਸਤੂ ਮਿਲਨ ਤੇ, ਗੁਣੀਆ ਸੱਤਾਂ ਸੁਰਾਂ ਦੇ ਸਹੀ ਮੇਲ ਨੂੰ ਸੁਣ ਕੇ, ਚੋਰ ਨੂੰ ਫਾਂਸੀ ਤੋਂ ਬਚਣ ਕਰਕੇ, ਧਨੀ ਧਨ ਮਿਲਣ ਤੇ, ਗਰੀਬ ਖਜ਼ਾਨਾ ਮਿਲਣ ਤੇ, ਜੁਝਾਰੂ ਜੰਗ ਵਿਚ, ਖਿਸਕੂ ਨੱਸ ਕੇ ਬਚਣ ਵੇਲੇ, ਦੁਖੀ ਸੁੱਖ ਵੇਲੇ, ਭੁੱਖਾ ਰੱਜਣ ਵੇਲੇ, ਰਾਜਾ ਦੁਸ਼ਮਨ ਦੀ ਮੌਤ ਦੀ ਖਬਰ ਸੁਣ ਕੇ ਖੁਸ਼ ਹੁੰਦਾ ਹੈ।

ਜਿਉਂ ਨ ਹਲੈਂ ਗਿਰਿ ਕੰਚਨ ਕੋ, ਅਤਿ ਹਾਥਨ ਕੋ ਬਲ ਕੋਉ ਧਰੈ॥ ਅਰੁ ਜਿਉਂ ਧਰੂਅ-ਲੋਕ ਚਲੈ ਨ ਕਹੂੰ, ਸ਼ਿਵ ਮੂਰਤਿ ਜਿਉਂ ਕਬਹੂੰ ਨ ਚਰੈ॥ ਬਰ ਜਿਉ ਨ ਸਤੀ ਸਤਿ ਛਾਡ ਪਤਿਬ੍ਰਤਿ, ਜਿਉਂ ਸਿੱਧ ਜੋਗ ਮੈ ਧਿਆਨ ਧਰੈ॥ ਤਿਉਂ ਸਯਾਮ ਚਮੂੰ ਮਧਿ 'ਸਵੱਛ' ਨਰੇਸ, ਹਠੀ ਰਨ ਤੇ ਨਹੀਂ ਨੈਕੁ ਟਰੈ॥ ਬ.੫੬੧ (ਕ੍ਰਿਸ਼ਨਾਵਤਾਰ)

› ਹੱਥਾਂ ਦਾ ਬਹੁਤ ਜੋਰ ਲਉਣ ਤੇ ਵੀ ਸੁਮੇਰ-ਪਰਬਤ ਨਹੀਂ ਹਿਲਦਾ, ਜਿਵੇਂ ਧਰੂ ਤਾਰਾ ਨਹੀਂ ਚੱਲਦਾ, ਪਾਰਬ੍ਰਹਮ, ਕਰਤਾਰ ਦਾ ਰੂਪ-(ਸ਼ਿਵ ਜੀ) ਜੋ ਕਾਮਦੇਵ ਤੋਂ ਮਾਤ ਨਹੀਂ ਖਾਂਦਾ, ਸ੍ਰੇਸ਼ਟ ਸਤੀ ਨਾਰ ਪਤੀਬ੍ਰਤ ਨਹੀਂ ਤੋੜਦੀ, ਸਿੱਧ ਜੋਗੀ ਧਿਆਨ ਤੋਂ ਨਹੀਂ ਹੱਟਦਾ, ਇਸ ਤਰ੍ਹਾਂ ਕ੍ਰਿਸ਼ਨ ਜੀ ਦੀ ਫੌਜ ਵਿੱਚੋਂ 'ਸਵੱਛ' ਯੋਧਾ ਨਹੀਂ ਟਲਦਾ।

ਜੈਸੇ ਬਾਰ ਖੇਤ ਕਉ, ਜੁ ਕਾਲਵਾਸ ਚੇਤ ਕਉ, ਸੁ ਭਿੱਛ ਦਾਨ-ਦੇਤ ਕਉ, ਸੁ ਕੰਕਨ ਜਿਉਂ ਕਰ ਕੋ॥ ਜੈਸੇ ਦੇਹ ਪ੍ਰਾਨ ਕਉ, ਪ੍ਰਵੇਖ ਸਸਿ ਭਾਨੁ ਕਉ, ਅਗਿਆਨ ਜੈਸੇ ਗਿਆਨ ਕਉ, ਸੁ ਗੋਪੀ ਜੈਸੇ ਹਰਿ ਕੋ॥ ਜਿਉਂ ਤੜਾਗ ਆਪ ਕਉ, ਸੁ ਮਾਲਾ ਜੈਸੇ ਜਾਪੁ ਕਉ, ਸੁ ਪੁੰਨਿ ਜੈਸੇ ਪਾਪ ਕਉ, ਜਿਉ ਆਲਬਾਲ ਤਰੁ ਕੋ॥ ਜੈਸੇ ਉਡ ਧਰੂਅ ਕਉ, ਸਮੁੰਦਰ ਜੈਸੇ ਭੂਅ ਕਉ, ਸੁ ਤੈਸੇ ਘੇਰਿ ਲੀਨੋ ਹੈ ਖੜਗ ਸਿੰਘ ਬਰ ਕੋ॥ ਬ.੬੨੬ (ਕ੍ਰਿਸ਼ਨਾਵਤਾਰ)

› ਜਿਸ ਤਰਾਂ ਵਾੜ ਖੇਤ ਨੂੰ ਘੇਰੀ ਰੱਖਦੀ ਹੈ, ਮੌਤ ਦੀ ਫਾਹੀ ਜੀਵ ਆਤਮਾ ਨੂੰ, ਮੰਗਤੇ ਦਾਨੀ ਨੂੰ, ਕੜਾ ਗੁੱਟ ਨੂੰ, ਸਰੀਰ ਰੂਹ ਨੂੰ, ਪਰਵਾਰ ਚੰਦ ਜਾਂ ਸੂਰਜ ਨੂੰ, ਅਗਿਆਨ ਨੂੰ ਗਿਆਨ, ਗੋਪੀਆਂ ਕ੍ਰਿਸ਼ਨ ਨੂੰ, ਬੰਨ੍ਹ ਪਾਣੀ ਨੂੰ, ਮਾਲਾ ਸਿਮਰਨ ਨੂੰ, ਪੁੰਨ ਪਾਪ ਨੂੰ, ਵੱਟ ਦ੍ਰਖਤ ਨੂੰ, ਤਾਰੇ ਧਰੂ ਨੂੰ, ਸਮੁੰਦਰ ਧਰਤੀ ਨੂੰ ਘੇਰੀ ਖੜ੍ਹਾ ਹੈ, ਇਸੇ ਤਰ੍ਹਾਂ ਸ੍ਰੇਸ਼ਟ, ਉਤਮ, ਮੁਖੀ ਯੋਧੇ 'ਖੜਗ ਸਿੰਘ' ਨੂੰ ਕੋਰਵਾਂ, ਪਾਂਡਵਾਂ ਤੇ ਜਾਦਵਾਂ ਦੀਆਂ ਫੌਜਾਂ ਨੇ ਘੇਰ ਲਿਆ ਹੈ।

ਜੈਸੇ ਝੂਠ ਸਾਚ ਸੋਂ, ਪਖਾਨ ਜੈਸੇ ਕਾਚ ਸੋਂ, ਅਉ ਪਾਰਾ ਜੈਸੇ ਆਂਚ ਸੋਂ, ਪਤਊਆ ਜਿਉਂ ਲਹਿਰ ਸੋਂ॥ ਜੈਸੇ ਗਿਆਨ ਮੋਹ ਸੋਂ, ਬਿਬੇਕ ਜੈਸੇ ਦ੍ਰੋਹ ਸੋਂ, ਤਪੱਸੀ ਦਿਜ ਧ੍ਰੋਹਿ ਸੋਂ,

ਅਨਰ ਜੈਸੇ ਨਰ ਸੋਂ॥ ਲਾਜ ਜੈਸੇ ਕਾਮ ਸੋਂ, ਸੁ ਸੀਤ ਜੈਸੇ ਘਾਮ ਸੋਂ, ਅਉ ਪਾਪ 'ਰਾਮ' ਨਾਮ ਸੋਂ, ਅਛਰ ਜੈਸੇ ਛਰ ਸੋਂ॥ ਸੁਮਤਾ ਜਿਉਂ ਦਾਨ ਸੋਂ, ਜਿਉਂ ਕ੍ਰੋਧ ਸਨਮਾਨ ਸੌਂ, ਸੁ ਸਯਾਮ ਕਬਿ ਐਸੇ ਆਇ ਭਿਰਯੋ ਹਰਿ ਹਰਿ ਸੋਂ॥ ਬ.੭੫੩ (ਕ੍ਰਿਸ਼ਨਾਵਤਾਰ)

› ਜਿਵੇਂ ਝੂਠ ਸੱਚ ਨਾਲ ਭਿੜ ਪੈਂਦਾ ਹੈ, ਪੱਥਰ ਕੱਚ ਨਾਲ, ਪਾਰਾ ਸੇਕ ਨਾਲ, ਪੱਤਾ ਹਵਾ ਦਾ ਧੱਕਾ ਜਾਂ ਪਾਣੀ ਦੀ ਲਹਿਰ ਨਾਲ, ਗਿਆਨ ਮੋਹ ਨਾਲ, ਤਮੀਜ਼ ਮੰਦ ਵਿਚਾਰ ਨਾਲ, ਵਿਦਵਾਨ ਬ੍ਰਾਹਮਣ ਮਾਇਆ ਦੀ ਖਿੱਚ ਨਾਲ, ਮਰਦ ਹਿਜੜੇ ਨਾਲ, ਸ਼ਰਮ ਕਾਮ ਨਾਲ, ਠੰਢ ਧੁੱਪ ਨਾਲ, ਪਾਪ ਵਿਆਪਕ (ਵਾਹਿਗੁਰੂ) ਸਿਮਰਨ ਨਾਲ, ਛਲ-ਰਹਿਤ ਕਪਟੀ ਨਾਲ, ਕੰਜੂਸੀ-ਪੁਣਾ ਦਾਨ ਨਾਲ, ਕ੍ਰੋਧ ਆਦਰ-ਸਤਿਕਾਰ ਨਾਲ, ਸੋ ਇਸੇ ਤਰ੍ਹਾਂ ਹੀ ਬਦੀ (ਸ੍ਰਿੰਗਾਲ) ਨੇਕੀ (ਕ੍ਰਿਸ਼ਨ) ਨਾਲ ਆ ਭਿੜੀ ਹੈ।

ਪੰਖ-ਹੀਨ ਕਹਾਂ ਉਡਾਇਬ, ਨੈਨ-ਹੀਨ ਨਿਹਾਰ॥ ਸਸਤ੍ਰ-ਹੀਨ ਜੁਧਾਨ ਪੈਠਬ, ਅਰਥ-ਹੀਨ ਬਿਚਾਰ॥ ਦਰਬ-ਹੀਣ ਬਪਾਰ ਜੈਸਕ, ਅਰਥ ਬਿਨੁ ਇਸਲੋਕ॥ ਆਂਖ-ਹੀਣ ਬਿਲੋਕਬੋ ਜਗਿ ਕਾਮਕੇਲ ਅਕੋਕ॥ ਗਿਆਨ-ਹੀਣ ਸੁ ਪਾਠ ਗੀਤਾ, ਬੁੱਧਿ-ਹੀਣ ਬਿਚਾਰ॥ ਹਿੰਮਤ-ਹੀਣ ਜੁਧਾਨ ਜੂਝਬ, ਕੇਸ-ਹੀਣ ਕੁਮਾਰ॥ ਬ.੯੭੬ ਕ੍ਰਿਸ਼ਨਾਵਤਾਰ

› ਖੰਭਾਂ ਬਿਨਾਂ ਉਡਣਾ, ਅੱਖਾਂ ਬਿਨ ਦੇਖਣਾ, ਬਿਨ ਸ਼ਸਤ੍ਰ ਰਣ-ਭੂਮੀ ਜਾਣਾ, ਬਗੈਰ ਮਤਲਬ ਗੱਲ ਕਰਨਾ, ਧਨ ਬਿਨਾਂ ਵਪਾਰ, ਅਰਥ ਬਿਨ ਸ਼ਲੋਕ, ਅੰਨ੍ਹੇ ਦਾ ਦੇਖਣਾ, ਬਿਨ ਜਾਣਕਾਰੀ ਦੇ ਕਾਮ-ਕਲੋਲ, ਗਿਆਨ ਬਿਨਾਂ ਪਾਠ, ਬੁੱਧ ਬਿਨਾਂ ਵਿਚਾਰ, ਹਿੰਮਤ ਬਿਨਾਂ ਯੁੱਧ, ਕੇਸਾਂ ਬਿਨ ਮਰਦ ਇਸ ਤਰ੍ਹਾਂ ਹੈ, ਕਿ ਪੁੰਨ ਸਮਝਦੇ ਹੋਏ ਪਾਪ ਕਰੀਏ।

ਜਿਮ ਨਾਵ ਖੇਵਟ ਹੀਨ॥ ਜਿਮ ਦੇਹ ਅਰਬਲ-ਛੀਨ॥ ਜਿਮ ਗਾਂਵ ਰਾਵ-ਬਿਹੀਨ॥ ਜਿਮ ਉਰਬਰਾ ਕ੍ਰਿਸ-ਛੀਨ॥ ਜਿਮ ਦਿਰਬ-ਹੀਣ ਭੰਡਾਰ॥ ਜਿਮ ਸਾਹਿ-ਹੀਣ ਬਿਪਾਰ॥ ਜਿਮ ਅਰਥ-ਹੀਣ ਕਬਿਤ॥ ਬਿਨੁ ਪ੍ਰੇਮ ਕੇ ਜਿਮ ਮਿੱਤ॥ ਜਿਮ ਰਾਜ-ਹੀਣ ਸੁਦੇਸ॥ ਜਿਮ ਸੈਣ-ਹੀਨ ਨਰੇਸ॥ ਜਿਮ ਗਿਆਨ-ਹੀਣ ਜੁਗੇਂਦ੍ਰ॥ ਜਿਮ ਭੂਮ-ਹੀਣ ਮਹੇਂਦ੍ਰ॥ ਜਿਮ ਅਰਥ-ਹੀਣ ਬਿਚਾਰ॥ ਜਿਮ ਦਰਬ-ਹੀਣ ਉਦਾਰ॥ ਜਿਮ ਅੰਕੁਸ-ਹੀਣ ਗਜੇਸ॥ ਜਿਮ ਸੈਣ-ਹੀਣ ਨਰੇਸ॥ ਜਿਮ ਸਸਤ੍ਰ-ਹੀਣ ਲੁਝਾਰ॥ ਜਿਮ ਬੁੱਧਿ ਬਾਝ ਬਿਚਾਰ॥ ਜਿਮ ਨਾਰਿ-ਹੀਣ ਭਤਾਰ॥ ਜਿਮ ਕੰਤ-ਹੀਣ ਸੁਨਾਰ॥ ਜਿਮ ਬੁੱਧਿ-ਹੀਣ ਕਬਿੱਤ॥ ਜਿਮ ਪ੍ਰੇਮ-ਹੀਣ ਸੁਮਿੱਤ॥ ਜਿਮ ਦੇਸ ਭੂਪ-ਬਿਹੀਨ॥ ਬਿਨੁ ਕੰਤ ਨਾਰਿ ਅਧੀਨ॥ ਜਿਹ ਭਾਂਤਿ ਬਿਪ੍ਰ ਅਬਿੱਦਿ॥ ਜਿਮ ਅਰਥ ਹੀਣ ਸਬਿੱਦਿ॥ ਬ ੯੦੧(ਉਪਾਵਤਾਰ)

› ਜਿਵੇਂ ਮਲਾਹ ਕਮਜ਼ੋਰ ਹੋਵੇ, ਥੋੜੀ ਉਮਰ ਵਾਲਾ, ਮੁਖੀਆ ਬਿਨ ਪਿੰਡ, ਮਾੜੀ ਫਸਲ ਵਾਲੀ ਧਰਤੀ, ਦੌਲਤ ਤੋਂ ਸੱਖਣਾ ਖਜ਼ਾਨਾ, ਵਪਾਰ ਬਿਨਾਂ ਸ਼ਾਹ, ਰਾਜੇ ਬਿਨਾਂ ਦੇਸ਼, ਫੌਜ ਬਿਨਾਂ ਬਾਦਸ਼ਾਹ, ਗਿਆਨ-ਹੀਣ ਮਹੰਤ, ਜ਼ਮੀਨ ਬਿਨਾਂ ਕਿਸਾਨ, ਧਨ-ਹੀਣ

ਦਾਨੀ, ਅੰਕੁਸ ਬਿਨ ਵੱਡਾ ਹਾਥੀ, ਸ਼ਸਤ੍-ਹੀਣ ਯੋਧਾ, ਨਾਰ ਬਿਨ ਪਤੀ, ਪਤੀ ਬਿਨ ਨੇਕ ਇਸਤ੍ਰੀ, ਜਿਵੇਂ ਕੰਤ ਬਿਨ ਨਾਰ ਅੱਧੀ ਭੀ ਨਹੀਂ, ਮੂਰਖ ਬਾਮ੍ਹਣ, ਅਤੇ ਪੜ੍ਹਿਆ ਹੋਇਆ ਵਿਦਿਆਵਾਨ ਜੋ ਅਰਥ ਨਹੀਂ ਜਾਣਦਾ, ਉਹ ਹੱਥ ਵਿਚ ਦੀਪਕ ਫੜ ਕੇ ਭੀ ਅੰਨ੍ਹੇ ਖੂਹ ਵਿਚ ਡਿੱਗੇਗਾ।

ਨਿਸ-ਨਾਥ ਦੇਖਿ ਆਨਨ ਰਿਸਾਨ॥ ਜਲਿ ਜਾਇ ਨੈਨ ਲਹਿ ਰੋਸ ਮਾਨ॥ ਤਮ ਨਿਰਖਿ ਕੇਸ, ਕੀਅ ਨੀਚ ਡੀਠ॥ ਛਪਿ ਰਹਾ ਜਾਨੁ ਗਿਰ ਹੇਮ ਪੀਠ॥ ਕੰਠਹਿ ਕਪੋਤਿ ਲਖਿ ਕੋਪ ਕੀਨ॥ ਨਾਸਾ ਨਿਹਾਰ ਬਨਿ ਕੀਰ ਲੀਨ॥ ਰੋਮਾਵਲਿ ਹੇਰਿ ਜਮੁਨਾ ਰਿਸਾਨ॥ ਲੱਜਾ ਮਰੰਤ ਸਾਗਰ ਡੁਬਾਨ॥ ਬਾਹੂ ਬਿਲੋਕ ਲਾਜੈ ਮ੍ਰਿਨਾਲ॥ ਖਿਸਿਯਾਨ ਹੰਸ ਅਵਿਲੋਕ ਚਾਲ॥ ਜੰਘਾ ਬਿਲੋਕਿ ਕਦਲੀ ਲਜਾਨ॥ ਨਿਸ ਰਾਟ ਆਪ ਘਟਿ ਰੂਪ ਮਾਨ॥

ਬ.੯੦੫ (ਉਪਾਵਤਾਰ ਰੁਦ੍-ਦੱਤ)

› ਚੰਦ੍ਮਾ ਮੁਖੜਾ ਦੇਖ ਕੇ ਖਿਝਦਾ ਹੈ, ਕਉਲ-ਫੁੱਲ ਨੈਣ ਦੇਖ ਕੇ ਗੁੱਸਾ ਕਰਦੇ ਹਨ, ਹਨੇਰੇ ਨੇ ਕਾਲੇ ਕੇਸ ਦੇਖ ਕੇ ਨਜ਼ਰ ਨੀਵੀਂ ਕਰ ਲਈ ਜਿਵੇਂ ਹਿਮਾਲੀਆ ਪਿੱਛੇ ਜਾ ਲੁਕਿਆ ਹੋਵੇ, ਗਰਦਨ ਦੇਖ ਕਬੂਤਰਾਂ ਨੇ ਗੁੱਸਾ ਕੀਤਾ, ਨੱਕ ਦੇਖ ਤੋਤਿਆਂ ਨੇ ਬਣਵਾਸ ਲੈ ਲਿਆ, (ਸਰੀਰ ਪੁਰ) ਰੋਮਾਂ ਦੀਆਂ ਕਤਾਰਾਂ ਦੇਖ ਜਮੁਨਾ ਸ਼ਰਮ ਦੀ ਮਾਰੀ ਸਾਗਰ ਵਿੱਚ ਗ਼ਰਕ ਹੋ ਗਈ, ਬਾਹਾਂ ਦੇਖ ਕਉਲ-ਫੁੱਲ ਦੀ ਨਾਲੀ ਸੰਗਦੀ ਹੈ, ਚਾਲ ਦੇਖ ਹੰਸ ਛਿੱਥੇ ਪੈਂਦੇ ਹਨ, ਪੱਟ ਦੇਖ ਕੇਲਿਆਂ ਦੇ ਤਨੇ ਸ਼ਰਮਾਉਂਦੇ ਹਨ, ਰਾਤ ਦਾ ਰਾਜਾ 'ਚੰਦ' ਆਪਣਾ ਰੂਪ ਘਟੀਆ ਮੰਨਦਾ ਹੈ।

ਕੰਚਨ ਕੂਟ ਗਿਰਯੋ ਕਹੁ ਕਾਹੇ ਨ, ਸਾਤਓ ਸਾਗਰ ਕਯੋਂ ਨ ਸੁਕਾਨੋ॥ ਪਸਚਮ ਭਾਨੁ ਉਦਯੋ ਕਹੁ ਕਾਹੇ ਨ, ਗੰਗ ਬਹੀ ਉਲਟੀ ਅਨੁਮਾਨੋ॥ ਅੰਤਿ ਬਸੰਤ ਤਪਯੋ ਰਵਿ ਕਾਹੇ ਨ, ਚੰਦ ਸਮਾਨ ਦਿਨੀਸ ਪ੍ਰਮਾਨੋ॥ ਕਯੋਂ ਡਮਡੋਲ ਡੁਬੀ ਨ ਧਰਾ ਮੁਨਿ-ਰਾਜਨਿਪਾਤਨਿ ਤਯੋਂ ਜਗ ਜਾਨੋ॥

ਬ.੯੫੭ (ਉਪਾਵਤਾਰ)

› ਸੁਮੇਰ ਪਰਬਤ ਪੱਧਰਾ ਹੋ ਸਕਦਾ ਹੈ, ਸੱਤੇ ਸਮੁੰਦਰ ਸੁੱਕ ਸਕਦੇ ਹਨ, ਸੂਰਜ ਪੱਛਮ ਵੱਲੋਂ ਚੜ੍ਹੇ, ਗੰਗਾ ਉਲਟੀ ਵਹਿਣ ਲੱਗੇ, ਬਸੰਤ-ਅੰਤ ਤੇ ਸੂਰਜ ਬਹੁਤ ਗਰਮ ਹੋਵੇ, ਜਾਂ ਸੂਰਜ ਚੰਦ ਵਾਂਗ ਠੰਢਾ ਹੋ ਜਾਏ, ਹਿਲੋਰੇ ਖਾਕੇ ਧਰਤੀ ਡੁੱਬ ਨ ਜਾਵੇ, ਇਸਦੇ ਬਾਵਜੂਦ ਭੀ ਮਰਨਾ ਅਟੱਲ ਸਮਝੋ।

ਅਰੁਣ ਪਛਮਹਿ ਉਗ੍ਗੈ ਬਰੁਣੁ ਉਤਰ ਦਿਸ ਤੱਕੈ॥ ਮੇਰ ਪੰਖ ਕਰਿ ਉਡੈ ਸਰਬ ਸਾਇਰ ਜਲ ਸੁੱਕੈ॥ ਕੋਲ ਦਾੜ੍ਹ ਕੜਮੁੜੈ ਸਿਮਟਿ ਫਨੀਅਰ ਫਣ ਫਟੈ॥ ਉਲਟਿ ਜਾਨ੍ਹਵੀ ਬਹੈ ਸੱਤ 'ਹਰੀਚੰਦੇ' ਹਟੈ॥ ਸੰਸਾਰ ਉਲੱਟ ਪੁਲੱਟ ਹ੍ਵੈ ਧਸਕਿ ਧਉਲ ਧਰਣੀ ਫਟੈ॥ ਸੁਨਿ ਨ੍ਰਿਪ

'ਅਬਿਬੇਕ' ਸੁ 'ਬਿਬੇਕ' ਭਟਿ ਤੱਦਪਿ ਨ ਲਟਿ 'ਸੰਜਮ' ਹਟੈ॥ ਸ਼.੧੦੧੯ (ਰੱਦ੍-ਪਾਰਸਨਾਥ)

> ਸੂਰਜ ਪੱਛਮ ਵੱਲ ਚੜ੍ਹੇ, ਸਮੁੰਦਰ ਉਤਰ ਦਿਸ਼ਾ ਵੱਲ ਚਲਾ ਜਾਏ, ਸੁਮੇਰ-ਪਰਬਤ ਖੰਭ ਲਾਕੇ ਉਡੇ, ਸਾਗਰ ਸੁੱਕ ਜਾਏ, ਬੈਰਾਹ (ਸੂਰ) ਭਗਵਾਨ ਦੀ ਦਾੜ੍ਹ ਲਿਫ ਜਾਏ, ਸ਼ੇਸ਼ਨਾਗ ਦਾ ਫਣ ਸੁੰਗੜ ਕੇ ਫਟ ਜਾਏ, ਗੰਗਾ ਉਲਟੀ ਬਹੇ, ਹਰੀ ਚੰਦ ਸੱਚ ਤੋਂ ਮੂੰਹ ਮੋੜੇ, ਸੰਸਾਰ ਉਲਟ-ਪੁਲਟ ਕੇ ਧਸ ਜਾਵੇ, ਫਿਰ ਭੀ ਐ ਰਾਜਨ! ਅਗਿਆਨ ਦੇ ਅੱਗੇ ਗਿਆਨ ਦਾ 'ਸੰਜਮ' ਸੂਰਮਾ ਨਾ ਡਿੱਗੇਗਾ, ਨਾ ਯੁੱਧ ਤੋਂ ਟਲੇਗਾ।

ਬਾਂਕ ਸੀ ਬੀਨ ਸਿੰਗਾਰ ਅੰਗਾਰ ਸੋਂ, ਤਾਲ ਮ੍ਰਿਦੰਗ ਕ੍ਰਿਪਾਨ ਕਟਾਰੇ॥ ਦ੍ਵਾਲ ਸੀ ਜੌਨ ਜੁਭਾਈ ਸੀ ਜੇਬ, ਸਖੀ ਘਨਸਾਰ ਕਿ ਸਾਰ ਕੇ ਆਰੇ॥ ਰੋਗ ਸੇ ਰਾਗ ਬਿਰਾਗ ਸੇ ਬੋਲਬ, ਬਾਰਿਦ ਬੂੰਦ ਕਿ ਬਾਨ ਬਿਸਾਰੇ॥ ਹੂਲ ਸੇ ਹਾਵ ਹੁਲਾਸ ਸੋਂ ਹੇਰਬ, ਹਾਰ ਨ ਹੋਹਿ ਭੁਜੰਗਮ ਕਾਰੇ॥ ਅਸਫੋਟਕ ਕਬਿੱਤ

> ਬੀਨ ਵਿੰਗੂ ਵਾਂਗ, ਸ਼ਿੰਗਾਰ ਅੰਗਿਆਰ ਵਾਂਗ, ਮ੍ਰਿਦੰਗ ਕ੍ਰਿਪਾਨ ਵਾਂਗ, ਚੰਦ-ਚਾਨਣੀ ਜੰਗਲੀ ਅੱਗ ਵਾਂਗ, ਸਜਾਵਟ ਕੰਬਣੀ ਵਾਂਗ, ਕਪੂਰ ਫੌਲਾਦੀ ਆਰੇ ਵਾਂਗ, ਰਾਗ ਖਰ੍ਹਵੇ ਬੋਲਾਂ ਵਾਂਗ, ਕਣੀਆਂ ਵਿਸ਼ੈਲੇ ਤੀਰਾਂ ਵਾਂਗ, ਨਾਜ਼-ਨਖਰਾ ਧੱਕੇ ਵਾਂਗ, ਤੇ ਗਲੇ ਦੇ ਹਾਰ ਕਾਲੇ ਸੱਪਾਂ ਵਾਂਗ ਲੱਗਦੇ ਹਨ, ਪ੍ਰੀਤਮ ਦੇ ਵਿਛੋੜੇ ਵਿਚ।.....

ਕਾਂਟੇ ਸੋ ਕਾਜਰ ਕ੍ਰਾਂਤਿ ਕ੍ਰਿਪਾਨ ਸੀ, ਸੁਖ ਬਿਆਧਿ ਬਿਆਰ ਬਹੀ ਗੀ॥ ਕਾਲ ਸੀ ਕੋਕਿਲ ਕੂਕ ਕਰਾਲ, ਮ੍ਰਿਨਾਲ ਕਿ ਬਿਆਲ ਘਰੀ ਕਿ ਛਰੀ ਰੀ॥ ਭਾਹ ਸੋ ਭਉਨ ਭਯਾਨਕ ਭੂਖਨ, ਜੌਨ ਕੀ ਜਾਲ ਸੋ ਜਾਤ ਜਰੀ ਗੀ॥ ਬਾਨ ਸੀ ਬੀਨ ਬਿਨਾਂ ਬ੍ਰਿਜਰਾਜ, ਬਸੰਤ ਕੋ ਅੰਤ ਕਿ ਅੰਤ ਸਖੀ ਗੀ॥ ਸ਼.੧੨੨੬ (ਅਸਫੋਟਕ ਕਬਿੱਤ)

> ਕਾਜਲ ਕੰਡੇ ਵਾਂਗ, ਚਮਕ ਕ੍ਰਿਪਾਨ ਵਾਂਗ, ਹਵਾ ਬਿਮਾਰੀ ਵਾਂਗ, ਕੋਇਲ ਦੀ ਕੂਕ ਭਿਆਨਕ ਤੇ ਡਰਾਉਣੀ ਜਿਹੀ, ਕੰਵਲ-ਫੁੱਲ ਦੀ ਨਾਲੀ ਸੱਪ ਵਾਂਗ, ਸਮਾਂ ਛਲੀਏ ਵਾਂਗ, ਮਹਿਲ ਅੱਗ ਵਾਂਗ, ਗਹਿਣੇ ਭਿਆਨਕ, ਜਿਸਦੀ ਅੱਗ ਵਿਚ ਸੜਦੀ ਹਾਂ, ਬੀਨ ਤੀਰ ਵਾਂਗ, ਬ੍ਰਿਜਰਾਜ ਬਿਨਾਂ ਇਹ ਬਸੰਤ ਦਾ ਅੰਤ ਹੈ?, ਜਾਂ ਪਰਲੋ ਆਈ ਹੈ।

ਹਲਕਾ ਹਜਾਰ ਹਾਲੇ, ਹਯਨ ਹਥੇਲੈਂ ਹਾਲੀ, ਹਾਂਕਿ ਗਿਰਿ ਹਾਲਯੋ ਹੱਕ ਮਾਰੈ ਗਿਰਿ ਹਲਹਲਯੋ॥ ਹਲਾਹਲ ਧਰ ਹਾਲਯੋ ਹਾਲਯੋ ਭੂਅ ਲੋਕ ਸਬ, ਹਰਿ ਹੂੰ ਸਮੇਤ ਹਰਜੂ ਹੂੰ ਆਪ ਦਹਿਲਯੋ॥ ਮਹਾਂ ਹਾਲਚਾਲ ਮੈਂ ਹਿਰਾਸ ਭੈ ਨ 'ਸੰਗੋ' ਆਨਿ ਐਸੇ ਮਹਿਰੋਲਨ ਕੋ ਹਾਂਕਿ ਹਾਂਕਿ ਤੈਂ ਦਲਯੋ॥ ਹਿੰਗੁਲਾ ਹਿਮਾਲੈ ਹਾਲਯੋਂ, ਹਬਸ਼ ਹਰੇਵ ਹਾਲਯੋ, ਹੇਮ-ਗਿਰਿ ਹਾਲਯੋ ਹਠੀ ਨ ਤੈਂ ਹਠ ਤੇ ਹਲਯੋ॥ ਸ਼.੧੨੩੨ (ਅਸਫੋਟਕ ਕਬਿੱਤ)

> ਇਹ ਛੰਦ 'ਗੁਲੇਰ ਯੁੱਧ' ਅੰਦਰ ਭਾਈ ਸੰਗਤੀਆ ਸਿੰਘ ਤੇ ਹਨਵੰਤ ਸਿੰਘ

ਧਰਮਵੀਰਾਂ ਦੇ ਦਿਖਾਏ ਗਏ ਪਰਾਕ੍ਰਮ ਸਬੰਧੀ ਹਨ ਕਿ ਇੰਨਾਂ ਕੁੱਝ ਤਾਂ ਹਿੱਲ ਗਿਆ ਪਰ ਤੁਸੀਂ ਯੁੱਧ ਵਿਚ ਪਿੱਠ ਨਹੀਂ ਦਿਖਾਈ।

ਪ੍ਰਾਸ ਸੋ ਪ੍ਰਾਤ ਪਟਾ ਸੇ ਪਟੰਬਰ ਪਿਯਰੀ ਪਰੀ ਪਰਸੇ ਪ੍ਰਤਿ ਪਾਰੇ॥ ਪਾਂਸ ਸੀ ਪ੍ਰੀਤ ਕੁਪਯੋਗਸੀ ਪ੍ਰਾਕ੍ਰਿਤ ਪ੍ਰੇਤ ਸੇ ਪਾਨਿ ਪਰੋਸ ਨਿਹਾਰੇ॥ ਪਾਸ ਪਰੇਸਨ ਪਾਰਧਸੀ ਪਕਵਾਨ ਪਿਸਾਚ ਸੋ ਪੀਰ ਸੇ ਪਿਆਰੇ॥ ਪਾਪ ਸੋ ਪੁੰਨ ਪ੍ਰਵੇਸ ਕਰੈ ਜਬ ਤੇ ਗਏ ਪੀਯ ਪ੍ਰਦੇਸ ਪਿਯਾਰੇ॥ ਚ:੮੦ ਸੈਚੀ ਸੱਤਵੀਂ ਪੰ: ੩੪੦ (ਚਰਿਤ੍ਰੋਪਾਖਯਾਨ)

› ਖਾਣ-ਪੀਣ ਕੁਹਾੜੇ ਵਾਂਗ, ਕੱਪੜੇ ਚਾਬਕਾਂ ਵਾਂਗ, ਪ੍ਰੀਤਮ ਤੋਂ ਮਿਲਣ ਬਗੈਰ ਪੀਲੀ ਪੈ ਗਈ ਹਾਂ। ਪ੍ਰੀਤ ਫਾਂਸੀ ਵਾਂਗ, ਸਾਹਿਤਕ ਭਾਸ਼ਾ ਬੁਰੀ ਲੱਗਦੀ ਹੈ, ਗੁਆਂਢੀ ਪ੍ਰੇਤਾਂ ਵਾਂਗ, ਗੁਆਂਢਣਾਂ ਸ਼ਿਕਾਰਨਾਂ ਵਰਗੀਆਂ, ਪਕਵਾਨ ਭੂਤਾਂ ਵਰਗੇ, ਅਤੇ ਪਤੀ ਪ੍ਰਦੇਸ ਜਾਣ ਪਿੱਛੋਂ ਕੋਈ ਪ੍ਰਾਹੁਣਾ ਆਉਣਾ ਵੀ ਪਾਪ ਸਮਝਦਾ ਹੈ।

ਬਾਂਕ ਸੀ ਬੀਨ ਸ਼ਿੰਗਾਰ ਅੰਗਾਰ ਸੇ ਤਾਲ ਮ੍ਰਿਦੰਗ ਕ੍ਰਿਪਾਨ ਕਟਾਰੇ॥ ਜ੍ਵਾਲਸੀ ਜੋਨਿ ਜੁਡਾਈ ਸੀ ਜੇਬ ਸਖੀ ਘਨਸਾਰ ਕਿ ਸਾਰ ਕੇ ਆਰੇ॥ ਰੋਗ ਸੋ ਰਾਗ ਬਿਰਾਗ ਸੋ ਬੋਲਬ ਬਾਰਿਦ ਬੂੰਦ ਕਿ ਬਾਨ ਬਿਸਾਰੇ॥ ਬੈਨ ਸੋ ਬੈਨ ਭਾਲਾ ਜੈਸੇ ਭੂਖਨ ਹਾਰਨ ਹੋਹਿ ਭੁਜੰਗਮ ਕਾਰੇ॥ ਚ:੨੦੯ ਸੈਂਚੀ ੭ ਪੰ:੪੩੮ (ਚਰਿਤ੍ਰੋਪਾਖਯਾਨ)

› ਬੀਨ ਬਾਂਕ ਵਰਗੀ, ਸ਼ਿੰਗਾਰ ਅੰਗਾਰਾਂ ਵਰਗਾ, ਤਾਲ ਮ੍ਰਿਦੰਗ ਕ੍ਰਿਪਾਨ ਕਟਾਰ ਵਰਗਾ, ਚਾਂਦਨੀ ਅੱਗ ਯਾਨੀ ਸੀਤਲਤਾ ਤੇ ਸੋਭਾ ਵਧਾਉਣ ਵਾਲਾ ਜਿਵੇਂ ਆਰੇ ਚਲਾ ਰਿਹਾ ਸੀ। ਰਾਗ ਰੋਗ ਵਰਗਾ, ਬੋਲ ਵੈਰਾਗ ਵਰਗੇ, ਮੀਂਹ ਦੀਆਂ ਕਣੀਆਂ ਤੀਰਾਂ ਵਾਂਗ, ਗਹਿਣੇ ਭਾਲਿਆਂ ਵਾਂਗ ਤੇ ਗਲ ਦੇ ਹਾਰ ਮਾਨੋ ਕਾਲੇ ਸੱਪ ਬਣ ਗਏ ਲਗਦੇ ਸਨ।

ਬੈਰੀ ਸੀ ਬਯਾਰ ਬ੍ਰਿਲਾਪ ਸੌ ਬੋਲ ਬਬਾਨ ਸੀ ਬੀਨ ਬਜੰਤ ਬਿਥਾਰੇ॥ ਜੰਗ ਸੇ ਜੰਗ ਮੁਚੰਗ ਦੁਖੰਗ ਅਨੰਗ ਕਿ ਅੰਕਸੁ ਆਂਕ ਕਿ ਆਰੇ॥ ਚਾਂਦਨੀ ਚੰਦ ਚਿਤਾ ਚਹੂੰ ਓਰ ਸੁ ਕੋਕਿਲਾ ਕੂਕ ਕਿ ਹੂਕ ਸੀ ਮਾਰੇ॥ ਭਾਰ ਸੋ ਭੌਨ ਭਯਾਨਕ ਭੂਖਨ ਫੂਲੇ ਨ ਫੂਲ ਫਨੀ ਫਨਿਯਾਰੇ॥ ਚ: ੨੦੯ ਸੈਂਚੀ ੭ ਪੰ:੪੩੯ (ਚਰਿਤ੍ਰੋਪਾਖਯਾਨ)

› ਹਵਾ ਵੈਰੀ ਬਣ ਗਈ, ਬੋਲਣਾ ਵਿਰਲਾਪ ਵਰਗਾ, ਵੀਣਾ ਸ਼ੋਕ ਮਈ ਸੰਗੀਤ, ਮੁਚੰਗ ਰਣ ਭੂਮੀ ਦੇ ਨਾਦ ਵਰਗਾ, ਤੇ ਅੰਗ ਅੰਗ ਆਰਿਆਂ ਨਾਲ ਚੀਰਿਆ ਜਾ ਰਿਹਾ ਹੋਵੇ। ਚੰਦ ਦੀ ਚਾਨਣੀ ਚਿਖਾ ਵਰਗੀ, ਕੋਇਲ ਦੀ ਕੂਕ ਮਨ ਦੀ ਹੂਕ ਵਾਂਗ, ਗਹਿਣੇ ਭਾਰ ਬਣ ਗਏ ਤੇ ਫੁੱਲ ਜਿਵੇਂ ਸੱਪ ਫਨ ਖਿਲਾਰੀ ਬੈਠਾ ਹੋਵੇ।

ਸ਼ੀਸ਼ੇ ਸ਼ਰਾਬ ਕਿ ਫੂਲ ਗੁਲਾਬ ਕਿ ਮੱਤ ਕਿਧੌਂ ਮਦਰਾਕਿ ਸੇ ਪਿਆਰੇ॥ ਬਾਨਨ ਸੇ

ਮ੍ਰਿਗ ਬਾਰਨ ਸੇ ਤਰਵਾਰਨ ਸੇ ਕਿ ਬਿਖੀ ਬਿਖਿਯਾਰੇ॥ ਨਾਰਿਨ ਕੇ ਕਜਰਾਰਨ ਕੇ ਦੁਖ ਟਾਰਨ ਹੈ ਕਿਧੋ ਨੀਂਦ ਨਿੰਦਾਰੇ॥ ਨੇਹ ਜਗੇ ਕਿ ਰੰਗੇ ਰੰਗ ਕਾਹੂ ਕੇ ਮੀਤ ਕੇ ਨੈਨ ਸਖੀ ਰਸਿਯਾਰੇ॥ ਚ ੨੨੦ ਸੈਂਚੀ ੭ ਪੰ:੪੯੬ (ਚਰਿਤ੍ਰੋਪਾਖਯਾਨ)

› ਮੇਰੇ ਮਿੱਤਰ ਦੇ ਮਦਮਸਤ ਨੈਣ, ਸ਼ੀਸ਼ੇ ਵਿਚ ਸ਼ਰਾਬ ਜਾਂ ਗੁਲਾਬ ਦਾ ਫੁੱਲ ਜਾਂ ਪ੍ਰੇਮ ਪਿਆਲੇ ਜਾਂ ਤੀਰ ਜਾਂ ਹਿਰਨ ਦੇ ਬੱਚੇ ਵਰਗੇ ਜਾਂ ਤਲਵਾਰਾਂ ਜਾਂ ਵਿਹੁਲੇ ਬਾਣਾਂ ਵਾਂਗ ਹਨ, ਜੋ ਇਸਤ੍ਰੀਆਂ ਦੀ ਨੀਂਦ ਤੇ ਦੁੱਖ ਦੂਰ ਕਰਦੇ ਹਨ।

ਕਟਿ ਕੇਹਰ ਲਖਿ ਅਧਿਕ ਰਸਾਵਤ॥ ਤਾਤੇ ਫਿਰਤ ਮ੍ਰਿਗਨ ਕਹ ਘਾਵਤ॥ ਸੁਨਿ ਬਾਨੀ ਕੋਕਿਲ ਕੁਕਰਈ॥ ਕ੍ਰੋਧ ਜਰਤ ਕਾਰੀ ਹ੍ਵੈ ਗਈ॥ ਨੈਨ ਨਿਰਖਿ ਕਰਿ ਜਲਜ ਲਜਾਨਾ॥ ਤਾਂ ਤੇ ਜਲ ਮਹਿ ਕੀਆ ਪਯਾਨਾ॥ ਅਲਕ ਹੇਰਿ ਨਾਗਿਨਿ ਰਿਸਿ ਭਰੀ॥ ਚਿਤ ਮਹਿ ਲੱਜਤ ਪਤਾਰਹਿ ਬਰੀ॥

ਚ. ੩੫੯ ਸੈਂਚੀ ਅੱਠਵੀਂ ਪੰ: ੩੬੧-੬੨ (ਚਰਿਤ੍ਰੋਪਾਖਯਾਨ)

› ਸ਼ੇਰ ਪਤਲੀ ਕਮਰ ਨੂੰ ਦੇਖ ਕੇ ਗੁੱਸੇ ਦਾ ਮਾਰਿਆ ਹਿਰਨਾਂ ਨੂੰ ਮਾਰਦਾ ਫਿਰਦਾ ਸੀ। ਕੋਇਲ ਸੁਰੀਲੀ ਅਵਾਜ਼ ਸੁਣ ਕੇ ਹੀ ਕ੍ਰੋਧ ਦੀ ਅੱਗ ਵਿਚ ਸੜ ਕੇ ਕਾਲੀ ਹੋ ਗਈ। ਕੰਵਲ ਫੁੱਲ ਸੁੰਦਰ ਨੈਣ ਦੇਖਕੇ ਸ਼ਰਮਸਾਰ ਹੁੰਦੇ ਹੋਏ ਪਾਣੀ ਵਿਚ ਡੁੱਬ ਗਏ। ਕਾਲੇ ਵਾਲਾਂ ਦੇ ਸੁੰਦਰ ਕੁੰਡਲਾਂ ਨੂੰ ਦੇਖਕੇ ਨਾਗਨ ਸ਼ਰਮ ਦੀ ਮਾਰੀ ਪਤਾਲ ਜਾ ਵੜੀ।

# ਚੰਡੀ ਚਰਿਤ੍ਰ ਵਿਚੋਂ ਕੁੱਝ ਤਸ਼ਬੀਹਾਂ

(ਮਾਰਕੰਡੇ ਪੁਰਾਣ ਵਾਲੀ ਸਤਸ਼ਈ ਕਥਾ)

(ਸੰਖੇਪ ਰੱਖਣ ਲਈ ਅਰਥ ਨਹੀਂ ਲਿਖੇ ਹਨ)

ਇਯੋਂ ਮਹਿਖਾਸੁਰ ਜੁੱਧੁ ਕੀਯੋ ਤਬ ਜੁੰਬਕ ਗਿਰਭ ਭਏ ਰੰਗ ਰਾਤੇ॥
ਸ੍ਰੋਨਪ੍ਰਵਾਹ ਮੈ ਪੈਰ ਪਸਾਰਕੈ ਸੋਏ ਹੈਂ ਸੂਰ ਮਨੋ ਮੱਦ ਮਾਤੇ॥ ਪੰ: ੯੪
ਸ੍ਰਉਣਤ ਰੰਗ ਸਨਿਓ ਨਿਸਰਿਓ ਜਸੁ ਇਆ ਛਬਿਕੋ ਮਨ ਮੈ ਇਹਿ ਆਇਓ।
ਮਾਰਿ ਕੈ ਛਤ੍ਰਨਿ ਕੁੰਡਕੈ ਛੇਤ੍ਰ ਮੈ ਮਾਨਹੁ ਪੈਠਿ ਕੈ ਰਾਮਜੂ ਨਾਇਓ। ਪੰ:੯੪
ਸ੍ਰਉਨ ਮੈ ਦੈਤ ਸੁਰੰਗ ਭਏ ਕਬਿ ਕੈ ਮਨ ਭਾਉ ਇਹੈ ਛਬਿ ਪਾਇ।
ਰਾਮ ਮਨੋ ਰਨ ਜੀਤ ਕੈ ਭਾਲਕ ਦੈ ਸਿਰਪਾਉ ਸਬੈ ਪਹਿਰਾਏ। ਪੰ:੯੪
ਸ੍ਰੋਨ ਸਮੂਹ ਚਲਿਓ ਲਖਿ ਕੈ ਚਤੁਰਾਨਨ ਭੂਲਿ ਗਏ ਸਭ ਗ੍ਰੰਥਾ।
ਮਾਸ ਨਿਹਾਰ ਕੈ ਗ੍ਰਿਝ ਰੜੈਂ ਚਟਸਾਰ ਪੜੈਂ ਜਿਮ ਬਾਰਕ ਸੰਥਾ। ਪੰ:੯੪
ਚੰਡ ਸੰਭਾਰਿ ਤਬੈ ਬਲੁ ਧਾਰਿ ਲਇਓ ਗਹਿ ਨਾਰਿ ਧਰਾ ਪਰ ਮਾਰਿਓ।
ਜਿਉ ਧੁਬੀਆ ਸਰਤਾ ਤਟਿ ਜਾਇ ਕੈ ਲੈ ਪਟ ਕੋ ਪਟ ਸਾਥ ਪਛਾਰਿਓ। ਪੰ:੯੬
ਮਾਰ ਹੀ ਮਾਰ ਪੁਕਾਰ ਪਰੇ ਅਸਿ ਲੈ ਕਰਿ ਮੈ ਦਲ ਇਉ ਬਿਹਰਿਓ ਹੈ।
ਘੇਰਿ ਲਈ ਚਹੂੰ ਓਰ ਤੇ ਚੰਡਿ ਸੁ ਚੰਦ ਮਨੋ ਪਰਵੇਖ ਪਰਿਓ ਹੈ। ਪੰ:੯੭
ਭੰਜਨ ਭੇ ਅਰਿ ਕੇ ਤਨ ਤੇ ਛੁਟ ਸ੍ਰਉਨ ਸਮੂਹ ਧਰਾਨਿ ਪਰਿਓ ਹੈ।
ਆਠਵੋਂ ਸਿੰਧੁ ਪਚਾਯੋ ਹੁਤੋ ਮਨੋ ਯਾ ਰਨ ਮੈ ਬਿਧਿ ਨੇ ਉਗਰਿਓ ਹੈ। ਪੰ:੯੭
ਸਿਰ ਸਤ੍ਰਨਿ ਕੇ ਪਰ ਚਕ੍ਰ ਪਰਿਓ ਛੁਟਿ ਐਸੋ ਬਹਿਓ ਕਰਿ ਕੈ ਬਰਕਾ।
ਜਨੁ ਖੇਲਨ ਕੋ ਸਰਤਾ ਤਟਿ ਜਾਇ ਚਲਾਵਤ ਹੈ ਛਿਛਲੀ ਲਰਕਾ। ਪੰ:੯੮
ਮੁਗਦਰੁ ਲੈ ਅਪਨੇ ਕਰਿ ਚੰਡਿ ਸੁ ਕੈ ਬਰਿ ਤਾਤਨ ਊਪਰ ਡਾਰਿਓ॥
ਜਿਉਂ ਹਨੂਮਾਨ ਉਖਾਰਿ ਪਹਾਰ ਕੋ ਰਾਵਨ ਕੇ ਉਰ ਭੀਤਰ ਮਾਰਿਓ॥ ਪੰ:੯੮
ਚਕ੍ਰ ਚਲਾਇ ਦਇਓ ਕਰਿ ਤੇ ਸਿਰ ਸਤ੍ਰ ਕੋ ਮਾਰ ਜੁਦਾ ਕਰ ਦੀਨੋ।
ਸ੍ਰਉਨਤ ਧਾਰ ਚਲੀ ਨਭ ਕੋ ਜਨੁ ਸੂਰ ਕੋ ਰਾਮ ਜਲਾਜਲ ਦੀਨੋ। ਪੰ:੯੮
ਸਕ੍ਰ ਕਮਾਨ ਕੇ ਬਾਨ ਲਗੇ ਸਰ ਫੋਕ ਲਸੈ ਅਰਿ ਕੇ ਉਰਿ ਐਸੇ।
ਮਾਨੋ ਪਹਾਰ ਕਰਾਰ ਮੈ ਚੋਚ ਪਸਾਰਿ ਰਹੇ ਸਿਸੁ ਸਾਰਕ ਜੈਸੇ। ਪੰ:੧੦੧
ਦਉਰ ਦਈ ਅਰਿ ਕੈ ਮੁਖਿ ਮੈ ਕਟਿ ਓਠ ਦਏ ਜਿਮੁ ਲੋਹ ਕੋ ਛੈਨੀ।
ਦਾਂਤ ਗੰਗਾ ਜਮੁਨਾ ਤਨ ਸਿਆਮ ਸੋ ਲੋਹੂ ਬਹਿਓ ਤਿਨ ਮਾਹਿ ਤ੍ਰਿਬੈਨੀ। ਪੰ:੧੦੫
ਖੁਰ ਬਾਜਨ ਧੂਰ ਉਡੀ ਨਭਿ ਕੋ ਕਵਿ ਕੇ ਮਨ ਤੇ ਉਪਮਾ ਨਾ ਟਲੀ।
ਭਵ ਭਾਰ ਅਪਾਰ ਨਿਵਾਰਨ ਕੋ ਧਰਨੀ ਮਨੋ ਬ੍ਰਹਮ ਕੇ ਲੋਕ ਚਲੀ। ਪੰ:੧੦੬

ਫੇਰਿ ਕੈ ਘੇਰਿ ਲਇਓ ਰਨ ਮਾਹਿ ਸੁ ਮੁੰਡ ਕੋ ਮੁੰਡ ਜੁਦਾ ਕਰਿ ਮਾਰਿਓ।
ਐਸੇ ਪਰਿਓ ਧਰਿ ਊਪਰ ਜਾਇ ਜਿਉ ਬੇਲਹਿ ਤੇ ਕਦੂਆ ਕਟਿ ਡਾਰਿਓ। ਪੰ:੧੦੭
ਲੈ ਉਮਡਿਓ ਦਲੁ ਬਾਦਲੁ ਸੋ ਕਵਿ ਨੇ ਜਸੁ ਇਆ ਛਬਿ ਕੋ ਪਰਖਿਓ ਹੈ।
ਤੀਰ ਚਲੇ ਇਮ ਬੀਰਨ ਕੇ ਬਹੁ ਮੇਘ ਮਨੋ ਬਲੁ ਕੈ ਬਰਖਿਓ ਹੈ। ਪੰ:੧੦੯
ਘਾਉ ਲਗੇ ਤਨ ਚੰਡਿ ਅਨੇਕ ਸੁ ਸ੍ਰਉਣ ਚਲਿਓ ਬਹਿ ਕੈ ਸਰਤਾਨੇ।
ਮਾਨਹੁ ਫਾਰਿ ਪਹਾਰ ਹੂੰ ਕੋ ਸੁਤ ਤਛਕ ਕੇ ਨਿਕਸੇ ਕਰਬਾਨੇ। ਪੰ:੧੦੯
ਕਾਟਕੈ ਦਾਮਨ ਛੇਦਕੈ ਭੇਦਕੈ ਸਿੰਧੁਰ ਕੀ ਕਰੀ ਭਿੰਨ ਅੰਬਾਰੀ॥
ਮਾਨਹੁ ਆਗ ਲਗਾਇ ਹਨੂੰ ਗੜ੍ਹ ਲੰਕ ਅਵਾਸ ਕੀ ਡਾਰੀ ਅਟਾਰੀ॥ ਪੰ:੧੦੯
ਭਾਲ ਭਇਆਨਕ ਦੇਖਿ ਭਵਾਨੀ ਕੋ ਦਾਨਵ ਇਉਂ ਰਨ ਛਾਡਿ ਪਰਾਨੇ।
ਪਉਨ ਕੇ ਗਉਨ ਕੇ ਤੇਜ ਪ੍ਰਤਾਪ ਤੇ ਪੀਪਰ ਕੇ ਜਿਉ ਪਾਤ ਉਡਾਨੇ। ਪੰ:੧੧੦
ਘਾਉ ਲਗੈ ਤਿਨ ਕੇ ਤਨ ਮੈ ਇਮ ਸ੍ਰਉਣ ਗਿਰਿਓ ਧਰਨੀ ਪਰ ਚੁਐ ਕੈ।
ਆਗ ਲਗੈ ਜਿਮ ਕਾਨਨ ਮੈ ਤਿਉਂ ਰਹੀ ਬਾਨਨ ਕੀ ਧੁਨ ਹ੍ਵੈ ਕੈ। ਪੰ:੧੧੦
ਧੂਰਿ ਉਡੀ ਖੁਰ ਪੂਰਨ ਤੇ ਪਥ ਊਰਧ ਹੋਇ ਰਵਿ ਮੰਡਲ ਛਾਏ।
ਮਾਨਹੁ ਫੇਰ ਰਚੇ ਬਿਧਿ ਲੋਕ ਧਰਾ ਖਟ ਆਠ ਅਕਾਸ਼ ਬਨਾਏ। ਪੰ:੧੧੨
ਪਾਗ ਸਮੇਤ ਗਿਰਿਓ ਸਿਰ ਏਕ ਕੋ ਭਾਉ ਇਹੈ ਕਬਿ ਤਾਕੋ ਧਰਿਓ ਹੈ॥
ਪੂਰਨਿ ਪੁੰਨ ਭਏ ਨਭ ਤੇ ਸੁ ਮਨੋ ਭੂਅ ਟੂਟਿ ਨਛੱਤ੍ਰ ਪਰਿਓ ਹੈ॥ ਪੰ:੧੧੨
ਸ੍ਰੋਉਣ ਪਰਿਓ ਧਰਨੀ ਪਰ ਚ੍ਵੈ ਰੰਗਰੇਜ ਕੀ ਰੇਨੀ ਜਿਉ ਫੂਟ ਕੈ ਫੈਲੀ।
ਘਾਉ ਲਸੈ ਤਨ ਦੈਤ ਕੇ ਯੋ ਜਨੁ ਦੀਪਕ ਮਧਿ ਫਨੂਸ ਕੀ ਥੈਲੀ। ਪੰ:੧੧੩
ਜੇਤਕ ਸ੍ਰਉਨ ਕੀ ਬੂੰਦ ਗਿਰੇ ਰਨਿ ਤੇਤਕ ਸ੍ਰਉਨਤਬਿੰਦ ਹ੍ਵੈ ਆਈ॥
ਮਾਨਹੁ ਸੀਸ ਮਹੱਲ ਕੇ ਬੀਚ ਸੁ ਮੂਰਤਿ ਏਕ ਅਨੇਕ ਕੀ ਝਾਈ॥ ਪੰ:੧੧੪
ਮਾਰਿ ਬਿਦਾਰ ਦਏ ਸੁ ਭਏ ਫਿਰਿ ਲੈ ਮੁੰਗਰਾ ਜਿਮ ਧਾਨ ਕੁਟੇ ਹੈਂ।
ਚੰਡਿ ਦਏ ਸਿਰ ਖੰਡਿ ਜੁਦੇ ਕਰਿ ਬਿਲਨ ਤੇ ਜਨੁ ਬਿਲ ਤੁਟੇ ਹੈਂ। ਪੰ:੧੧੪
ਫੇਰਿ ਕੁਵੰਡਿ ਪ੍ਰਚੰਡਿ ਸੰਭਾਰ ਕੈ ਬਾਨ ਪ੍ਰਹਾਰ ਸਿੰਘਾਰ ਸੁਟੇ ਹੈਂ।
ਐਸੇ ਉਠੇ ਫਿਰ ਸ੍ਰਉਨ ਤੇ ਦੈਤ ਸੁ ਮਾਨਹੁ ਸੀਤ ਤੇ ਰੋਮ ਉਠੇ ਹੈ। ਪੰ:੧੧੪
ਸ੍ਰਉਨ ਕੀ ਛੀਟ ਪਰੀ ਤਨ ਚੰਡਿ ਕੇ ਸੋ ਉਪਮਾ ਕਵਿ ਨੇ ਲਖੀਆਂ।
ਜਨੁ ਕੰਚਨ ਮੰਦਿਰ ਮੈ ਜਰੀਆਂ ਜਰਿ ਲਾਲ ਮਨੀ ਜੁ ਬਨਾ ਰਖੀਆਂ। ਪੰ:੧੧੫
ਸ੍ਰਉਨਤ ਬਿੰਦ ਗਿਰਿਓ ਧਰਨੀ ਪਰ ਇਉਂ ਅਸਿ ਸੋ ਅਰਿ-ਸੀਸ ਭਜਿਓ ਹੈ॥
ਮਾਨੋ ਅਤੀਤ ਕਰਿਓ ਚਿਤ ਕੋ ਧਨਵੰਤ ਸਭੈ ਨਿਜ ਮਾਲ ਤਜਿਓ ਹੈ॥ ਪੰ:੧੧੬
ਇਉ ਸੁਨਿ ਕੈ ਉਨਿ ਕੇ ਮੁਖ ਤੇ ਤਬ ਬੋਲ ਉਠਿਓ ਕਰਿ ਖੰਗ ਸੰਭਾਰੇ।
ਇਉ ਹਨਿ ਹੋ ਬਰ ਚੰਡਿ ਪ੍ਰਚੰਡਿ ਅਜਾ ਬਨ ਮੈ ਜਿਮ ਸਿੰਘ ਪਛਾਰੇ। ਪੰ:੧੧੬
ਭਾਜ ਗਈ ਧੁਜਨੀ ਡਰਿ ਕੈ ਕਬਿ ਕੋਊ ਕਹੈ ਤਿਹ ਕੀ ਛਬਿ ਕੈਸੇ।

ਭੀਮ ਕੋ ਸ੍ਰਉਨ ਭਰਿਓ ਮੁਖ ਦੇਖਿ ਕੈ ਛਾਡਿ ਚਲੇ ਰਨ ਕਉਰਉ ਜੈਸੇ। ਪੰ:੧੧੭
ਚੰਡਿ ਕੇ ਬਾਨ ਲਗੇ ਬਹੁ ਦੈਤ ਕਉ ਫੋਰਿ ਕੈ ਪਾਰ ਭਏ ਤਨ ਕੈਸੇ।
ਸਾਵਨ ਮਾਸ ਕ੍ਰਿਸਾਨ ਕੇ ਖੇਤਿ ਉਗੇ ਮਨੋ ਧਾਨ ਕੇ ਅੰਕੁਰ ਜੈਸੇ। ਪੰ:੧੧੯
ਸ੍ਰਉਨ ਸਮੂਹਿ ਪਰਿਓ ਤਿਹ ਠਉਰ ਤਹਾ ਕਵਿ ਨੇ ਜਸੁ ਇਉ ਮਨ ਚੀਨੋ।
ਸਾਤ ਹੂੰ ਸਾਗਰ ਕੋ ਰਚਿ ਕੈ ਬਿਧਿ ਆਠਵੋ ਸਿੰਧੁ ਕਰਿਓ ਹੈ ਨਵੀਨੋ। ਪੰ:੧੧੯
ਫੇਰ ਦਈ ਚਤੁਰੰਗ ਚਮੂੰ ਬਲੁ ਕੈ ਬਹੁ ਕਾਲਿਕਾ ਮਾਰਿ ਧਰੀ ਹੈ।
ਸ੍ਰਉਨ ਸੋ ਲਾਲ ਭਈ ਧਰਨੀ ਸੁ ਮਨੋ ਅੰਗ ਸੂਹੀ ਕੀ ਸਾਰੀ ਧਰੀ ਹੈ। ਪੰ:੧੧੯
ਚੰਡ ਕੁਵੰਡ ਪ੍ਰਚੰਡ ਸੰਭਾਰਿ ਸਭੈ ਰਨ ਮੱਧਿ ਦੁਟੂਕ ਕਰੇ ਹੈਂ॥
ਮਾਨੋ ਮਹਾਂ ਬਨ ਮੈ ਬਰ ਬ੍ਰਿਛਨ ਕਾਟਿ ਕੈ ਬਾਢੀ ਜੁਦੇ ਕੈ ਧਰੇ ਹੈਂ॥ ਪੰ:੧੧੯
ਜੋ ਕੈ ਫੇਰ ਗਈ ਸਿਰ ਤ੍ਰਾਨ ਕੋ ਪਾਰ ਭਈ ਪਟ ਫਾਰਿ ਅਨੈਸੇ॥
ਮਾਨੋ ਮਹੇਸ ਕੇ ਤੀਸਰੇ ਨੈਨ ਕੀ ਜੋਤ ਉਦੋਤ ਭਈ ਖੁਲਿ ਤੈਸੇ॥ ਪੰ:੧੧੯
ਦੈਂਤ ਨਿਕਾਸ ਕੈ ਸਾਂਗ ਵਹੈ ਬਲਿ ਕੈ ਤਬ ਚੰਡਿ ਪ੍ਰਚੰਡ ਕੇ ਦੀਨੀ॥
ਮਾਨਹੁ ਸਿੰਗਲ ਦੀਪ ਕੀ ਨਾਰ ਗਰੇ ਮੇ ਤੰਬੋਰ ਕੀ ਪੀਕ ਨਵੀਨੀ॥ ਪੰ:੧੨੦
ਚੰਡਿ ਲਈ ਕਰਵਾਰ ਸੰਭਾਰ ਹਕਾਰ ਕੈ ਸੀਸ ਦਈ ਬਲੁ ਧਾਰੇ।
ਜਾਇ ਪਰਿਓ ਸਿਰ ਦੂਰ ਪਰਾਇ ਜਿਉ ਟੂਟਤ ਅੰਬੁ ਬਯਾਰ ਕੇ ਮਾਰੇ। ਪੰ:੧੨੧
ਚੰਡਿ ਕੇ ਖੰਗ ਗਦਾ ਲਗਿ ਦਾਨਵ ਰੰਚਕ ਰੰਚਕ ਹੁਇ ਤਨ ਆਇ॥
ਮੁੰਗਰ ਲਾਇ ਹਲਾਇ ਮਨੋ ਤਰੁ ਕਾਛੀ ਨੇ ਪੇਡ ਤੇ ਤੂਤ ਗਿਰਾਇ॥ ਪੰ:੧੨੧
ਕੋਪ ਦਈਅ ਨਿਸੁੰਭ ਕੇ ਸੀਸਿ ਬਹੀ ਇਹ ਭਾਂਤ ਰਹੀ ਤਰਵਾ ਤਰਿ॥
ਮਾਨਹੁ ਸਾਰ ਕੀ ਤਾਰ ਲੈ ਹਾਥਿ ਚਲਾਈ ਹੈ ਸਾਬੁਨ ਕੋ ਸਬੁਨੀਗਰ॥ ਪੰ:੧੨੧
ਦੀਰਘ ਜੁੱਧ ਬਿਲੋਕ ਕੈ ਬੁੱਧਿ ਕਵੀਸੁਰ ਕੇ ਮਨ ਮੈ ਇਹ ਆਈ।
ਲੋਥ ਪੈ ਲੋਥ ਗਈ ਪਰ ਇਉ ਸੁ ਮਨੋ ਸੁਰ ਲੋਗ ਕੀ ਸੀਢੀ ਬਨਾਈ। ਪੰ:੧੨੪
ਸਾਰ ਸੁ ਸਾਰ ਕੀ ਧਾਰ ਬਜੀ ਝਨਕਾਰ ਉਠੀ ਤਿਹ ਤੇ ਚਿਨਗਾਰੀ।
ਮਾਨਹੁ ਭਾਦਵ ਮਾਸ ਕੀ ਰੈਨਿ ਲਸੈ ਪਟਬੀਜਨ ਕੀ ਚਮਕਾਰੀ। ਪੰ:੧੨੪
ਖੈਚ ਕੈ ਮੁੰਡ ਦਈ ਕਰਵਾਰ ਕੀ ਏਕ ਕੋ ਮਾਰਿ ਕੀਏ ਤਬ ਦੋਊ।
ਸੁੰਡ ਦੁਟੂਕ ਹ੍ਵੈ ਭੂਮਿ ਪਰਿਓ ਤਨ ਜਿਉ ਕਲਵਤ੍ਰ ਸੋ ਚੀਰਤ ਕੋਊ। ਪੰ:੧੨੫
ਕਾਂਪ ਉਠੇ ਅਰਿ ਤ੍ਰਾਸ ਹੀਏ ਧਰਿ ਛਾਡਿ ਦਈ ਸਭ ਪਉਰਖਤਾਈ।
ਦੈਤ ਚਲੇ ਤਜਿ ਖੇਤ ਇਓ ਜੈਸੇ ਬਡੇ ਗੁਨ ਲੋਭ ਤੇ ਜਾਤ ਪਰਾਈ। ਪੰ:੧੨੫

ਇਹ ਪੰਨਾ ਨੰ: ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਛਾਪੇ 'ਸ਼ਬਦਾਰਥ ਦਸਮ ਗ੍ਰੰਥ ਸਾਹਿਬ' (ਪੋਥੀ ਪਹਿਲੀ) ਵਿਚੋਂ ਹਨ, ਅਤੇ 'ਦਸਮ ਗ੍ਰੰਥ ਸਾਹਿਬ' ਭਾਗ ਪਹਿਲਾ ਦੇ ਪੰਨਾ ਨੰ: ੭੪ ਤੋਂ ੯੯ ਉਪਰੋਂ ਲਏ ਗਏ ਹਨ।

## ਚੰਡੀ ਚਰਿਤ੍ਰ (ਦੂਜਾ) ਵਿਚੋਂ ਕੁੱਝ ਤਸ਼ਬੀਹਾਂ

ਕਿਤੇ ਢਾਲ ਢਾਹੇ ਕਿਤੇ ਪਾਸ ਪੇਲੇ॥ ਭਰੇ ਬਸਤ੍ਰ ਲੋਹੂ ਜਨੋ ਫਾਗ ਖੇਲੇ॥ ਪੰ:੧੨੯

ਬਿਬਿਧਾ ਜੁਧੁ ਲੈ ਸੁ ਬਲੀ ਹਰਖੇ॥ ਘਨ ਬੂੰਦਨ ਜਿਯੋਂ ਬਿਸਕੰ ਬਰਖੇ॥ ਪੰ:੧੨੯

ਗਿਰਿਯੋ ਭੂਮਿ ਭੂਮੰ ਗਏ ਪ੍ਰਾਣ ਛੁੱਟੰ॥ ਮਨੋ ਮੇਰ ਕੋ ਸਾਤਵੋਂ ਸ੍ਰਿੰਗ ਟੁੱਟੰ॥ ਪੰ:੧੩੦

ਝਿਮੀ ਤੇਜ ਤੇਗੰ ਸੁਰੋਸੰ ਪ੍ਰਹਾਰੰ॥ ਖਿਮੀ ਦਾਮਿਨੀ ਜਾਣ ਭਾਦੋਂ ਮਝਾਰੰ॥ ਪੰ:੧੩੬

ਪਰੇ ਹੂਹ ਦੈ ਕੇ ਭਰੇ ਲੋਹ ਕ੍ਰੋਹੰ॥ ਮਨੋ ਮੇਰ ਕੇ ਸਾਤਵੋਂ ਸ੍ਰਿੰਗ ਸੋਹੰ॥ ਪੰ:੧੪੨

ਉਠੇ ਅੱਗਿ ਨਾਲੰ ਖਹੇ ਖੋਲ ਖੱਗੰ॥ ਨਿਸਾਮਾਵਸੀ ਜਾਣੁ ਮਾਸਾਣ ਜੱਗੰ॥ ਪੰ:੧੪੭

## ਵਾਰ ਦੁਰਗਾ ਕੀ ਵਿਚੋਂ ਕੁੱਝ ਤਸ਼ਬੀਹਾਂ

ਇਕ ਬੀਰ ਪ੍ਰੋਤੇ ਬ੍ਰਛੀਏਂ, ਜਣ ਡਾਲ ਚਮੁੱਟੇ ਆਵਲੇ॥

ਇਕ ਵੱਢੇ ਤੇਗੀਂ ਤੜਫੀਅਣ ਮਦ ਪੀਤੇ ਲੋਟਨਿ ਬਾਵਲੇ॥ ਪੰ:੧੫੬

ਵੱਗੈ ਰੱਤ ਝੁਲਾਰੀ ਜਿਉਂ ਗੇਰੂ ਬਾਬੱਤ੍ਰਾ॥......

ਗੱਜੇ ਦੁਰਗਾ ਘੇਰਿ ਕੈ ਜਣੁ ਘਣੀਅਰ ਕਾਲੇ॥ ਪੰ:੧੫੭

ਉਮਲ ਲੱਥੇ ਜੋਧੇ ਮਾਰੂ ਵੱਜਿਆ॥

ਬੱਦਲ ਜਿਉਂ ਮਹਿਖਾਸੁਰ ਰਣ ਵਿਚ ਗੱਜਿਆ॥ ਪੰ:੧੫੮

ਖੁਲੀਂ ਵਾਲੀਂ ਦੈਂਤ ਅਹਾੜੇ ਸੇ ਰੁਲੇ॥ ਸੁਤੇ ਜਾਣੁ ਜਟਾਰੇ ਭੰਗਾਂ ਖਾਇ ਕੈ॥ ਪੰ:੧੫੮

ਉਮਲ ਲੱਥੇ ਸੂਰਮੇ ਮਾਰ ਮੱਚੀ ਕਰਾਰੀ॥

ਚੱਲੇ ਜਾਪਨਿ ਰੱਤ ਦੇ ਸਲਲੇ ਜਟਧਾਰੀ॥ ਪੰ:੧੫੮

ਕੂਰਮ ਸਿਰ ਲਹਲਾਣੀ ਦੁਸਮਨ ਮਾਰ ਕੈ।

ਵੱਢੇ ਗੰਨ ਤਿਖਾਨੀ ਮੂਏ ਖੇਤ ਵਿਚ॥ ਪੰ:੧੫੮

ਇਕ ਨ ਮੰਗਣ ਪਾਣੀ ਰਣੈ ਹੰਕਾਰਿ ਕੈ॥

ਜਾਣੁ ਸਮਾਇ ਪਠਾਣੀ ਪਾਈ ਰਾਗ ਸੁਣ॥ ਪੰ:੧੫੯

ਰੱਤੂ ਵਹੀ ਹੜ੍ਹਵਾਣੀ ਅੰਦਰ ਖੇਤ ਦੇ॥ ਪੀਤਾ ਫੁੱਲ ਇਯਾਣੀ ਘੁੰਮਣ ਸੂਰਮੇ॥ ਪੰ:੧੫੯

ਦਾਨੋ ਦੇਉ ਅਨਾਗੀ ਸੰਘਰ ਰੱਚਿਆ॥

ਫੁੱਲ ਖਿੜੇ ਜਣੁ ਬਾਗੀਂ ਬਾਣੇ ਜੋਧਿਆਂ॥ ਪੰ:੧੫੯

ਸੱਭੇ ਬੀਰ ਸੰਘਾਰੇ ਧੂਮਰ ਨੈਣ ਦੇ॥ ਜਣੁ ਲੈ ਕੱਟੇ ਆਰੇ ਦਰਖਤ ਬਾਢੀਆਂ॥ ਪੰ:੧੬੦

ਜਮਪੁਰਿ ਦੀਆ ਪਠਾਈ ਲੋਚਨਧੂਮ ਨੋ॥

ਜਾਪੈ ਦਿੱਤੀ ਸਾਈ ਮਾਰਣ ਸੁੰਭ ਦੀ॥ ਪੰ:੧੬੦

ਚੰਡ ਰੁ ਮੁੰਡ ਪਠਾਏ ਬਾਹਲਾ ਕਟਕ ਦੈ॥
ਜਾਪਨਿ ਘਣੀਅਰ ਛਾਏ ਬਖਤ੍ਰ ਸੂਰਿਆਂ॥ ਪੰ:੧੬੧
ਜਣੁ ਮੱਦ ਖਾਇ ਮਦਾਗੀ ਘੂੰਮਨ ਸੂਰਮੇ॥..
ਜਣੁ ਕਰਿ ਖੇਲਿ ਖਿਲਾਰੀ ਸੁੱਤੇ ਫਾਗ ਨੋ॥ ਪੰ:੧੬੨
ਅਗਣਤ ਦਾਨੋ ਭਾਰੇ ਹੋਏ ਲੋਹੂਅਹੁੰ॥
ਜਾਪਨਿ ਵੱਡੇ ਮੁਨਾਰੇ ਅੰਦਰਿ ਖੇਤ ਦੈ॥ ਪੰ:੧੬੩
ਜਣੁ ਨੱਟ ਲੱਥੇ ਛਾਲੀਂ ਢੋਲ ਵਜਾਇਕੈ॥
ਘਣ ਵਿਚਿ ਜਿਉਂ ਚੰਚਾਲੀ ਤੇਗਾਂ ਹੱਸੀਆਂ॥ ਪੰ:੧੬੩
ਲੋਹੂ ਨਾਲ ਡੁਬਾਈਆਂ ਤੇਗਾਂ ਨੰਗੀਆਂ॥
ਸਾਰਸੁਤੀ ਜਣ ਨਾਈਆਂ ਮਿਲ ਕੈ ਦੇਵੀਆਂ॥ ਪੰ:੧੬੪
ਰਣੁ ਵਿਚ ਘੇਰਾਂ ਘੱਤੀਆਂ ਜਣੁ ਸੀਂਹ ਤੁਰਿਆ ਖੁਣਸਾਇ ਕੈ॥ ਪੰ:੧੬੪
ਹੂਰਾਂ ਸ੍ਰੋਣਤਬੀਜ ਨੋ ਘੱਤਿ ਘੇਰ ਖਲੋਈਆਂ॥
ਲਾੜਾ ਵੇਖਣ ਲਾੜੀਆਂ ਚਉਗਿਰਦੇ ਹੋਈਆਂ॥ ਪੰ:੧੬੪
ਥਰ ਥਰ ਪਿਰਥੀ ਹੱਲੀ ਦਲਾਂ ਚੜ੍ਹਦਿਆਂ॥
ਨਾਉ ਜਿਵੇਂ ਹੈ ਹੱਲੀ ਸਹ ਦਰਿਆਉ ਵਿਚਿ॥ ਪੰ:੧੬੫
ਧੂੜਿ ਉਤਾਹਾਂ ਘਾਲੀ ਖੁਰੀਂ ਤਰੰਗਮਾਂ॥
ਜਾਣ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ॥ ਪੰ:੧੬੫
ਚੱਲੇ ਸਉਹੇਂ ਦੁਰਗਸ਼ਾਹ ਜਣੁ ਕਾਬੇ ਹਾਜੀ॥
ਇਕ ਘੂੰਮਨਿ ਘਾਇਲ ਸੂਰਮੇ ਜਣੁ ਮਕਤਬਿ ਕਾਜੀ॥
ਇਕ ਬੀਰ ਪਰੋਤੇ ਬਰਛੀਐਂ ਜਿਉਂ ਝੁਕਿ ਪਉਨ ਨਿਵਾਜੀ॥ ਪੰ:੧੬੬
ਨੇਜੇ ਬੰਬਲਿਆਲੇ ਦਿਸਿਨਿ ਓਰੜੈ॥
ਚੱਲੇ ਜਾਣ ਜਟਾਲੇ ਨਾਵ੍ਹਣੇ ਗੰਗ ਦੇ॥ ਪੰ:੧੬੬
ਸਿਰ ਧੜ ਬਾਹਾਂ ਗੱਨਲੇ ਫੁਲ ਜੇਹੇ ਬਾਗੀਂ॥
ਜਣੁਕਰਿ ਵੱਢੇ ਬਾਢੀਆਂ ਰੁਖ ਚੰਦਨ ਆਰੀਂ॥ ਪੰ:੧੬੬
ਪੈਦਲ ਮਾਰੇ ਹਾਥੀਆਂ ਸੰਗਿ ਰਥ ਗਿਰੇ ਅਸਵਾਰ ਕਉ॥
ਸੋਹਨਿ ਸੰਜਾਂ ਬਾਗੜਾਂ ਜਣੁ ਲੱਗੇ ਫੁਲ ਅਨਾਰ ਕਉ॥ ਪੰ:੧੬੭
ਚੜ੍ਹੇ ਰਥੀਂ ਗਜੀਂ ਘੋੜਿਈਂ ਮਾਰਿ ਭੋਇੰ ਤੇ ਡਾਰੇ॥
ਜਣੁ ਹਲਵਾਈ ਸੀਖ ਨਾਲ ਬਿੰਨ੍ਹ ਵੜੇ ਉਤਾਰੇ॥ ਪੰ:੧੬੮
ਡੁਬਿ ਰੱਤੂ ਨਾਲਹੁ ਨਿਕਲੀ ਬਰਛੀ ਦੋ ਧਾਰੀ॥
ਜਾਣੁ ਰਜਾਦੀ ਉਤਰੀ ਪੈਨ੍ਹਿ ਸੂਹੀ ਸਾੜ੍ਹੀ॥ ਪੰ:੧੬੮

# ਚੌਬੀਸ ਅਵਤਾਰ ਵਿਚੋਂ ਕੁਝ ਤਸ਼ਬੀਹਾਂ

ਗਿਰੇ ਰੁੰਡ ਮੁੰਡੰ ਰਣੰ ਭੀਮ ਰੂਪੰ॥ ਮਨੋ ਖੇਲ ਪਉਢੇ ਹਠੀ ਫਾਗ ਜੂਪੰ॥ ਪੰ:੧੭੨
ਭਯੋ ਦੁੰਦ ਜੁੱਧੰ ਰਣੰ ਸੰਖ ਮੱਢੰ॥ ਮਨੋ ਦੋ ਗਿਰੰ ਜੁੱਧ ਜੁੱਟੇ ਸਪੱਛੰ॥ ਪੰ:੧੭੩
ਪਰੀ ਤੱਛ ਮੁੱਛੰ ਸਭੈ ਅੰਗ ਭੰਗੰ॥ ਮਨੋ ਪਾਨ ਕੈ ਭੰਗ ਪੋਢੇ ਮਲੰਗੰ॥ ਪੰ:੧੭੭
ਗਿਰੇ ਸੰਜ ਪੁੰਜ ਸਿਰੰ ਬਾਹੁ ਬੀਰੰ॥ ਸੁਭੈਂ ਬਾਨ ਜਿਉਂ ਚੇਤਿ ਪੁਹਪੰ ਕਰੀਰੰ॥ ਪੰ:੧੭੭
ਭਯੋ ਪ੍ਰੇਮ ਜੋਗੰ ਲਗੇ ਨੈਨ ਐਸੇ॥ ਮਨੋ ਫਾਂਧਿ ਫਾਂਧੇ ਮ੍ਰਿਗੀਰਾਜ ਜੈਸੇ॥ ਪੰ:੧੭੮
ਰਹੇ ਰੀਝ ਐਸੇ ਸਬੈ ਦੇਵ ਦਾਨੰ॥ ਮ੍ਰਿਗੀ ਰਾਜ ਜੈਸੇ ਸੁਨੇ ਨਾਦ ਕਾਨੰ॥ ਪੰ:੧੭੯
ਪ੍ਰਹਾਰੰਤ-ਮੁਸਟੰ ਕਰੈਂ ਪਾਂਵ ਘਾਤੰ॥ ਮਨੋ ਸਿੰਘ ਸਿੰਘੰ ਦਹੇ ਗਜਮਾਤੰ॥ ਪੰ:੧੮੦
ਬਜੇ ਡੰਕ ਬੰਕੇ ਸੁਕਰੂਰੰ ਕਰਾਰੇ॥ ਮਨੋ ਗਜ ਜੁੱਟੇ ਦੰਤਾਰੇ ਦੰਤਾਰੇ॥ ਪੰ:੧੮੦
ਕਰੈ ਦੈਂਤ ਆਘਾਤ ਮੁਸਟੰ ਪ੍ਰਹਾਰੰ॥ ਮਨੋ ਚੋਟ ਬਾਹੈ ਘਰਿਯਾਰੀ ਘਰਿਯਾਰੰ॥ ਪੰ:੧੮੦
ਹਹਰੰਤ ਹਠੀ ਬਰਖੰਤ ਸਰੰ॥ ਜਨੁ ਸਾਵਨ ਮੇਘ ਬੁਠਯੋ ਦੁਸਰੰ॥ ਪੰ:੧੮੩
ਬਿਚਲਯੋ ਪਗ ਦ੍ਵੈਕ ਫਿਰਯੋ ਪੁਨਿ ਯੌਂ॥
ਕਰਿ ਪੁੰਛ ਲਗੇ ਅਹਿ ਕਰੁੱਧਿਤ ਜਿਯੋਂ॥ ਪੰ:੧੮੪
ਘਾਇ ਲਗੇ ਇਮ ਘਾਇਲ ਝੂਲੈਂ॥ ਫਾਗੁਨਿ ਅੰਤਿ ਬਸੰਤ ਸੇ ਫੂਲੈਂ॥
ਬਾਂਹਿ ਕਟੀ ਭਟ ਏਕਨ ਐਸੀ॥ ਸੁੰਡ ਮਨੋ ਗਜਰਾਜਨ ਜੈਸੀ॥
ਸੋਹਤ ਏਕ ਅਨੇਕ ਪ੍ਰਕਾਰੰ॥ ਫੂਲ ਖਿਲੇ ਜਨੁ ਮੱਧਿ ਫੁਲਵਾਰੰ॥
ਸ੍ਰੋਣ ਰੰਗੇ ਅਰਿ ਏਕ ਅਨੇਕੰ॥ ਫੂਲ ਰਹੇ ਜਨੁ ਕਿੰਸਕ ਨੇਕੰ॥
ਕਾਟਿ ਗਿਰੇ ਭਟ ਏਕਹਿ ਵਾਰੰ॥ ਸਾਬੁਨ ਤਾਰ ਗਈ ਬਹਿ ਤਾਰੰ॥ ਪੰ:੧੮੪
ਬਹੁਰੋ ਅਸੁਰ ਕਿਛੂ ਕੁ ਮੁਰਝਾਨਾ॥ ਗਿਰਯੋ ਭੂਮਿ ਜਨ ਬ੍ਰਿਛ ਪੁਰਾਨਾ॥ ਪੰ:੧੮੫
ਨਖੰਪਾਤ ਦੋਊ ਕਰੇ ਦੈਂਤ ਘਾਤੰ॥ ਮਨੋ ਗਜ ਜੁੱਟੇ ਬਨੰ ਮਸਤਿ ਮਾਤੰ॥ ਪੰ:੧੮੬
ਘਣੰ ਘਾਇ ਪੇਲੇਂ॥ ਮਨੋ ਫਾਗ ਖੇਲੇਂ॥ ਗਿਰੈ ਅੰਤ ਘੂਮੰ॥ ਮਨੋ ਬ੍ਰਿਛ ਝੂਮੰ॥
ਅਨੰਤ ਅਸਤ੍ਰ ਛੋਰੇ ਭਯੋ ਜੁੱਧੁ ਮਾਨੰ॥ ਪ੍ਰਭਾ ਕਾਲ ਮਾਨੋ ਸਭੈ ਰਸ਼ਮਿ ਭਾਨੰ॥ ਪੰ:੧੯੧
ਚੜ੍ਹੇ ਚਉਂਪ ਕੈ ਕੈ ਕੀਏ ਜੁੱਧ ਐਸੇ॥ ਮਨੋ ਰਾਮ ਸੌ ਰਾਵਣੰ ਲੰਕ ਜੈਸੇ॥ ਪੰ:੧੯੨
ਧਾਇ ਧਾਇ ਅਰ ਕਰਤ ਪ੍ਰਹਾਰਾ॥ ਜਨ ਕਰ ਚੋਟ ਪਰਤ ਘਰੀਯਾਰਾ॥ ਪੰ:੧੯੯
ਮਹਾਂ ਘੋਰ ਮੱਚਯੋ ਸੰਗ੍ਰਾਮਾ॥ ਜੈਸਕ ਲੰਕਿ ਰਾਵਣ ਅਰੁ ਰਾਮਾ॥ ਪੰ:੨੦੧
ਜਿ ਬਿਧਿ ਮਿਲੀ ਰਾਮ ਸੋ ਸੀਤਾ॥ ਜੈਸਕ ਚਤੁਰ ਬੇਦ ਤਨ ਗੀਤਾ॥
ਜੈਸੇ ਮਿਲਤ ਸਿੰਧ ਤਨ ਗੰਗਾ॥ ਤਯੋ ਮਿਲ ਗਈ ਰੁਦ੍ਰ ਕੈ ਸੰਗਾ॥ ਪੰ:੨੦੨
ਚਮਕੰਤ ਸੁਬਾਣ ਕ੍ਰਿਪਾਣ ਰਣੰ॥ ਜਿਮ ਕਉਂਧਿਤ ਸਾਵਣ ਬਿੱਜੁ ਘਣੰ॥ ਪੰ:੨੧੨

ਲਯੋ ਘੇਰ ਰਾਮੰ॥ ਸਸੰ ਜੇਮ ਕਾਮੰ॥ ਘਿਰਯੋ ਦੈਂਤ ਸੈਣੰ॥ ਜਿਮੰ ਰੁੱਦ੍ਰ ਮੈਣੰ॥ ਪੰ:੨੨੩
ਰਣੰ ਰਾਮ ਬੱਜੇ॥ ਧੁਣੰ ਮੇਘ ਲੱਜੇ॥ ਫਿਰਯੋ ਰੋਸ ਪ੍ਰੇਰਯੋ॥ ਮਨੋ ਸਾਂਪ ਛੇਰਯੋ॥ ਪੰ:੨੨੪
ਉਠੀ ਚੇਤਿ ਐਸੇ॥ ਮਹਾਂਬੀਰ ਜੈਸੇ॥ ਰਹੀ ਨੈਨ ਜੋਰੀ॥ ਸਸੰ ਜਿਉਂ ਚਕੋਰੀ॥ ਪੰ:੨੨੫
ਛਕੇ ਪ੍ਰੇਮ ਦੋਨੋ ਲਗੇ ਨੈਨ ਐਸੇ॥ ਮਨੋ ਫਾਂਧਿ ਫਾਂਧੇ ਮ੍ਰਿਗੀਰਾਜ ਜੈਸੇ॥ ਪੰ:੨੨੬
ਤਾਤ ਮਾਤ ਲੈ ਕੰਠ ਲਗਾਇ॥ ਜਨ ਦੁਇ ਰਤਨ ਨਿਰਧਨੀ ਪਾਇ॥ ਪੰ:੨੩੧
ਭੂਪ ਧਰਨਿ ਬਿਨ-ਬੁੱਧ ਗਿਰਯੋ, ਸੁਨਤ ਬਚਨ ਤ੍ਰਿਯ ਕਾਨਿ॥
ਜਿਮ ਮ੍ਰਿਗੇਸ ਬਨ ਕੇ ਬਿਖੈ ਬਧਯੋ ਬਧਕ ਬਰਬਾਨ॥ ਪੰ:੨੩੮
ਮਾਰ ਹੀ ਮਾਰ ਦਸੋ ਦਿਸ ਕੂਕੇ॥ ਸਾਵਨ ਕੀ ਘਟ ਜਯੋਂ ਘੁਰ ਢੂਕੇ॥ ਪੰ:੨੫੦
ਲਗਿ ਬਾਨ ਸਨਾਹ ਦੁਸਾਰ ਕਢੇ॥ ਸੁਅ ਤੱਛਕ ਕੇ ਜਨੁ ਰੂਪ ਮਢੇ॥ ਪੰ:੨੫੧
ਠੰਠਾਗੜਦੀ ਠਾਟ ਠੱਟਕਰ ਮਨੋ, ਠਾਗੜਦੀ ਠਣਕ ਠਠਿਆਰ ਗੱਢੈਂ॥ ਪੰ:੨੬੦
ਝਿਮੀ ਤੇਗ ਤੇਗੰ ਸਰੋਸੰ ਪ੍ਰਹਾਰੰ॥ ਖਿਮੀ ਦਾਮਿਨੀ ਜਾਣ ਭਾਦੋਂ ਮਝਾਰੰ॥ ਪੰ:੨੬੩
ਉਘੇ ਜਣੁ ਨੇਜੇ ਮਤਵਾਲੇ॥ ਚੱਲੇ ਜਿਉਂ ਰਾਵਲ ਜੱਟਾਲੇ॥ ਪੰ:੨੬੫
ਭਿੱਗੇ ਵੀਰ ਜੁੱਝਾਰੇ ਹੂੰਗਾਂ ਫੁੱਟੀਆਂ॥ ਬੱਕੇ ਜਾਣੁ ਮਤਵਾਲੇ ਭੰਗਾਂ ਖਾਇਕੇ॥ ਪੰ:੨੬੬
ਛੁਟੇ ਸਰੰ॥ ਰਿਸੰ ਭਰੰ॥ ਗਿਰੇਂ ਭੱਟੰ॥ ਜਿਮੰ ਅੱਟੰ॥ ਪੰ:੨੬੮
ਤਬ ਰਾਮ ਭ੍ਰਾਤ ਅਤਿ ਕੀਨ ਰੋਸ॥ ਜਿਮ ਪਰਤ ਅਗਨ ਘ੍ਰਿਤ ਕਰਤ ਜੋਸ਼॥
ਤਬ ਕੁਪਯੋ ਵੀਰ ਅਤਿਕਾਇ ਐਸ॥ ਜਨੁ ਪ੍ਰਲੈ ਕਾਲ ਕੋ ਮੇਘ ਜੈਸ॥ ਪੰ:੨੭੦
ਜੁਝੇ ਟੂਕ ਟੂਕ ਹੁਐ ਖੇਤਿ॥ ਮੱਤੇ ਮੱਦ ਜਾਣੁ ਅਚੇਤ॥ ਪੰ:੨੭੩
ਮਾਗੜਦੀ ਮੂਰਛਾ ਭਯੋ, ਲਾਗੜਦੀ ਲਛਮਣ ਰਨਿ ਜੁੱਝਯੋ॥
ਜਾਗੜਦੀ ਜਾਣੁ ਜੁਝਿ ਗਯੋ ਰਾਗੜਦੀ ਰਘੁਪਤਿ ਇਮ ਬੁਝਯੋ॥ ਪੰ:੨੭੩
ਨਿਸਰ ਚਲੇ ਸਾਇਕ ਜਨੁ ਛੂਟੇ॥ ਜਨੁਕ ਸਿਚਾਨ ਮਾਸ ਲਖਿ ਟੂਟੇ॥ ਪੰ:੨੭੭
ਬਾਜ ਗਜੀ ਰਥਰਾਜ ਰਥੀ ਰਣਭੂਮਿ ਗਿਰੇ ਇਹ ਭਾਂਤਿ ਸੰਘਾਰੇ॥
ਜਾਨੋ ਬਸੰਤ ਕੇ ਅੰਤ ਸਮੇ ਕਦਲੀਦਲ ਪਉਨ ਪ੍ਰਚੰਡ ਉਖਾਰੇ॥ ਪੰ:੨੭੯
ਕ੍ਰਿਪਾ ਦ੍ਰਿਸਟ ਭੀਨੇ॥ ਤਰੇ ਨੇਤ੍ਰ ਕੀਨੇ॥ ਝਰੈ ਬਾਰਿ ਐਸੇ॥ ਮਹਾਂ ਮੇਘ ਜੈਸੇ॥ ਪੰ:੨੮੨
ਗਈ ਪੈਠਿ ਐਸੇ॥ ਘਨੰ ਬਿੱਜ ਜੈਸੇ॥ ਸੁਤੰ ਜੇਮ ਗੀਤਾ॥ ਮਿਲੀ ਤੇਮ ਸੀਤਾ॥ ਪੰ:੨੮੩
ਬਹੁ ਭਾਂਤਿ ਸਾਇਕ ਛੋਰਿ॥ ਜਨੁ ਅਭ੍ਰ ਸਾਵਨ ਓਰ॥ ਪੰ:੨੯੬
ਤਬ ਦੂਹੂੰ ਬਾਲ ਅਯੋਧਨ ਦੇਖਾ॥ ਮਨੋ ਰੁਦ੍ਰ ਕ੍ਰੀੜਾ ਬਨੁ ਪੇਖਾ॥ ਪੰ:੨੯੯
ਤਬ ਜਾਇ ਪੁਕਾਰ ਕਰੀ ਤਿਹ ਸਾਮੁਹਿ ਰੋਵਤ ਤਾਂ ਮੁਨਿ ਜਯੋਂ ਹਨੀਆਂ॥
ਜਿਮ ਲੂਟੇ ਤੈ ਅੱਗ੍ਰਜ ਚਉਧਰੀ ਕੈ ਕੂਟਵਾਰ ਪੈ ਕੂਕਤ ਹੈ ਬਨੀਆਂ॥
ਪੰ:੩੦੭ ਪੋਥੀ ਦੂਜੀ
ਸੀਸ ਕੇ ਬਾਰ ਉਖਾਰਤ ਦੇਵਕੀ ਰੋਦਨ ਚੋਰਨ ਤੇ ਘਰ ਗੂੰਜੈ॥
ਜਿਉਂ ਰੁਤਿ ਅੰਤੁ ਬਸੰਤ ਸਮੈਂ ਨਭਿਕੋ ਜਿਮ ਜਾਤ ਪੁਕਾਰਤ ਕੂੰਜੈ॥ ਪੰ:੩੧੩

ਛੀਰ ਰਕੱਤ੍ ਸੁ ਤਾਹੀ ਕੇ ਪ੍ਰਾਨ ਸੁ ਐਂਚ ਲਏ ਮੁਖ ਸੋਂ ਇਹ ਕੀਨੋ॥
ਜਿਉਂ ਗਗੜੀ ਤੁਮਰੀ ਤਨ ਲਾਇ ਕੈ ਤੇਲ ਲਏ ਤੁਚ ਛਾਡ ਕੈ ਪੀਨੋ॥ ਪੰ:੩੧੯
ਫੇਰਿ ਸੰਭਾਰ ਦਸੋ ਨਖ ਅਪਨੇ ਕੈ ਕੈ ਤੁਰਾ ਸਿਰ ਸਤ੍ ਕੋ ਕੱਟਾ॥
ਰੁੰਡ ਗਿਰਯੋ ਜਨੁ ਪੇਡ ਗਿਰਯੋ ਇਮ ਮੁੰਡ ਪਰਯੋ ਜਨੁ ਭਾਰ ਤੇ ਖੱਟਾ॥ ਪੰ:੩੨੨
ਕਾਨ੍ਹ ਬਿਦਾਰ ਦਯੋ ਤਿਹ ਕੋ ਸਿਰ ਪ੍ਰਾਨ ਭਯੋ ਬਿਨੁ ਭ੍ਰਾਤ ਬਕੀ ਕੋ॥
ਗੂਦ ਪਰਿਓ ਤਿਹ ਕੋ ਇਮ ਜਿਉਂ ਸਵਦਾਗਰ ਕੋ ਫੂਟਿ ਗਯੋ ਮਟੁ ਘੀ ਕੋ॥ ਪੰ:੩੩੩
ਕੈ ਕਾਨ੍ਹ ਹਲੀ ਖਲਿ ਤਬ ਹੀ ਚਤੁਰੰਗ ਦਸੋ ਦਿਸ ਬੀਚ ਬਗਾਈ॥
ਲੈ ਕ੍ਰਿਸਾਨ ਮਨੋ ਤੰਗਲੀ ਖਲ-ਦਾਨਨ ਜਿਉਂ ਨਭ ਬੀਚਿ ਉਡਾਈ॥ ਪੰ:੩੩੮
ਮੇਘਨ ਕੇ ਬਧਬੇ ਕਹੁ ਕਾਨ੍ਹ ਚਲਯੋ ਉਠਿ ਕੈ ਕਰਤਾ ਜੋਊ ਤਾਣੇ॥
ਇਉਂ ਚਲ ਗਯੋ ਜਿਮ ਸਿੰਘ ਮ੍ਰਿਗੀ ਪਿਖਿ ਆਇ ਹੈ ਜਾਨ ਕਿਧੋ ਮੁਹਿ ਡਾਣੇ॥
ਪੰ:੩੭੦

ਸਕੁ ਗਯੋ ਪਛੁਤਾਹਿ ਗ੍ਰਿਹੰ ਕਹੁ ਫੇਰ ਦਈ ਜਬ ਕਾਨ੍ਹਿ ਅਨੀ॥
ਪਛੁਤਾਇ ਗਯੋ ਪਤਿ ਲੋਗਨ ਕੋ ਜਿਮ ਲੂਟ ਲਯੋ ਅਹਿ ਸੀਸ ਮਨੀ॥ ਪੰ:੩੭੪
ਗੋਪ ਸਭੇ ਅਪੁਨੇ ਮਨ ਭੀਤਰ ਜਾਨਿ ਹਰੀ ਇਹ ਭੇਦ ਬਿਚਾਰਿਓ॥
ਗਿਆਨ ਹੁਇ ਪਾਰਸੁ ਗੋਪਨ ਲੋਹ ਕੋ ਕਾਨ੍ਹ ਸਭੈ ਕਰਿ ਕੰਚਨ ਡਾਰਿਓ॥ ਪੰ:੩੭੯
ਕਾਨ੍ਹ ਬਿਯੋਗ ਕੋ ਮਾਨਿ ਬਧੂ-ਬ੍ਰਿਜ ਡੋਲਤ ਹੈ ਬਨ ਬੀਚ ਦਿਵਾਨੀ॥
ਕੂੰਜਨ ਜਯੋਂ ਕੁਰਲਾਤ ਫਿਰੈਂ ਤਿਹ ਜਾ, ਜਿਹ ਜਾ ਕਛੁ ਖਾਨ ਨ ਪਾਨੀ॥ ਪੰ:੩੯੨
ਕਾਨ੍ਹ ਸੋ ਲਾਗ ਰਹਯੋ ਤਿਨ ਕੋ, ਅਤ ਹੀ ਮਨ ਨੈਕ ਨ ਛੂਟਨ ਪਾਵੈ॥
ਇਉਂ ਉਪਜੀ ਉਪਮਾ ਬਨੀਆਂ ਜਨੁ ਸਾਲਨ ਕੇ ਹਿਤ ਰੋਰ ਬਨਾਵੈ॥ ਪੰ:੩੯੩
ਚਉਂਕ ਪਰੀ ਤਬ ਹੀ ਇਹ ਇਉਂ ਜੈਸੇ ਚਉਂਕ ਪਰੈ ਤਮ ਮੈ ਡਰਿ ਖੁਆਬੀ॥
ਛਾਡਿ ਚਲਯੋ ਤਨ ਕੋ ਮਨ ਇਉਂ ਜਿਮ ਭਾਜਤ ਹੈ ਗ੍ਰਿਹ ਛੋਡ ਸ਼ਰਾਬੀ॥ ਪੰ:੩੯੪
ਏਕ ਕਹੈਂ ਭਗਵਾਨ ਹਰੀ ਇਕ ਲੈ ਹਰਿ ਨਾਮੁ ਪਰੈਂ ਗਿਰਿ ਭੂਈਆਂ॥
ਯੋਂ ਉਪਜੀ ਉਪਮਾ ਪਿਖਿ ਚੁੰਮਕ ਲਾਗੀ ਫਿਰੈਂ ਤਿਹਕੇ ਸੰਗ ਸੂਈਆਂ॥ ਪੰ:੪੦੧
ਤਾਹੀ ਕੇ ਆਨਨ ਸੁੰਦਰ ਤੇ ਸੁਰ ਰਾਗਹ ਕੀ ਇਹ ਭਾਂਤਿ ਬਸੀ ਹੈ॥
ਜਿਉਂ ਮਧੁ ਬੀਚ ਫਸੈਂ ਮੱਖੀਆਂ ਮਤਿ ਲੋਗਨ ਕੀ ਇਹ ਭਾਂਤਿ ਫਸੀ ਹੈ॥ ਪੰ:੪੦੯
ਤਾ ਕੀ ਲਟੈਂ ਲਟਕੈ ਤਨ ਮੋਂ ਜੋਊ ਸਾਧਨ ਕੇ ਮਨ ਗਿਆਨ ਦਿਵਾਉਨਾ॥
ਸੰਦਲ ਪੈ ਉਪਜੀ ਉਪਮਾ ਮਨੋ ਲਾਗ ਰਹੇ ਅਹਿ ਰਾਜਨ ਛਉਨਾ॥ ਪੰ:੪੧੫
ਹਰਿ ਕੇ ਸੰਗ ਖੇਲਤ ਰੰਗ ਭਰੀ ਸੁ ਤ੍ਰਿਯਾ ਸਜਿ ਸਾਜ ਸਭੈ ਤਨ ਮੈ॥
ਮਨੋ ਸਾਵਨ ਮਾਸ ਕੇ ਮੱਧ ਬਿਖੈ ਚਮਕੈ ਜਿਮ ਬਿੱਦੁਲਤਾ ਘਨ ਮੈ॥ ਪੰ:੪੧੮
ਨੈਨ ਕੀ ਕੋਰ ਕਟਾਛਨ ਪੇਖਤ ਭੂਮਿ ਗਿਰੀ ਇਕ ਹ੍ਵੈ ਗਈ ਚੇਰੀ॥
ਯੋਂ ਉਪਜੀ ਉਪਮਾ ਜੀਅ ਮੈ ਸਰ ਸੋਂ ਮ੍ਰਿਗਨੀ ਜਿਮ ਘਾਵਤ ਹੇਰੀ॥ ਪੰ:੪੨੭

ਫਿਰਿ ਗਵਾਰਨ ਮੈ ਸੋਊ ਜਾਇ ਮਿਲੀ ਅਤਿ ਆਨੰਦ ਕੈ ਅਪੁਨੇ ਮਨ ਮੈ॥
ਮਨੋ ਕੇਹਰਿ ਤੇ ਛੁਟਵਾਇ ਮਿਲੀ ਮ੍ਰਿਗਨੀ ਕੋ ਮਨੋ ਮ੍ਰਿਗੀਯਾ ਬਨ ਮੈ॥ ਪੰ:੪੩੦
ਜੋਬਨ ਕੋ ਜੁ ਗੁਮਾਨ ਕਰੈਂ ਤਿਹ ਜੋਬਨ ਕੀ ਸੁ ਦਸ਼ਾ ਇਹ ਹੋਗੀ॥
ਤੋ ਤਜਿ ਕੈ ਸੋਊ ਯੋਂ ਰਮਿ ਹੈਂ ਜਿਮ ਕੰਧ ਪੈ ਡਾਰਿ ਬਘੰਬਰ ਜੋਗੀ॥ ਪੰ:੪੩੭
ਦੈਂਖਨ ਕੋ ਹਰਤਾ ਕਰਤਾ ਸੁਖ ਆਵਹੁ ਟੇਰਤ ਦੈਂਤ ਮਰੱਯੈ॥
ਰੋਗ ਭਏ ਜਿਮ ਬੈਦ ਬੁਲਈਅਤ, ਭੀਰ ਪਰੇ ਜਿਮ ਬੀਰ ਬੁਲੱਯੈ॥ ਪੰ:੪੪੯
ਜੂਝਿ ਪਰੀ ਚਤੁਰੰਗ ਚਮੂੰ ਤਹ ਸ੍ਰਉਨਤ ਕੈ ਸੁ ਚਲੇ ਪਰਨਾਰੇ॥
ਯੋਂ ਉਪਜੀ ਉਪਮਾ ਜੀਅ ਮੈ ਰਨਭੂਮਿ ਮਨੋ ਤਨ ਭੂਖਨ ਧਾਰੇ॥ ਪੰ:੪੬੪
ਬ੍ਰਿਜ ਤਯਾਗ ਗਯੋ ਮਥੁਰਾ ਕੋ ਸੋਊ ਮਨ ਤੇ ਸਭ ਹੀ ਬ੍ਰਿਜ ਨਾਰਿ ਬਿਸਾਰੀ॥
ਕੰਚੁਰੀ ਜਿਉਂ ਅਹਿਰਾਜ ਤਜੈ ਤਿਹ ਭਾਂਤਿ ਤਜੀ ਬ੍ਰਿਜ ਨਾਰ ਮੁਰਾਰੀ॥ ਪੰ:੪੯੮
ਅਰੁ ਤਾ ਛਬਿ ਕੇ ਜਸੁ ਉਚ ਮਹਾਂ ਕਬਿ ਨੇ ਬਿਧਿ ਯਾ ਮੁਖ ਤੇ ਉਚਰਯੋ॥
ਹਰਿ-ਨਾਮੁ ਸੰਜੋਅ ਕੋ ਪੈਨ੍ਹਿ ਤਨੈ ਸਭ ਪਾਪਨ ਸੰਗਿ ਲਰਯੋ ਨ ਟਰਯੋ॥ ਪੰ:੫੦੦
ਤੇਈਸ ਛੂਹਨਿ ਲੈ ਦਲ ਸੰਗਿ ਬਜਾਇਕੈ ਬੰਬ ਤਹਾਂ ਕਹੁ ਧਾਯੋ॥
ਮਾਨਹੁ ਕਾਲ ਪ੍ਰਲੈ ਦਿਨ ਬਾਰਿਧ ਫੈਲ ਪਰਯੋ ਜਲੁ ਯੋ ਦਲੁ ਛਾਯੋ॥ ਪੰ:੫੧੦
ਯੋਂ ਹਰਿ ਜੂ ਪੁਨਿ ਬੋਲਿ ਉਠਿਓ ਗਜ ਕੋ ਬਧਿ ਕੈ ਜਿਮ ਕੇਹਰਿ ਗਾਜਯੋ॥
ਅਉਰ ਭਲੀ ਉਪਮਾ ਉਪਜੀ ਧੁਨਿ ਕੋ ਸੁਨ ਕੈ ਘਨ-ਸਾਵਨ ਲਾਜਯੋ॥ ਪੰ:੫੧੨
ਤਿਹ ਮਾਧ-ਗਿਰਾਸ ਮਵਾਸ ਉਦਾਸ ਹੁਇ ਗੋਧ ਸੁ ਮੋਨ ਰਹੀ ਧਰਿ ਕੈ॥
ਸੁ ਮਨੋ ਬੁਟੀਆਂ ਬਰ ਬੀਰਨ ਕੀ ਨ ਪਚੀ ਉਰ ਮੈ ਬਰਿ ਕੈ ਫਰਿਕੈ॥ ਪੰ:੫੧੫
ਜੂਝਿ ਪਰੇ ਸਮੁਹੇ ਲਰਿ ਕੈ ਰਨ ਕੀ ਛਿਤ ਤੇ ਨਹੀਂ ਪੈਗ ਭਗੇ ਹੈਂ॥
ਉਜਲ ਗਾਤ ਮੈ ਸਾਂਗ ਲਗੀ ਮਨੋ ਚੰਦਨ ਰੂਖ ਮੈ ਨਾਗ ਲਗੇ ਹੈਂ॥ ਪੰ:੫੧੭
ਬੀਰ ਸਬੈ ਹਟਕੇ ਠਟਕੇ ਭਟਕੇ ਰਨ ਭੀਤਰ ਜੁੱਧ ਕਰਯੋ ਨਾ॥
ਜਿਉਂ ਮ੍ਰਿਗ ਕੇ ਗਨ ਛਾਡਿ ਚਲੈਂ ਬਨ ਡੀਠ ਪਰਯੋ ਮ੍ਰਿਗਰਾਜ ਕੋ ਛਉਨਾ॥ ਪੰ:੫੨੧
ਸਯਾਮ ਕੇ ਬਾਨ ਲਗਯੋ ਉਰ ਮੈ ਗਡ ਕੈ ਸੋਊ ਪੰਖਨ ਲਉ ਸੁ ਗਯੋ ਹੈ॥
ਮਾਨੋ ਤੱਛਕ ਕੋ ਲਰਿਕਾ ਖਗਰਾਜ ਲਖਯੋ ਗਹਿ ਲੀਲ ਲਯੋ ਹੈ॥ ਪੰ:੫੨੩
ਲਾਗ ਗਈ ਹਰਿ ਕੋ ਅਨਚੇਤ ਦਈ ਭੁਜ ਫੋਰ ਕੈ ਪਾਰ ਦਿਖਾਈ॥
ਮਾਨਹੁ ਗ੍ਰੀਖਮ ਕੀ ਰੁਤਿ ਭੀਤਰ ਨਾਗਨਿ ਚੰਦਨ ਸਿਉਂ ਲਿਪਟਾਈ॥ ਪੰ:੫੨੫
ਛਾਡਿ ਦਯੋ ਰਨ ਮੈ ਬਰ ਕੈ ਧਨ ਸਿੰਘ ਕੋ ਕਾਟਿ ਕੈ ਸੀਸ ਉਤਾਰਯੋ॥
ਯੌਂ ਤਰਫਯੋ ਧਰ ਭੂਮਿ ਬਿਖੈ ਮਨੋ ਮੀਨ ਸਰੋਵਰ ਤੇ ਗਹਿ ਡਾਰਯੋ॥ ਪੰ:੫੨੯
ਜਾਤ ਕਹਾਂ ਹਮ ਤੇ ਭਜਿ ਕੈ ਕਰਿ ਲੈ ਕੇ ਗਦਾ ਕਟੁ ਬੋਲ ਉਚਾਰਯੋ॥
ਮਾਨਹੁ ਕੇਹਰਿ ਜਾਤ ਹੁਤੋ ਨਰ ਲੈ ਲਕੁਟੀ ਕਰਿ ਮੈ ਲਲਕਾਰਯੋ॥ ਪੰ:੫੪੧
ਬਹੁ ਸ੍ਰਉਨ ਪਗੇ ਰੰਗਿ ਸਯਾਮ ਜਗੇ ਮਨੋ ਆਗਿ ਲਗੇ ਗਨ-ਸਾਲ ਦਗਯੋ॥ ਪੰ:੫੫੨

ਜਦੁਬੀਰ ਕੀ ਓਰ ਤੇ ਤੀਰ ਚਲੈ ਬਰਖਾ ਜਿਮ ਸਾਵਨ ਕੇ ਘਨ ਮੈ॥
ਸਰ ਪਉਨ ਕੇ ਜੋਰ ਲਗੇ ਨ ਟਰਿਓ ਗਿਰਿ ਜਿਉਂ ਥਿਰ ਠਾਢੋ ਰਹਯੋ ਰਨ ਮੈ॥ ਪੰ:੫੬੦
ਘਾਇਲ ਗਿਰੇ ਸੁ ਮਾਨੋ ਮਹਾਂ ਮਤਵਾਰੇ ਹ੍ਵੈ ਕੈ
ਸੋਏ ਰੂਮੀ ਤਰੈ ਲਾਲ ਡਾਰ ਕੈ ਅਤਲਸੈਂ॥ ਪੰ:੫੬੧
ਜੈਸੇ ਸਿੰਘ ਮ੍ਰਿਗ ਕੋ ਸਿਚਾਨੋ ਜੈਸੇ ਚਿਰੀਆ ਕੋ ਤੈਸੇ
ਹਰਿ ਬੀਰ ਕੋ ਸਮਰ ਸਿੰਘ ਹਯੋ ਹੈ॥ ਪੰ:੫੬੩
ਚੰਦ੍ਰਕਬਾਨ ਲਗੇ ਤਿਨ ਕਉ ਦੁਹੂੰ ਕੇ ਸਿਰ ਕਾਟ ਕੈ ਭੂਮਿ ਗਿਰਾਏ॥
ਯੌ ਉਪਮਾ ਉਪਜੀ ਮਨ ਮੈ ਮਨੋ ਮੁੰਡਨ ਕੋ ਘਰ ਹੀ ਧਰਿ ਆਇ॥ ਪੰ:੫੭੪
ਖੜਗ ਸਿੰਘ ਕਰਿ ਖੜਗ ਲੈ ਰੁਦ੍ਰ ਰਸਹਿ ਅਨੁਰਾਗ॥
ਯੋਂ ਛੋਲਤ ਰਨਿ ਨਿਡਰ ਹੁਇ ਮਾਨੋ ਖੇਲਤ ਫਾਗੁ॥ ਪੰ:੫੯੦
ਜੂਝਿ ਗਿਰੇ ਧਰਿ ਰੀਝ ਕੈ ਦੇਤ ਹੈ ਪ੍ਰਾਨਨ ਦਾਨ ਬਡੇ ਰਿਝਵਾਰਾ॥
ਨਿਰਤ ਕਰੈ ਨਟ, ਕੋਪ ਲਰੈ ਭਟ, ਜੁੱਧ ਕੀ ਠਉਰ ਕਿ ਨ੍ਰਿਤ ਅਖਾਰਾ॥ ਪੰ:੫੯੦
ਭੂਪਿ ਹਨੇ ਬਰ ਬੀਰ ਘਨੇ ਸੁ ਪਰੇ ਧਰਿ ਊਪਰਿ ਲਾਗਤਿ ਰੂਰੇ॥
ਛਾਰ ਲਗਾਇ ਕੈ ਅੰਗ ਮਲੰਗ ਰਹੇ ਮਨੋ ਸੋਇ ਕੈ ਖਾਇ ਧਤੂਰੇ॥ ਪੰ:੬੧੨
ਫੂਲਹੂੰ ਪੈ ਕਰਵਾਰ ਲਗੀ ਚਿਨਗਾਰ ਜਗੀ ਉਪਮਾ ਕਬਿ ਗਾਈ॥
ਬਾਸਵ ਪੈ ਸ਼ਿਵ ਕੋਪ ਕੀਓ ਮਨੋ ਤੀਸਰੇ ਨੈਨ ਕੀ ਜ੍ਵਾਲ ਦਿਖਾਈ॥ ਪੰ:੬੧੪
ਭੂਪ ਨਿਹਾਰਿ ਲਯੋ ਅਸਿ ਹਾਥਿ ਕਟਯੋ ਕਰਿ ਤਾਹਿ ਤਬੈ ਸੁ ਪਰਾਯੋ॥
ਇਉਂ ਉਪਮਾ ਉਪਜੀ ਮਨ ਮੈ ਗਜ ਸੁੰਡ ਮਨੋ ਘਰਿ ਹੀ ਧਰਿ ਆਯੋ॥ ਪੰ:੬੧੪
ਘੂਮਤਿ ਹੈਂ ਕਹੂੰ ਘਾਇ ਲਗੇ ਭਟ ਬੋਲ ਸਕੈਂ ਨ ਗਏ ਬਲੁ ਹਾਰੀ॥
ਆਸਨ ਲਾਇ ਮਨੋ ਮੁਨਿਰਾਇ ਲਗਾਵਤ ਧਿਆਨ ਬਡੇ ਬ੍ਰਤਧਾਰੀ॥ ਪੰ:੬੨੦
ਕੇਤੇ ਗਜ ਮਾਰੇ ਰਥੀ ਬ੍ਰਿਥੀ ਕਰਿ ਡਾਰੇ ਕੇਤੇ
ਐਸੋ ਭਯੋ ਜੁੱਧੁ ਮਾਨੋ ਕੀਨੋ ਰੁਦ੍ਰ ਅੰਤੁ ਹੈ॥
ਸ੍ਰਉਨਤ ਰੰਗੀਨ ਪਟ ਸੁਭਟ ਪ੍ਰਬੀਨ ਰਨ ਫਾਗੁ
ਖੇਲ ਪੌਢ ਰਹੇ ਮਾਨੋ ਬਡੇ ਸੰਤ ਹੈ॥ ਪੰ:੬੪੭
ਏਕ ਪਰੇ ਗਿਰ ਪਾਇ ਕਟੇ ਉਠਬੇ ਯਹੁ ਬਾਹਨ ਕੋ ਬਲੁ ਤੋਲਤ॥
ਏਕ ਕਟੀ ਭੁਜ ਯੂੰ ਤਰਫੈਂ ਜਲਹੀਨ ਜਿਉਂ ਮੀਨ ਪਰਿਓ ਝਕਝੋਲਤ॥ ਪੰ:੬੫੧
ਫੋਕਨ ਤੇ ਫਲ ਤੇ ਮਧਿ ਤੇ ਪਲ ਮੈ ਕਰਿ ਖੰਡਨ ਖੰਡ ਕੈ ਡਾਰੇ॥
ਐਸੀਯ ਭਾਂਤਿ ਪਰੇ ਛਿਤ ਮੈ ਮਨੋ ਬੀਜ ਕੋ ਈਖ ਕਿਸਾਨ ਨਿਕਾਰੇ॥ ਪੰ:੬੬੫
ਜਿਉਂ ਮ੍ਰਿਗਰਾਜ ਸ੍ਰਿੰਗਾਵਲ ਕੀ ਕੂਕ ਸੁਨੇ ਬਨਿ ਹੂਕ ਉਠੇ ਮਨ ਵੈਸੇ॥
ਯੌਂ ਮਟਕੀ ਅਰਿ ਕੀ ਬਤੀਆਂ ਖਟਕੇ ਪਗ ਮੈ ਅਟਿ ਕੰਟਕ ਜੈਸੇ॥ ਪੰ:੬੬੭
ਨੰਦਗ ਕਾਢਿ ਤਬੈ ਕਟਿ ਤੇ ਬ੍ਰਿਜਨਾਥ ਤਬੈ ਤਕਿ ਤਾਹਿ ਚਲਾਯੋ॥

ਜੈਸੇ ਘੁਮਾਰ ਕਟੈ ਘਟਿ ਕੋ ਅਰਿ ਕੋ ਸਿਰ ਤੈਸੇ ਹੀ ਕਾਟ ਗਿਰਾਯੋ॥ ਪੰ:੭੨੪
ਅਉਰ ਨਿਹਾਰਿ ਭਜੇ ਭਟ ਯੋ ਉਪਮਾ ਤਿਨ ਕੀ 'ਕਬਿ ਸਯਾਮ' ਉਚਾਰੇ॥
ਸਾਧ ਕੀ ਸੰਗਤਿ ਪਾਇ ਮਨੋ ਜਨ ਪੁੰਨਿ ਕੇ ਅਗੁਜ਼ ਪਾਪ ਪਧਾਰੇ॥ ਪੰ:੭੫੯
ਯੋ ਸੁਨਿ ਵਾ ਬਤੀਯਾਂ ਹਰਿ ਕੋ ਕਸਿ ਕਾਨ ਪ੍ਰਮਾਨ ਲਉ ਬਾਨ ਪ੍ਰਹਾਰਯੋ॥
ਮਾਨੋ ਤਚੀ ਅਤਿ ਪਾਵਕ ਊਪਰ ਕਾਹੂੰ ਬੁਝਾਇਬੇ ਕੋ ਘ੍ਰਿਤ ਡਾਰਯੋ॥ ਪੰ:੭੭੪
ਨੈਕ ਨ ਮੋਹ ਕੀਯੋ ਚਿੱਤ ਮੈ ਨਿਰਮੋਹ ਹੀ ਆਪਨ ਚਿੱਤ ਬਿਚਾਰਯੋ॥
ਆਪਨੀ ਚਉਪਹਿ ਤੇ ਅਪਨੀ ਮਾਨੋ ਕੁੰਜਹਿ ਤਿਆਗ ਭੁਜੰਗ ਸਿਧਾਰਯੋ॥ ਪੰ:੭੯੫
ਤੇਜ ਪ੍ਰਚੰਡ ਅਖੰਡ ਮਹਾਂ ਛਬਿ ਦੁੱਜਨ ਦੇਖਿ ਪਰਾਵਹਿੰਗੇ॥
ਜਿਮ ਪਉਨ ਪ੍ਰਚੰਡ ਬਹੈ ਪਤੂਆ ਸਬ ਆਪਨ ਹੀ ਉਡਿ ਜਾਵਹਿੰਗੇ॥ ਪੰ:੯੧੬
ਇਕ ਐਸ ਜੂਝ ਮਰੰਤ॥ ਜਨੁ ਖੇਲ ਫਾਗ ਬਸੰਤ॥ ਪੰ:੯੩੦
ਖਿਮੰਤ ਤੇਗ ਐਸ ਕੈ॥ ਜੁਲੰਤ ਜ੍ਵਾਲ ਜੈਸ ਕੈ॥ ਪੰ:੯੪੯
ਖੈਂਚ ਕੈ ਕਾਨ ਪ੍ਰਮਾਨ ਕਮਾਨ ਸੁ ਛੇਦ ਹ੍ਰਿਦਾ ਸਰ ਸੌ ਅਰਿ ਦੀਨੋ॥
ਮਾਨਹੁ ਬਾਂਬੀ ਮੈ ਸਾਂਪ ਧਸਿਓ ਕਬਿ ਨੇ ਜਸੁ ਤਾ ਛਬਿ ਕੋ ਇਮ ਚੀਨੋ॥ ੫੯੪

# ਗਿਆਨ ਪ੍ਰਬੋਧ ਵਿਚੋਂ ਕੁੱਝ ਤਸ਼ਬੀਹਾਂ

ਝਮਕਸਿ ਦਾਮਨ ਜਿਮ ਕਰਵਾਰਾ॥ ਬਰਸਤ ਬਾਨਨ ਮੇਘ ਅਪਾਰਾ॥
ਘੂਮਹਿ ਘਾਇਲ ਲੋਹ ਚੁਚਾਤੇ॥ ਖੇਲ ਬਸੰਤ ਮਨੋ ਮਦਮਾਤੇ॥
ਪੰ.ਯੂ. ਪਟਿਅਲਾ ਸ਼ਬਦਾਰਥ ਪੋਥੀ ਤੀਜੀ ਪੰ:੧੨੦੩

# ਚਰਿੱਤ੍ਰੋ ਪਾਖਯਾਨ ਵਿਚੋਂ ਕੁੱਝ ਤਸ਼ਬੀਹਾਂ

ਤੇ ਕੁਪਿ ਕਾਲਿ ਕਟੇ ਭਟ ਦੈ ਕਦਲੀ ਬਨ ਜਯੋਂ ਧਰਨੀ ਪਰ ਮੇਲੇ॥
ਸ੍ਰੋਨ ਰੰਗੀਨ ਭਏ ਪਟ ਮਾਨਹੁ ਫਾਗ ਸਮੈ ਸਭ ਚਾਚਰਿ ਖੇਲੇ॥ ਪੰ:੧੨
(ਇਹ ਪੰ: ਨੰ: ਦ.ਗੰ੍.ਸਟੀਕ ਪੋਥੀ ਛੇਵੀਂ ਦੇ ਹਨ)
ਸ਼ੱਤ੍ਰਨ ਕੀ ਸੈਨ ਤਰੰਗਨਿ ਤੁੱਲਿ ਹ੍ਵੈ ਤਾਂ ਮੈ ਤੁਰੰਗ ਤਰੇ ਖਤਰੇਟੇ॥ ਪੰ:੨੧
ਜਬ ਰਾਇ ਬਚਿਤ੍ਰ ਕ੍ਰਿਪਾਨ ਗਹੀ ਤਜਿ ਲਾਜ ਹਠੀ ਯੌਂ ਰਨ ਬਿਚਲੇ॥
ਮਨੋ ਰਾਮ ਕੇ ਨਾਮ ਕਹੇ ਮੁਖ ਤੇ ਅਘ ਓਗਨ ਕੇ ਤ੍ਰਸਿ ਬ੍ਰਿੰਦ ਟਲੇ॥ ਪੰ:੨੦੭

ਸਰ ਸੂਰ ਦਇੰਤਨ ਕੇ ਤਨ ਮੈ ਇਹ ਭਾਂਤਿ ਲਗੇ ਨਹਿ ਜਾਤ ਕਹੇ॥
ਮਨੋ ਇੰਦ੍ਰ ਕੇ ਬਾਗ ਅਸ਼ੋਕ ਬਿਖੈ ਫੁਲਵਾਰਿਨ ਕੇ ਫਲ ਫੂਲ ਰਹੇ॥ ਪੰ:੨੧੫
ਨਾਰਿ ਸੰਭਾਰਿ ਹਥਯਾਰ ਸੁਰਾਰਿ ਹਕਾਰਿ ਹਨੇ ਨਹਿ ਜਾਤ ਬਿਚਾਰੇ॥
ਖੇਲ ਬਸੰਤ ਬਡੇ ਖਿਲਵਾਰ ਮਨੋ ਮਦ ਚਾਖਿ ਗਿਰੇ ਮਤਵਾਰੇ॥ ਪੰ:੨੧੭
ਹਟੇ ਨਾਹਿ ਛੱਤ੍ਰੀ ਛਕੇ ਛੋਭ ਐਸੇ॥ ਮਨੋ ਸਾਚ ਸ੍ਰੀ ਕਾਲ ਕੀ ਜ੍ਵਾਲ ਜੈਸੇ॥ ਪੰ:੩੭੪
ਲਯੋ ਘੇਰਿ ਤਾਕੋ ਚਹੂੰ ਓਰ ਐਸੇ॥ ਮਨੋ ਪਵਨ ਉਠੈ ਘਟਾ ਘੋਰ ਜੈਸੇ॥ ਪੰ:੪

(ਇਹ ਪੰ: ਨੰ: ਦ.ਗ੍ਰੰ. ਸਟੀਕ ਪੋਥੀ ਸੱਤਵੀਂ ਦੇ ਹਨ)

ਪਰੀ ਬਾਨ ਗੋਲਾਨ ਕੀ ਮਾਰਿ ਐਸੀ॥ ਮਨੋ ਕ੍ਵਾਰਕੇ ਮੇਘ ਕੀ ਬ੍ਰਿਸ਼ਟਿ ਜੈਸੀ॥ ਪੰ:੭
ਕਿਤੇ ਗਾਇ ਲਾਗੇ ਮਹਾਂਬੀਰ ਝੂਮੈਂ॥ ਮਨੋ ਪਾਨ ਕੇ ਭੰਗ ਮਾਲੰਗ ਘੂਮੈ॥ ਪੰ:੮
ਪਰਯੋ ਲੋਹ ਗਾੜ੍ਹੋ ਤਹਾਂ ਭਾਂਤਿ ਐਸੀ॥ ਮਨੋ ਕ੍ਵਾਰ ਕੇ ਮੇਘ ਕੀ ਬ੍ਰਿਸ਼ਟ ਜੈਸੀ॥
ਪੰ:੧੦੩
ਕਹੂੰ ਸੂਲ ਸੈਥੀ ਗਿਰੀ ਭੂਮਿ ਐਸੀ॥ ਦਿਪੈ ਚਾਰ ਸੋਭਾ ਮਹਾਂ ਜ੍ਵਾਲ ਜੈਸੀ॥ ਪੰ:੧੦੫
ਪੌਨ ਸਮਾਨ ਛੁਟੇ ਤ੍ਰਿਯ ਬਾਨ ਸਭੈ ਦਲ ਬਾਦਲ ਸੇ ਚਲਿ ਫੂਟੇ॥ ਪੰ:੧੩੬
ਕਹੂੰ ਪਾਗ ਛੂਟੀ ਕਹੂੰ ਹਾਰ ਟੂਟੇ॥ ਗਿਰੈਂ ਬੀਰ ਜਯੋਂ ਘੂੰਮਿ ਪ੍ਰਾਨੈ ਨਿਖੂਟੇ॥ ਪੰ:੧੬੩
ਕਰਿਕੈ ਕਰਿ ਕੋ ਅਧਿਕ ਬਲੁ ਅੰਚਰ ਗਈ ਛੁਰਾਇ॥
ਜਨੁ ਕਰਿ ਹੇਰੇ ਸ੍ਵਾਨ ਕੋ ਭਜਤ ਮ੍ਰਿਗੀ ਅਕੁਲਾਇ॥ ਪੰ:੩੫੧
ਧਾਮ ਗਈ ਮਨ ਹੁਆਹੀ ਰਹਯੋ ਜਨੁ ਜੂਪ ਹਰਾਇ ਜੁਆਰੀ ਕੀ ਨਯਾਈ॥ ਪੰ:੬੩੮
ਜਿਹ ਬਿਧਿ ਨਾਵ ਨਦੀ ਕੀ ਧਾਰਾ॥ ਬਹੀ ਜਾਤ ਕੋਊ ਨਹਿੰ ਰਖਵਾਰਾ॥
ਤੈਸੀ ਦਸ਼ਾ ਨਗਰ ਕੀ ਭਈ॥ ਜਨੁ ਬਿਨੁ ਸੱਤ੍ਰ ਸਚੀ ਹ੍ਵੈ ਗਈ॥ ਪੰ:੧੭੭

(ਇਹ ਪੰ: ਨੰ: ਦ.ਗ੍ਰੰ. ਸਟੀਕ ਪੋਥੀ ਅੱਠਵੀਂ ਦੇ ਹਨ)

ਜਿਮ ਮਖੀਰ ਕੀ ਉਡਤ ਸੁ ਮਾਖੀ॥ ਤਿਮਿ ਹੀ ਚਲੀ ਬੰਦੂਕੈਂ ਬਾਖੀ॥ ਪੰ:੨੮੩
ਜਿਮ ਕੋਈ ਬਾਰਿ ਬਾਰਿ ਪਰ ਮਾਰੈਂ॥ ਹੋਤ ਲੀਨ ਤਿਹ ਮਾਂਝ ਸੁਧਾਰੈਂ॥
ਪੁਨਿ ਕੋਇ ਤਾਂਹਿ ਨ ਸਕਤ ਪਛਾਨੀ॥ ਆਗਿਲ ਆਹਿ ਕਿ ਮੋਰਾ ਪਾਨੀ॥ ਪੰ:੫੩੬
ਬਹੁਰਿ ਮੁਹੰਮਦ ਖਾਂ ਲਰਿ ਮਰਿਯੋ॥ ਜਾਨਕ ਸਲਭ ਦੀਪ ਮਹਿ ਪਰਿਯੋ॥ ਪੰ:੫੪੦
ਮਾਰੂ ਬਜਤ ਦੋਊ ਦਿਸਿ ਐਸੇ॥ ਜਾਨੁਕ ਪ੍ਰਲੈਕਾਲ ਕੇ ਐਸੇ॥ ਪੰ:੫੪੨
ਮਾਨਹੁ ਸਾਵਨ ਕੀ ਰਿਤੁ ਮੈ ਘਨ ਬੂੰਦਨ ਜਯੋਂ ਸਰ ਤਯੋਂ ਬਰਖਾਏ॥ ਪੰ:੫੫੪
ਟੂਕ ਟੂਕ ਜੁਥੇ ਹ੍ਵੈ ਘਨੇ॥ ਜਾਨੁਕ ਗੋਸ ਕੁਤਬ ਸੇ ਬਨੇ॥ ਪੰ:੫੬੮
ਇਹ ਬਿਧਿ ਸ੍ਰੋਨ ਕੁੰਡਿ ਭਰ ਗਯੋ॥ ਦੂਸਰ ਮਾਨ ਸ੍ਰੋਵਰ ਭਯੋ॥ ਪੰ:੫੭੧

# ਹਿਕਾਯਤਾਂ ਵਿਚੋਂ ਕੁੱਝ ਤਸ਼ਬੀਹਾਂ

(ਅਰਥਾਂ ਸਮੇਤ)

ਸੋਯਮ ਰਾਜਹ ਬੂੰਦੀ ਦਰ ਆਮਦ ਦਲੇਰ॥ ਚੁ ਬਰ ਬੱਚਹ ਆਹੂ ਚੁ ਗੁਰਦੀਦ ਸ਼ੇਰ॥
ਹਿਕਾਯਤ ੪ ਪੰ:੬੫੧

› ਤੀਜਾ ਬੂੰਦੀ ਦੀ ਰਿਆਸਤ ਦਾ ਰਾਜਾ ਬੜੀ ਦਲੇਰੀ ਨਾਲ ਗੱਜਦਾ ਹੋਇਆ ਜੰਗ ਵਿਚ ਇਉਂ ਆਇਆ ਜਿਵੇਂ ਸ਼ੇਰ ਹਿਰਨ ਦੇ ਬੱਚੇ ਤੇ ਝਪਟਦਾ ਹੈ।

ਸ਼ਹਿਨਸ਼ਾਹਿ ਰੂਮੀ ਸਿਪਰ ਦਾਦ ਰੋਇ॥ ਦਿਗਰ ਸ਼ਾਹਿ ਪੈਦਾ ਸ਼ੁਦਹ ਨੇਕ ਖੋਇ॥
ਹਿ. ੪ ਪੰ:੬੫੯

› ਗਰਮ ਸੁਭਾ ਦੇ ਬਾਦਸ਼ਾਹ ਨੇ ਆਪਣੇ ਚਿਹਰੇ ਤੇ ਢਾਲ ਰੱਖ ਲਈ ਤੇ ਦੂਸਰਾ ਸੀਤਲ ਸੁਭਾ ਵਾਲਾ ਬਾਦਸ਼ਾਹ ਆ ਗਿਆ, ਭਾਵ ਸੂਰਜ ਡੁੱਬ ਗਿਆ ਤੇ ਚੰਦ੍ਰਮਾ ਨਿਕਲ ਆਇਆ।

ਬ ਗੁਰਰੀਦਨ ਆਮਦ ਦੁ ਅਬਰੇ ਸਿਆਹ॥ ਨਮੇ ਖੂਨ ਮਾਹੀ ਲਕੋ ਤੇਗ ਮਾਹ॥
ਪੰ: ੬੬੪

› ਦੋ ਕਾਲੇ ਬੱਦਲ ਗੱਜਦੇ ਆਏ। ਉਨ੍ਹਾਂ ਦੇ ਖ਼ੂਨ ਦੀਆਂ ਧਾਰਾਂ ਪਤਾਲ ਤੱਕ ਅਤੇ ਤਲਵਾਰ ਦੀ ਚਮਕ ਅਕਾਸ਼ ਤੱਕ ਜਾ ਪਹੁੰਚੀ ਭਾਵ ਯੁੱਧ ਦੀ ਖਬਰ ਪਤਾਲ ਤੋਂ ਸੁਰਗ ਤੱਕ ਪਹੁੰਚ ਗਈ।

ਸਿਯਮ ਤੀਰ ਜ਼ਦ ਹਰ ਦੋ ਅਬਰੂ ਸ਼ਿਕੰਜ॥ ਕਿ ਮਾਰੇ ਬ ਪੇਚਦ ਜ਼ਿ ਸਉਦਾਇ ਗੰਜ॥
ਪੰ:੬੬੬

› ਜਦ ਦੋਹਾਂ ਭਰਵੱਟਿਆਂ ਦੇ ਵਿਚਾਲੇ ਤੀਰ ਮਾਰਿਆ ਤਾਂ ਉਹ ਇਸ ਤਰਾਂ ਤੜਫਿਆ ਜਿਵੇਂ ਸੱਪ ਖਜ਼ਾਨੇ ਤੋਂ ਹਟਾਇਆ ਹੋਇਆ ਤੜਫਦਾ ਹੈ।

ਚੁਨਾਂ ਜੰਗ ਕਰਦੰਦ ਆਂ ਮੁਲਕ ਰਾ॥ ਚੁ ਬਰਗੋ ਦਰਖਤਾਂ ਜ਼ਿ ਬਾਦੇ ਸਬਾ॥
ਹਿ. ੧੦ ਪੰ: ੭੫੩

› ਜੰਗ ਕਰਕੇ ਉਨ੍ਹਾਂ ਨੇ ਉਸ ਦੇਸ਼ ਦੀ ਹਾਲਤ ਇਹੋ ਜਿਹੀ ਕਰ ਦਿੱਤੀ ਜਿਸ ਤਰ੍ਹਾਂ ਪੱਤਝੜ ਦੀ ਹਵਾ ਦਰਖਤਾਂ ਨੂੰ ਰੁੰਡ ਮੁੰਡ ਕਰ ਦਿੰਦੀ ਹੈ।

ਕਿ ਗੀਰੰਦ ਸ਼ਾਹੀ ਬਿਅਫ਼ਤਾਦ ਤੁਰਗ॥ ਬ ਪੋਸ਼ੇ ਗੁਰੇਜ਼ਦ ਚੁ ਅਜ਼ ਬਾਜ਼ ਮੁਰਗ॥
ਹਿ. ੧੧ ਪੰ:੭੭੦

› ਉਹ ਬਾਦਸ਼ਾਹ ਆਪਣੇ ਦੁਸ਼ਮਨ ਨੂੰ ਇਉਂ ਫੜ੍ਹਦਾ ਸੀ ਜਿਵੇਂ ਬਹਿਰੀ ਹੋਰ ਪੰਛੀਆਂ ਨੂੰ ਫੜ੍ਹਦਾ ਹੈ। ਵੈਰੀ ਉਸਦੇ ਅੱਗੇ ਇਉਂ ਭੱਜਦੇ ਸਨ ਜਿਵੇਂ ਬਾਜ਼ ਨੂੰ ਦੇਖਕੇ ਕੁੱਕੜ ਦੌੜਦੇ ਹਨ।

ਤੁ ਮਾਰਾ ਬਿਦਿਹ ਤਾ ਸ਼ਵਮ ਤਾਜ਼ਹ ਦਿਲ॥ ਕਿ ਗੌਹਰ ਬਿਆਰੇਮ ਆਲੂਦਹ ਗਿਲ॥
ਹਿਕਾਇਤ ਨੰ:੪ ਪੰ:੬੭੧ ਸੈਂਚੀ ਅੱਠਵੀਂ

› ਹੇ ਸਤਿਗੁਰੂ! ਤੁਸੀਂ ਮੈਨੂੰ ਹਰੀ ਨਾਮ ਦਾ ਪਿਆਲਾ ਬਖਸ਼ੋ ਤਾ ਕਿ ਮੇਰਾ ਦਿਲ ਪ੍ਰਸੰਨ ਹੋਵੇ ਤੇ ਮੈਂ ਇਸ ਚਿੱਕੜ (ਵਿਕਾਰਾਂ) ਨਾਲ ਗੰਦੇ ਹੋਏ ਸਰੀਰ ਵਿਚੋਂ ਆਤਮਾ ਰੂਪੀ ਮੋਤੀ ਨੂੰ ਕੱਢ ਲਿਆਵਾਂ।

ਬ ਸੈਰੇ ਦਿਗਰ ਰੋਜ਼ ਆਮਦ ਸ਼ਿਕਾਰ॥ ਚੁ ਮਿਨਕਾਲ ਅਜ਼ ਬਾਸ਼ਹੇ ਨੌ ਬਹਾਰ॥
ਹਿ. ਅੱਠਵੀਂ ੭੧੪

› ਦੂਜੇ ਦਿਨ ਉਸਦਾ ਮਿੱਤਰ ਸ਼ਿਕਾਰ ਖੇਡਣ ਆਇਆ, ਜਿਹੜਾ ਕਿ ਬਸੰਤ ਰੁਤ ਦੇ ਬਾਜ਼ ਦੀ ਚੁੰਝ ਵਰਗਾ ਲਾਲ ਸੀ।

ਨ ਪੋਯਿੰਦਰ ਰਾ ਬਰ ਜ਼ਿਮੀ ਬੁਦ ਜਾ॥ ਨ ਪਰਿੰਦਹ ਰਾ ਦਰ ਹਵਾ ਬੁਦ ਰਾਹ॥
ਹਿ. ਦਸਵੀਂ ੭੫੮

› ਪੈਦਲ ਚੱਲਣ ਵਾਲਿਆਂ ਨੂੰ ਧਰਤੀ ਤੇ ਜਗ੍ਹਾ ਨਹੀਂ ਮਿਲ ਰਹੀ ਸੀ ਕਿ ਧਰਤੀ ਮੁਰਦਿਆਂ ਨਾਲ ਭਰੀ ਪਈ ਸੀ, ਤੇ ਪੰਛੀਆਂ ਨੂੰ ਆਕਾਸ਼ ਵਿਚ ਉਡਣਾ ਮੁਸ਼ਕਲ ਸੀ ਕਿ ਆਸਮਾਨ ਤੀਰਾਂ ਨਾਲ ਭਰਿਆ ਪਿਆ ਸੀ।

ਬ ਮਸਤੀ ਦਿਹਦ ਹਮ ਚੁਨੀ ਰੂਇ ਮਸਤ॥ ਗੁਲਿਸਤਾਂ ਕੁਨਦ ਬੂਮ ਸ਼ੋਰੀਦ ਦਸਤ॥
ਹਿ.ਬਾਰ੍ਹਵੀਂ ੭੮੪

› ਉਸਦਾ ਮਸਤ ਚਿਹਰਾ ਅਤੇ ਉਸਦੀ ਤੱਕਣੀ, ਵੀਰਾਨ ਜੰਗਲ ਤੇ ਕੱਲਰੀ ਧਰਤੀ ਨੂੰ ਫੁਲਵਾੜੀ ਵਾਂਗ ਖਿੜਾ ਦਿੰਦੀ ਸੀ। ਭਾਵ ਉਸਨੂੰ ਦੇਖਕੇ ਹਰ ਇਕ ਦਾ ਮਨ ਮਸਤੀ ਤੇ ਖੇੜੇ ਵਿਚ ਆ ਜਾਂਦਾ ਸੀ।

ਕਸੇ ਕਉਲਿ ਕੁਰਆਂ ਕੁਨਦ ਇਅਤਬਾਰ॥ ਹਮਾ ਰੋਜ਼ਿ ਆਖਿਰ ਸ਼ਵਦ ਮਰਦ ਖ੍ਵਾਰ॥
ਹਿ. ਪਹਿਲੀ ਪੰ: ੫੮੬

› ਜਿਹੜਾ ਆਦਮੀ ਤੁਹਾਡੀ ਇਕ ਕੁਰਾਨ ਦੀ ਸੌਂਹ ਉਤੇ ਯਕੀਨ ਕਰਦਾ ਹੈ, ਉਹ ਅੰਤ ਨੂੰ ਖੁਆਰ ਹੁੰਦਾ ਹੈ।

ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ॥ ਕਿ ਦਹ ਲਕ ਬਰਾਯਦ ਬਰੋ ਬੇਖਬਰ॥
ਹਿ. ਪਹਿਲੀ ਪੰ:੫੯੭

› ਜੇਕਰ ਕੁਰਾਨ ਦੀ ਸੌਂਹ ਦਾ ਭੇਤ ਜਾਣ ਲੈਂਦਾ ਤਾਂ ਇਸ ਤਰ੍ਹਾਂ ਆਪਣੀ ਪਿਆਰੀ ਫੌਜ ਨਾ ਮਰਵਾ ਲੈਂਦਾ।

ਨਾ ਈਮਾਂ ਪ੍ਰਸਤੀ ਨ ਔਜ਼ਾਇ ਦੀਂ॥ ਨ ਸਾਹਿਬ ਸ਼ਨਾਸੀ ਨ ਮਹਮਦ ਯਕੀਂ॥
ਹਿ. ਪਹਿਲੀ ਪੰ: ੫੯੪

› ਐ ਔਰੰਗਜ਼ੇਬ! ਤੂੰ ਨਾ ਤੇ ਈਮਾਨ ਪ੍ਰਸਤ ਹੈਂ ਤੇ ਨਾ ਹੀ ਤੈਨੂੰ ਧਰਮ ਦਾ ਕੋਈ ਤਰੀਕਾ ਆਉਂਦਾ ਹੈ, ਨਾ ਤੈਨੂੰ ਪ੍ਰਭੂ ਦੀ ਕੋਈ ਪਛਾਣ ਹੈ ਤੇ ਨਾ ਤੇਰਾ ਮੁਹੰਮਦ ਤੇ ਕੋਈ ਵਿਸ਼ਵਾਸ਼ ਹੈ।

ਚੁ ਕਸਮੇ ਕੁਰਾਂ ਸਦ ਕੁਨਦ ਇਖਤਿਯਾਰ॥ ਮਰਾ ਕਤਰਹ ਨਾਯਦ ਅਜ਼ੋ ਇਅਤਬਾਰ॥
ਹਿ. ਪਹਿਲੀ ਪੰ:੫੯੫

› ਜੇ ਹੁਣ ਤੂੰ ਕੁਰਾਨ ਦੀਆਂ ਸੌ ਕਸਮਾਂ ਵੀ ਅੰਗੀਕਾਰ ਕਰੇਂ ਤਦ ਵੀ ਮੈਨੂੰ ਤੇਰੇ ਤੇ ਬੂੰਦ ਜਿੰਨਾਂ ਭਰੋਸਾ ਨਹੀਂ ਆਵੇਗਾ।

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸਤ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥ ਹਿ. ਪਹਿਲੀ ਪੰ:੫੯੮

› ਜਦੋਂ ਸਾਰੇ ਹੀਲਿਆਂ ਵਸੀਲਿਆਂ ਤੋਂ ਗੱਲ ਅੱਗੇ ਲੰਘ ਜਾਵੇ ਤਦ ਹੱਥ ਵਿਚ ਤਲਵਾਰ ਲੈਣਾ ਜਾਇਜ਼ ਹੈ।

ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥ ਕਿ ਬਾਕੀ ਬਮਾਂਦਸਤ੍ਰ ਪੇਚੀਦਹ ਮਾਰ॥
ਹਿ. ਪਹਿਲੀ ਪੰ:੬੦੨

› ਕੀ ਹੋ ਗਿਆ ਜੁ ਤੂੰ (ਮੇਰੇ) ਚਾਰ ਬੱਚੇ ਮਾਰ ਦਿੱਤੇ ਹਨ ਅਜੇ ਪਿੱਛੇ ਕੁੰਡਲਾਂ ਵਾਲਾ ਸੱਪ ਰਹਿੰਦਾ ਹੈ।

ਮਨਮ ਕੁਸ਼ਤਹ ਅਮ ਕੋਹਿਯਾ ਬੁਤ ਪ੍ਰਸਤ॥ ਕਿ ਆਂ ਬੁਤ ਪ੍ਰਸਤੰਦੋ ਮਨ ਬੁਤ ਸ਼ਿਕਸਤ॥
ਹਿ. ਪਹਿਲੀ ਪੰ:੬੦੬

› ਮੈਂ (ਉਹਨਾਂ) ਪਹਾੜੀ ਰਾਜਿਆਂ ਨੂੰ ਮਾਰਨ ਵਾਲਾ ਹਾਂ, (ਜਿਹੜੇ) ਬੁੱਤਾਂ ਨੂੰ ਪੂਜਦੇ ਹਨ। ਉਹ ਪੱਥਰ ਦੇ ਬੁੱਤਾਂ ਨੂੰ ਪੂਜਦੇ ਹਨ ਤੇ ਮੈਂ ਬੁੱਤਾਂ ਨੂੰ ਤੋੜਨ ਵਾਲਾ ਹਾਂ।

ਕਿ ਊ ਰਾ ਗਰੂਰ ਅਸਤ ਬਰ ਮੁਲਕੋ ਮਾਲ॥
ਵ ਮਾਰਾ ਪਨਾਹ ਅਸਤੁ ਯਜ਼ਦਾਂ ਅਕਾਲ॥ ਹਿ. ਪਹਿਲੀ ਪੰ:੬੧੦

› ਐ ਔਰੰਗਜ਼ੇਬ! ਤੈਨੂੰ ਆਪਣੇ ਮੁਲਕ ਤੇ ਧਨ ਦੌਲਤ ਦਾ ਹੰਕਾਰ ਹੈ, ਪਰ ਮੈਨੂੰ ਉਸ ਅਕਾਲ ਪੁਰਖ ਦਾ ਹੀ ਆਸਰਾ ਹੈ।

ਲਬਾ ਲਬ ਬਿਕੁਨ ਦਮ ਬਦੱਮ ਨੋਸ਼ ਕੁਨ॥ ਗਮੇ ਹਰ ਦੁ ਆਲਮ ਫਰਾਮੋਸ਼ ਕੁਨ॥
ਹਿ. ਬਾਰ੍ਹਵੀਂ ਪੰ:੭੯੭

› ਹੇ ਸਤਿਗੁਰੂ ਜੀ ! ਮੈਨੂੰ ਆਪਣੇ ਨਾਮ ਦਾ ਨੱਕੋ ਨੱਕ ਭਰਿਆ ਹੋਇਆ ਪਿਆਲਾ ਬਖ਼ਸ਼ੋ, ਜਿਸ ਨੂੰ ਮੈਂ ਹਰ ਵੇਲੇ ਪੀਂਦਾ ਰਹਾਂ ਅਤੇ ਦੋਹਾਂ ਲੋਕਾਂ ਦੇ ਗ਼ਮ ਫ਼ਿਕਰਾਂ ਨੂੰ ਭੁਲਾ ਦਿਆਂ।

ੴ ਵਾਹਿਗੁਰੂ ਜੀ ਕੀ ਫਤਹਿ॥

# ਦ੍ਰਿਸ਼ ਵਰਨਣ ਇਕਸਾਰਤਾ

(ਵਿਸਥਾਰ ਦੇ ਡਰੋਂ ਅਰਥ ਨਹੀਂ ਲਿਖੇ)

ਸਿਸੰ ਬਾਲ ਰੂਪੰ॥ ਲਖਯੋ ਭੂਪ ਭੂਪੰ॥ ਤਪਯੋ ਪਉਨਹਾਰੀ॥ ਭਟੰ ਸੱਸਤ੍ ਧਾਰੀ॥ ਨਿਸਾ ਚੰਦ ਜਾਨਯੋ॥ ਦਿਨੰ ਭਾਨ ਮਾਨਯੋ॥ ਗਣੰ ਰੁਦ੍ ਦੇਖਯੋ॥ ਸੁਰੰ ਇੰਦ੍ ਦੇਖਯੋ॥ ਸਰੁਤੰ ਬ੍ਰਹਮ ਜਾਨਯੋ॥ ਦਿਜੰ ਬਯਾਸ ਮਾਨਯੋ॥ ਹਰੀ ਬਿਸਵ ਲੇਖੇ॥ ਸੀਆ ਰਾਮ ਪੇਖੇ॥

ਪੰ:੨੨੫ ਰਾਮਾਵਤਾਰ ਸ਼ਬਦਾਰਥ ਪੋਥੀ ਪਹਿਲੀ

ਨਿਸਾ ਨਿਸ ਨਾਥਿ ਜਾਨੈ, ਦਿਨ ਦਿਨ ਪਤਿ ਮਾਨੈ, ਭਿੱਛਕਨ ਦਾਤਾ ਕੈ ਪ੍ਰਮਾਨੈ ਮਹਾਂ ਦਾਨ ਹੈਂ॥ ਅਉਖਧੀ ਕੈ ਰੋਗਨ, ਅਨੰਤ ਰੂਪ ਜੋਗਨ, ਸਮੀਪ ਕੈ ਬਿਯੋਗਨ ਮਹੇਸ ਮਹਾਂ ਮਾਨ ਹੈਂ॥ ਸਤ੍ ਖੱਗ ਖਯਾਤਾ, ਸਿਸ ਰੂਪਨ ਕੈ ਮਾਤਾ, ਮਹਾਂ ਗਯਾਨੀ ਗਯਾਨ ਗਯਾਤਾ ਕੈ ਬਿਧਾਤਾ ਕੈ ਸਮਾਨ ਹੈਂ॥ ਗਨਨ ਗਨੇਸ਼ ਮਾਨੈ, ਸੁਰਨ ਸੁਰੇਸ ਜਾਨੈ, ਜੈਸੇ ਪੇਖੇ ਤੈਸੋਈ ਲਖੇ ਬਿਰਾਜਮਾਨ ਹੈਂ॥ ਪੰ:੨੩੨ ਰਾਮਾਵਤਾਰ

ਚੰਦ੍ਰ ਕੀ ਅੰਸ ਚਕੋਰਨ ਕੈ, ਕਰਿ ਕੈ ਮੋਰਨ ਬਿੱਦੁਲਤਾ ਅਨੁਮਾਨੀ॥ ਮੱਤ ਗਇੰਦਨ ਇੰਦ੍ਰਬਧੂ, ਭੂਨਸਾਰ ਛਟਾ ਰਵਿ ਕੀ ਜੀਅ ਜਾਨੀ॥ ਦੇਵਨ ਦੋਖਨ ਕੀ ਹਰਤਾ, ਅਰਿ-ਦੇਵਨ ਕਾਲ ਕ੍ਰਿਯਾ ਕਰਿ ਮਾਨੀ॥ ਦੇਸਨ ਸਿੰਧੁ, ੍ਰਿਨੈਾਨ ਬ੍ਰਿਧ ਜੋਗੇਸਨ ਗੰਗ ਕੈ ਰੰਗ ਪਛਾਨੀ॥ ਪੰ:੨੪੨ ਰਾਮਾਵਤਾਰ

ਲਖਯੋ ਪਰਮ ਜੋਗਿੰਦ੍ਰਣੇ, ਜੋਗ ਰੂਪੰ॥ ਮਹਾਂਦੇਵ ਦੇਵੰ, ਲਖਯੋ ਭੂਪ ਭੂਪੰ॥ ਮਹਾਂ ਸੱਤ੍ ਸੱਤ੍ਰੰ, ਮਹਾਂ ਸਾਧ ਸਾਧੰ॥ ਮਹਾਂ ਰੂਪ ਰੂਪੰ ਲਖਯੋ ਬਯਾਧ ਬਾਧੰ॥ ਤ੍ਰੀਯੰ ਦੇਵਿ ਤੁਲੰ, ਨਰੰ ਨਾਰ ਨਾਹੰ॥ ਮਹਾਂ ਜੋਧ ਜੋਧੰ, ਮਹਾਂ ਬਾਹ ਬਾਹੰ॥ ਸਰੁਤੰ ਬੇਦ ਕਰਤਾ, ਗਣੰ ਰੁਦ੍ ਰੂਪੰ॥ ਮਹਾਂ ਜੋਗ ਜੋਗੰ, ਮਹਾਂ ਭੂਪ ਭੂਪੰ॥ ਪਰੰ ਪਾਰਗੰਤਾ, ਸਿਵੰ ਸਿੱਧਿ ਰੂਪੰ॥ ਬੁੱਧੰ ਬੁੱਧਿ ਦਾਤਾ, ਰਿਧੰ ਰਿਧਿ ਕੂਪੰ॥ ਜਹਾਂ ਭਾਵ ਕੇ ਜੇਣ ਜੈਸੇ ਬਿਚਾਰੇ॥ ਤਿਸੀ ਰੂਪ ਸੌ ਤਉਨ ਤੈਸੇ ਨਿਹਾਰੇ॥ ਪੰ:੨੯੯ ਰਾਮਾਵਤਾਰ

ਘਨ ਜਾਨ ਕੈ ਮੋਰ ਨਚਿਓ ਬਨ ਮਾਂਝ, ਚਕੋਰ ਲਖਯੋ ਸਸਿ ਕੇ ਸਮ ਹੈ॥ ਮਨਿ ਕਾਮਿਨ ਕਾਮ ਸਰੂਪ ਭਯੋ, ਪ੍ਰਭ-ਦਾਸਨ ਜਾਨਯੋ ਨਰੋਤਮ ਹੈ॥ ਬਰ ਜੋਗਨ ਜਾਨਿ ਜੋਗੀਸੁਰ

ਈਸੁਰ, ਰੋਗਨ ਮਾਨਯੋ ਸਦਾ ਛਮ ਹੈ॥ ਹਰਿ ਬਾਲਨ ਬਾਲਕ ਰੂਪ ਲਖਯੋ, ਜੀਅ ਦੁੱਜਨ ਜਾਨਯੋ ਮਹਾਂ ਜਮ ਹੈ॥ ਚਕਵਾਨ ਦਿਨੇਸ, ਗਜਾਨ ਗਨੇਸ, ਗਨਾਨ ਮਹੇਸ ਮਹਾਤਮ ਹੈ॥ ਮਘਵਾ ਧਰਨੀ, ਹਰਿ ਜਿਉਂ ਹਰਿਨੀ, ਉਪਮਾ ਬਰਨੀ ਨ ਕਛੂ ਸ੍ਰਮ ਹੈ॥ ਮ੍ਰਿਗ-ਜੂਥਨ ਨਾਦ ਸਰੂਪ ਭਯੋ, ਜਿਨ ਕੇ ਨ ਬਿਬਾਦ ਤਿਨੈ ਦਮ ਹੈ॥ ਨਿਜ ਮੀਤਨ ਮੀਤ ਹ੍ਵੈ ਚੀਤਿ ਬਸਿਓ, ਹਰਿ ਸਤ੍ਰਨਿ ਜਾਨਯੋ ਮਹਾਂ ਜਮ ਹੈ॥ ਪੰ:੫੫੯ ਕ੍ਰਿਸ਼ਨਾਵਤਾਰ ਪੋਥੀ ਦੂਜੀ

ਨਿਸਾ ਤਾਸੁ ਨਿਸ-ਨਾਥ ਪਛਾਨਾ॥ ਦਿਨ ਕਰ ਤਾਹਿੰ ਦਿਵਸ ਅਨੁਮਾਨਾ॥ ਬੇਦਨ ਤਾਹਿੰ ਬ੍ਰਹਮ ਕਰਿ ਲੇਖਾ॥ ਦੇਵਨ ਇੰਦ੍ਰ ਰੂਪ ਅਵਿਰੇਖਾ॥ ਬਿੱਪਨ ਸਬਨ ਬ੍ਰਹਸਪਤਿ ਦੇਖਯੋ॥ ਦੈਤਨ ਗੁਰੂ ਸੁੱਕ੍ਰ ਕਰਿ ਪੇਖਯੋ॥ ਰੋਗਨ ਤਾਹਿੰ ਅਉਖਧੀ ਮਾਨਾ॥ ਜੋਗਨ ਪਰਮਤੱਤੁ ਪਹਿਚਾਨਾ॥ ਬਾਲਨ ਬਾਲ ਰੂਪ ਅਵਿਰੇਖਯੋ॥ ਜੋਗਨ ਮਹਾਂਜੋਗ ਕਰਿ ਦੇਖਯੋ॥ ਦਾਤਨ ਮਹਾਂ ਦਾਨਿ ਕਰਿ ਮਾਨਯੋ॥ ਭੋਗਨ ਭੋਗ ਰੂਪ ਪਹਚਾਨਯੋ॥ ਸੰਨਿਆਸਨ ਦੱਤ ਰੂਪ ਕਰਿ ਜਾਨਯੋ॥ ਜੋਗਨ ਗੁਰ ਗੋਰਖ ਕਰਿ ਮਾਨਯੋ॥ ਰਾਮਾਨੰਦ ਬੈਰਾਗਿਨ ਜਾਨਾ॥ ਮਹਾਦੀਨ ਤੁਰਕਨ ਪਹਿਚਾਨਾ॥ ਦੇਵਨ ਇੰਦ੍ਰ ਰੂਪ ਕਰਿ ਲੇਖਾ॥ ਦੈਤਨ ਸੁੰਭ ਰਾਜਾ ਕਰਿ ਪੇਖਾ॥ ਜੱਛਨ ਜੱਛ-ਰਾਜ ਕਰਿ ਮਾਨਾ॥ ਕਿਨ੍ਰਨ ਕਿੱਨ੍ਰਦੇਵ ਪਹਚਾਨਾ॥ ਕਾਮਿਨ ਕਾਮ ਰੂਪ ਕਰਿ ਦੇਖਯੋ॥ ਰੋਗਨ ਰੂਪ ਧਨੰਤਰ ਪੇਖਯੋ॥ ਰਾਜਨ ਲਖਯੋ ਰਾਜ-ਅਧਿਕਾਰੀ॥ ਜੋਗਨ ਲਖਯੋ ਜੋਗੀਸਰ ਭਾਰੀ॥ ਛਤ੍ਰਨ ਬਡੋ ਛਤ੍ਰਪਤਿ ਜਾਨਾ॥ ਅਤ੍ਰਿਨ ਮਹਾਂ ਸ਼ਸਤ੍ਰਧਰ ਮਾਨਾ॥ ਰਜਨੀ ਤਾਸੁ ਚੰਦ੍ਰ ਕਰਿ ਲੇਖਾ॥ ਦਿਨੀਅਰਕਰਿ ਤਿਹ ਦਿਨ ਅਵਿਰੇਖਾ॥ ਸੰਤਨ ਸਾਂਤਿ ਰੂਪ ਕਰਿ ਜਾਨਯੋ॥ ਪਾਵਕ ਤੇਜ ਰੂਪ ਅਨੁਮਾਨਯੋ॥ ਧਰਤੀ ਤਾਸੁ ਧਰਾਤਰ ਜਾਨਾ॥ ਹਾਰਿਣ ਏਣਰਾਜ ਪਹਿਚਾਨਾ॥ ਛਤ੍ਰਿਨ ਤਾਸੁ ਛਤ੍ਰਿਪਤਿ ਸੂਝਾ॥ ਜੋਗਿਨ ਮਹਾਂ ਜੋਗ ਕਰ ਬੂਝਾ॥ ਹਿਮਧਰ ਤਾਹਿ ਹਿਮਾਲਯ ਜਾਨਾ॥ ਦਿਨਕਰ ਅੰਧਕਾਰਿ ਅਨੁਮਾਨਾ॥ ਜਲ ਸਰੂਪ ਜਲ ਤਾਸੁ ਪਛਾਨਾ॥ ਮੇਘਨ ਇੰਦ੍ਰਦੇਵ ਕਰ ਮਾਨਾ॥ ਬੇਦਨ ਬ੍ਰਹਮ ਰੂਪ ਕਰਿ ਦੇਖਾ॥ ਬਿੱਪਨ ਬਯਾਸ ਜਾਨਿ ਅਵਰੇਖਾ॥ ਲਖਮੀ ਤਾਹਿ ਬਿਸਨੁ ਕਰਿ ਮਾਨਯੋ॥ ਬਾਸਵ ਦੇਵ ਬਾਸਵੀ ਜਾਨਯੋ॥ ਸੰਤਨ ਸਾਂਤਿ ਰੂਪ ਕਰਿ ਦੇਖਾ॥ ਸੱਤ੍ਰਨ ਕਲਹ ਸਰੂਪ ਬਿਸੇਖਾ॥ ਰੋਗਨ ਤਾਹਿ ਅਉਖਧੀ ਸੂਝਾ॥ ਭਾਮਿਨ ਭੋਗ ਰੂਪ ਕਰਿ ਬੂਝਾ॥ ਮਿਤ੍ਰਨ ਮਹਾਂ ਮਿਤ੍ਰ ਕਰਿ ਜਾਨਾ॥ ਜੋਗਿਨ ਪਰਮ ਤੱਤੁ ਪਹਿਚਾਨਾ॥ ਮੋਰਨ ਮਹਾਂ ਮੇਘ ਕਰਿ ਮਾਨਿਆ॥ ਦਿਨਕਰ ਚਿੱਤ ਚੱਕਵੀ ਜਾਨਿਆ॥ ਚੰਦ ਸਰੂਪ ਚਕੋਰਨ ਸੂਝਾ॥ ਸ੍ਵਾਂਤਿ ਬੂੰਦ ਸੀਪਨ ਕਰਿ ਬੂਝਾ॥ ਮਾਸ ਬਸੰਤ ਕੋਕਿਲਾ ਜਾਨਾ॥ ਸ੍ਵਾਂਤਿ ਬੂੰਦ ਚਾਤ੍ਰਕ ਅਨੁਮਾਨਾ॥ ਸਾਧਨ ਸਿੱਧਿ ਰੂਪ ਕਰਿ ਦੇਖਾ॥ ਰਾਜਨ ਮਹਾਰਾਜ ਅਵਰੇਖਾ॥ ਦਾਨ ਸਰੂਪ ਭਿੱਛਕਨ ਜਾਨਾ॥ ਕਾਲ ਸਰੂਪ ਸਤ੍ਰ ਅਨੁਮਾਨਾ॥ ਸ਼ਾਸਤ੍ਰ ਸਰੂਪ ਸਿੰਮ੍ਰਿਤ੍ਰਨ ਦੇਖਾ॥ ਸਤਿ ਸਰੂਪ ਸਾਧ ਅਵਰੇਖਾ॥ ਸੀਲ ਰੂਪ ਸਾਧਵਿਨ ਚੀਨਾ॥ ਦਿਆਲ ਸਰੂਪ ਦਇਆ ਚਿਤਿ ਕੀਨਾ॥ ਮੋਰਨ ਮੇਘ ਰੂਪ ਪਹਿਚਾਨਾ॥ ਚੋਰਨ ਤਾਹਿ ਭੋਰ ਕਰਿ ਜਾਨਾ॥ ਕਾਮਿਨ ਕੇਲ ਰੂਪ ਕਰਿ ਸੂਝਾ॥ ਸਾਧਨ ਸਿੱਧਿ ਰੂਪ ਤਿਹ ਬੂਝਾ॥ ਫਣਪਤੇਸ

ਫਨੀਅਰ ਕਰਿ ਜਾਨਯੋ॥ ਅੰਮ੍ਰਿਤ ਰੂਪ ਦੇਵਤਨ ਮਾਨਯੋ॥ ਮਣਿ ਸਮਾਨ ਫਣੀਯਰ ਕਰਿ ਸੂਝਾ॥ ਪ੍ਰਾਣਿਨ ਪ੍ਰਾਨ ਰੂਪ ਕਰਿ ਬੂਝਾ॥ ਰਘੁਬੰਸੀਅਨ ਰਘੁਰਾਜ ਪ੍ਰਮਾਨਯੋ॥ ਕੇਵਲ ਕ੍ਰਿਸ ਜਾਦਵਨ ਜਾਨਯੋ॥ ਬਿਪਤਿ ਹਰਨ ਬਿਪਤਹਿ ਕਰਿ ਜਾਨਾ॥ ਬਲਿ ਮਹੀਪ ਬਾਵਨ ਪਹਿਚਾਨਾ॥ ਸ਼ਿਵ ਸਰੂਪ ਸ਼ਿਵ ਸੰਤਨ ਪੇਖਾ॥ ਬਯਾਸ ਪਰਾਸੁਰ ਤੁੱਲ ਬਸੇਖਾ॥ ਬਿੱਪ੍ਰਨ ਬੇਦ ਸਰੂਪ ਬਖਾਨਾ॥ ਛਤ੍ਰਿਨ ਜੁੱਧ ਰੂਪ ਕਰਿ ਜਾਨਾ॥ ਜਉਨ ਜਉਨ ਜਿਹ ਭਾਂਤਿ ਬਿਚਾਰਾ॥ ਤਉਨੈ ਕਾਢਿ ਕਾਢਿ ਅਨੁਹਾਰਾ॥ ਉਪਾਵਤਾਰ ਬ੍ਰਹਮਾ ਬਿਆਸ ਪੰ:੯੯੭ ਪੋਥੀ ਤੀਜੀ

ਦੇਵ ਅਦੇਵ ਚਕੇ ਅਪਨੇ ਚਿੱਤਿ, ਚੰਦ ਸਰੂਪ ਨਿਸਾ ਪਹਿਚਾਨਿਓ॥ ਦਿਉਸ ਕੈ ਭਾਨੁ ਸੁਨਿਓ ਭਗਵਾਨ, ਪਛਾਨ ਮਨੈ ਘਨ ਮੋਰਨ ਮਾਨਿਓ॥ ਬੋਲਿ ਉਠੇ ਪਿਕ ਜਾਨ ਬਸੰਤ, ਚਕੋਰਨ ਚੰਦ ਸਰੂਪ ਬਖਾਨਿਓ॥ ਸਾਂਤਿ-ਸੁਭਾਵ ਲਖਿਓ ਸਭ ਸਾਧਨ ਜੋਧਨ ਕ੍ਰੋਧ ਪ੍ਰਤੱਛ ਪ੍ਰਮਾਨਿਓ॥ ਬਾਲਨ ਬਾਲ-ਸੁਭਾਵ ਲਖਿਓ ਤਿੱਹ ਸਤ੍ਰਨ ਕਾਲ ਸਰੂਪ ਪਛਾਨਿਓ॥ ਦੇਵਨ ਦੇਵ ਅਦੇਵਨ ਕੈ ਸਿਵ ਰਾਜਨ ਰਾਜਿ ਬਡੋ ਜੀਅ ਜਾਨਿਓ॥ ਸਾਧਨ ਸਿੱਧ ਸਰੂਪ ਲਖਿਓ ਤਿਹ ਸਤ੍ਰਨ ਸਤ੍ਰ ਸਮਾਨ ਬਸੇਖਿਓ॥ ਚੋਰਨ ਭੋਰ ਕਰੋਰਨ ਮੋਰਨ, ਤਾਸੁ ਸਹੀ ਘਨ ਕੈ ਅਵਿਰੇਖਿਓ॥ ਕਾਮ ਸਰੂਪ ਸਭੈ ਪੁਰ-ਨਾਰਨ ਸੰਭੁ ਸਮਾਨ ਸਬੁ ਗਨ ਦੇਖਿਓ॥ ਸੀਪ ਸ੍ਵਾਂਤਿ ਕੀ ਬੂੰਦ ਤਿਸੈ ਕਰਿ, ਰਾਜਨ ਰਾਜ ਬਡੋ ਤਿਹ ਪੇਖਿਓ॥

ਉਪਾਵਤਾਰ ਪੰ:੯੯੭ ਪੋਥੀ ਤੀਜੀ

..., ਕ੍ਰਿਤ ਚੰਦੋਵ ਦਸੋ ਦਿਸ ਤਾਨਯੋ॥ ਦੇਵਨ ਇੰਦ੍ਰ ਗੋਪੀਨ ਗੋਬਿੰਦ ਨਿਸਾ ਕਰਿ ਚੰਦ ਸਮਾਨ ਪਛਾਨਯੋ॥ ਚਉਪਿਤ ਚਾਰ ਦਿਸਾ ਭਈ ਚੱਕ੍ਰਤ, ਭੂਮਿ ਅਕਾਸ ਦੁਹੂੰ ਪਹਿਚਾਨਾ॥ ਜੁੱਧ ਸਮਾਨ ਲਖਯੋ ਜਗ ਜੋਧਨ, ਬੋਧਨ ਬੋਧ ਮਹਾਂ ਅਨੁਮਾਨਾ॥ ਸੂਰ ਸਮਾਨ ਲਖਾ ਦਿਨ ਕੈ ਤਿਹੰ, ਚੰਦ ਸਰੂਪ ਨਿਸਾ ਪਹਿਚਾਨਾ॥ ਰਾਗਨਿ ਰਾਗਿ, ਸਵਾਂਗਿਨਿ ਸਾਂਗ, ਭਵਾਂਨਿਨਿ ਭਾਵੰ ਭਲੋ ਮਨਿ ਮਾਨਾ॥ ਉਪਾਵਤਾਰ ਰੁਦ੍ਰ-ਪਾਰਸਨਾਥ ਪੰ:੯੬੧ ਪੋਥੀ ਤੀਜੀ

ਕਬਿੱਤ॥ ਕੈਧੋ ਕਾਹੂ ਰਿਖਿ ਇੰਦ੍ਰ ਆਸਨ ਤੇ ਟਾਰਿ ਦਯੋ ਕੈਧੋ ਇਹ ਸੂਰਜ ਸਰੂਪ ਧਰਿ ਆਯੋ ਹੈ॥ ਕੈਧੋ ਚੰਦ੍ਰ ਚੰਦ੍ਰਲੋਕ ਛੋਰਿ ਕੈ ਸਿਪਾਹੀ ਬਨ ਮੇਰੇ ਜਾਨ ਤੀਰਥ ਅਨੈਬੇ ਕੋ ਸਿਧਾਯੋ ਹੈ॥ ਕੈਧੋ ਹੈ ਅਨੰਗ ਅਰਧੰਗਕ ਕੇ ਅੰਤਕ ਤੇ ਮਾਨੁਖ ਕੋ ਰੂਪ ਕੈਕੈ ਆਪੁ ਕੋ ਛੁਪਾਯੋ ਹੈ॥ ਕੈਧੋ ਯਹ ਸਸਿ ਯਾਕੇ ਰਸਿਯਾ ਨੈ ਕੋਪ ਕੈਕੈ ਮੇਰੇ ਛਲਬੇ ਕੋ ਕਛੂ ਛਲ ਸੋ ਬਨਾਯੋ ਹੈ॥ ੩੪॥ ›››

ਕਬਿੱਤ॥ ਕੈਧੋ ਅਲਿਕੇਸ ਹੋ ਕਿ ਸਸਿ ਹੋ ਦਿਨੇਸ ਹੋ ਕਿ ਰੂਪ ਹੂੰ ਕਿ ਭੇਸ ਹੋ ਜਹਾਨ ਮੈ ਸੁਹਾਏ ਹੋ॥ ਸੇਸ ਹੋ ਸੁਰੇਸ਼ ਹੋ ਗਨੇਸ਼ ਹੋ ਮਹੇਸ਼ ਹੋ ਜੀ ਕੈਧੋ ਜਗਤੇਸ ਤੁਮ ਬੇਦਨ ਬਤਾਏ ਹੋ॥ ਕਾਲਿੰਦ੍ਰੀ ਕੇ ਏਸ ਹੋ ਕਿ ਤੁਮ ਹੀ ਜਲੇਸ ਹੋ ਬਤਾਵੋ ਕੌਨ ਦੇਸ ਕੇ ਨਰੇਸੁਰ ਕੇ ਜਾਏ ਹੋ॥ ਕਹੋ ਮੇਰੇ ਏਸ ਕਿਹ ਕਾਜ ਨਿਜੁ ਦੇਸ ਛੋਰਿ ਚਾਕਰੀ ਕੋ ਭੇਸ ਕੈ ਹਮਾਰੇ ਦੇਸ ਆਏ ਹੋ॥

ਚਰਿਤ੍ਰ ੧੦੯, ਦਸਮ-ਗ੍ਰੰਥ ਸਟੀਕ ਪੋਥੀ ਸੱਤਵੀ ਪੰ: ੪੨-੪੩

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਚਲਿਤ੍ਰ ਪ੍ਰਕਾਸ਼

ਮੱਧਕਾਲੀ ਕਥਾ-ਸਾਹਿਤ ਦਾ ਇਕ ਅਹਿਮ ਤੇ ਲੋਕ ਪ੍ਰਿਯ-ਰੂਪ 'ਚਰਿਤ੍ਰ' ਯਾ 'ਚਲਿਤ੍ਰ' ਹੈ। ਚਲਿਤ੍ਰ ਸ਼ਬਦ ਭਾਵੇਂ ਚਰਿਤ੍ਰ ਦਾ ਹੀ ਵਿਕ੍ਰਤ ਹੈ, ਪਰ ਇਸ ਨੇ ਚਰਿਤ੍ਰ ਨਾਲੋਂ ਵੱਖਰੇ ਅਰਥ ਗ੍ਰਹਿਣ ਕਰ ਲਏ ਹਨ। ਚਲਿਤ੍ਰ ਤੋਂ ਭਾਵ ਔਰਤਾਂ ਤੇ ਮਰਦਾਂ ਦੇ ਮਕਰ ਫਰੇਬ ਤੇ ਵਲ ਛਲ ਹੈ। ਇਸਤ੍ਰੀਆਂ ਦੇ ਚਲਿਤ੍ਰਾਂ ਨੂੰ 'ਤ੍ਰਿਯਾ ਚਲਿਤ੍ਰ' ਵੀ ਕਹਿੰਦੇ ਹਨ। ਚਰਿਤ੍ਰ ਕਿਸੇ ਪ੍ਰਾਣੀ ਦੇ ਆਚਰਣ, ਚਾਲ ਢਾਲ, ਕਰਨੀ ਕੀਰਤ ਨਾਲ ਸਬੰਧਿਤ ਬ੍ਰਿਤਾਂਤ ਹੈ, ਜੋ ਪਾਠਕਾਂ/ਸਰੋਤਿਆਂ ਵਿਚ ਨੈਤਿਕ ਕਦਰਾਂ ਕੀਮਤਾਂ ਉਭਾਰਨ ਲਈ ਰਚਿਆ ਗਿਆ ਹੁੰਦਾ ਹੈ। ਪਾਠਕ/ਸਰੋਤੇ ਉਸ ਚਰਿਤ੍ਰਤ ਪੁਰਸ਼ ਦੇ ਅਨੁਰੂਪ ਆਪਣਾ ਜੀਵਨ ਢਾਲਣ ਦੀ ਚੇਸ਼ਟਾ ਕਰਦੇ ਹਨ। ਇਸ ਦੇ ਉਲਟ ਚਲਿਤ੍ਰ ਵਿਚ ਤੀਵੀਂ ਦੇ ਮਕਰ ਫਰੇਬ ਤੇ ਵਲ ਛਲ ਦਾ ਬ੍ਰਿਤਾਂਤਕ ਬਿੰਬ ਹੁੰਦਾ ਹੈ। ਤੀਵੀਂ ਆਪਣੇ ਪਤੀ ਨੂੰ ਉਲੂ ਬਣਾ ਕੇ ਪਰਾਏ ਮਰਦ ਨੂੰ ਭੋਗਦੀ ਹੈ। ਲੋਕ-ਚਿੰਤਨ ਅਨੁਸਾਰ ਤੀਵੀਂ ਬੜੀ ਚੰਚਲ-ਚਿੱਤ, ਅਸਥਿਰ ਤੇ ਚਲਿਤ੍ਰਹਾਰੀ ਹੈ। ਇਸਦਾ ਵਾਸਤਵਿਕ ਰੂਪ ਦਿਸਦੇ ਰੂਪ ਨਾਲੋਂ ਭਿੰਨ ਹੈ- *'ਰੰਨਾਂ ਚੰਚਲਹਾਰੀਆਂ ਚੰਚਲ ਕੰਮ ਕਰੇਣ। ਦਿਨੇ ਡਰਨ ਪੜਾਵਿਓਂ ਰਾਤੀਂ ਨਦੀ ਤਰੇਣ'*। ਇਹ ਸੰਕਲਪ ਮੱਧਕਾਲ ਵਿਚ ਇਤਨਾ ਪ੍ਰਚਲਤ ਸੀ ਕਿ ਤੀਵੀਆਂ ਬਾਰੇ ਅਨੇਕਾਂ ਚਲਿਤ੍ਰ ਪ੍ਰਚੱਲਤ ਸਨ। 'ਚਲਿਤ੍ਰ' ਉਹ ਵਿਸ਼ੇਸ਼ ਪ੍ਰਕਾਰ ਦੀ ਲੋਕ ਕਹਾਣੀ ਹੈ, ਜਿਸ ਵਿਚ ਇਸਤ੍ਰੀ, ਪੁਰਸ਼ ਨੂੰ ਆਪਣੇ ਰੂਪ ਤੇ ਕਪਟ-ਜਾਲ ਵਿਚ ਫਸਾ ਕੇ, ਭੋਗਦੀ ਹੈ। ਇਥੇ ਇਸਤ੍ਰੀ 'ਪਰ ਮਰਦ ਗਾਮਨੀ' ਅਤੇ ਬੇਵਫਾਈ ਦੀ ਮੂਰਤੀ ਹੈ। ਚਲਿਤ੍ਰ ਵਿਚ ਪ੍ਰਧਾਨ ਇਸਤ੍ਰੀ ਹੈ, ਪੁਰਸ਼ ਨਹੀਂ। ਮਰਦ ਇਸਤ੍ਰੀ ਦੇ ਮਕਰ ਫਰੇਬ ਵਿਚ ਫਸਦਾ ਹੈ, ਇਸਤ੍ਰੀ ਨਹੀਂ। ਪਾਠਕ/ਸਰੋਤੇ ਚਲਿਤ੍ਰਾਂ ਦੇ ਅਨੁਰੂਪ ਕਰਮ ਕਰਨ ਦੀ ਲੋਚਾ ਨਾਲ, ਉਨ੍ਹਾਂ ਨੂੰ ਨਹੀਂ ਪੜ੍ਹਦੇ, ਸਗੋਂ ਜੀਵਨ ਵਿਚ ਸਾਵਧਾਨ ਰਹਿਣ ਲਈ, ਇਕ ਅਨੁਭਵ ਨੂੰ ਗ੍ਰਹਿਣ ਕਰਨ ਦੀ ਇੱਛਾ ਰੱਖਦੇ ਹਨ। ਇਸ ਤਰ੍ਹਾਂ ਦੋਹਾਂ ਰੂਪਾਂ ਦਾ ਸੁਭਾਅ ਹੀ ਇਕ ਦੂਜੇ ਦੇ ਵਿਰੁੱਧ ਨਹੀਂ, ਸਗੋਂ ਦੋਹਾਂ ਦਾ ਬਲ ਅਤੇ ਜੀਵਨ ਪ੍ਰਤੀ ਦ੍ਰਿਸ਼ਟੀ ਵੀ ਵੱਖਰੀ ਹੈ। ਚਰਿਤ੍ਰ ਵਿਚ ਹਾਂ-ਪੱਖੀ ਕਰਮ ਹੁੰਦੇ ਹਨ ਅਤੇ ਚਲਿਤ੍ਰ ਵਿਚ ਨਾਂਹ-ਪੱਖੀ ਕਰਮ।

ਚਰਿਤ੍ਰ ਦੀ ਪ੍ਰੰਪਰਾ ਭਾਰਤ ਵਿਚ ਬੜੀ ਹੀ ਪ੍ਰਾਚੀਨ ਹੈ। ਜੈਨ-ਸਾਹਿਤ ਵਿਚ ਅਨੇਕਾਂ ਚਰਿਤ੍ਰ ਗ੍ਰੰਥ ਮਿਲਦੇ ਹਨ, ਜਿਨ੍ਹਾਂ ਵਿਚ ਕਿਸੇ ਮਹਾਂਪੁਰਸ਼ ਦੇ ਚਰਿਤ੍ਰ ਦਾ ਵਰਨਣ, ਪੂਰਬ

ਜਨਮ ਸਬੰਧੀ ਕਥਾਵਾਂ ਅਤੇ ਅਲੌਕਿਕ ਘਟਨਾਵਾਂ ਦਾ ਮਿਸ਼ਰਣ ਮਿਲਦਾ ਹੈ। ਚਰਿਤ੍ਰ ਕਾਵਿ ਵਿਚ ਪ੍ਰੇਮ, ਵੀਰਤਾ ਅਤੇ ਧਰਮ ਭਾਵਨਾ ਸਮਿਲਤ ਹੁੰਦੀ ਹੈ। ਹਿੰਦੀ ਸਾਹਿਤ ਵਿਚ 'ਰਾਮ ਚਰਿਤ ਮਾਨਸ', 'ਵੀਰ ਸਿੰਹ ਦੇਵ ਚਰਿਤ', 'ਸੁਦਾਮਾ ਚਰਿਤ', 'ਸੁਜਾਨ ਚਰਿਤ' ਅਤੇ 'ਬੁਧ ਚਰਿਤ' ਆਦਿ ਕਾਵਿ-ਚਰਿਤ ਇਸੇ ਪ੍ਰੰਪਰਾ ਦੇ ਧਾਰਨੀ ਹਨ। ਪੰਜਾਬੀ ਵਿਚ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਪ੍ਰੰਪਰਾ ਨੂੰ, 'ਚੰਡੀ ਚਰਿਤ੍ਰ ਉਕਤਿ ਬਿਲਾਸ' ਤੇ 'ਚੰਡੀ ਚਰਿਤ੍ਰ' ਦੂਜਾ ਆਦਿ ਵਿਚ ਸੁਰਜੀਤ ਰੱਖਿਆ ਗਿਆ। ਇਨ੍ਹਾਂ ਰਚਨਾਵਾਂ ਵਿਚ ਚਰਿਤ੍ਰ ਕਾਵਿ ਦੇ ਕਈ ਉਘੜਵੇਂ ਲੱਛਣ ਵਿਦਮਾਨ ਹਨ, ਜਿਵੇਂ ਕਿ ਚਰਿਤ੍ਰ ਕਥਾਤਮਕ ਵਧੇਰੇ ਅਤੇ ਵਰਣਾਤਮਿਕ ਘੱਟ ਹੁੰਦੇ ਹਨ। ਇਨ੍ਹਾਂ ਵਿਚ ਅਲੌਕਿਕ ਤੇ ਅਧਦੈਵਿਕ ਸ਼ਕਤੀਆਂ ਦਾ ਰੋਚਕ ਵਰਨਣ ਹੁੰਦਾ ਹੈ, ਜੋ ਕਥਾਨਿਕ ਵਿਚ ਫੈਲੀਆਂ ਹੁੰਦੀਆਂ ਹਨ। ਇਨ੍ਹਾਂ ਦੀ ਰਚਨਾ ਉਦੇਸ਼ ਪ੍ਰਧਾਨ ਹੁੰਦੀ ਹੈ, ਨਿਰਾ ਮਨੋਰੰਜਨ ਮਨੋਰਥ ਨਹੀਂ ਹੁੰਦਾ। ਇਹੋ ਪ੍ਰੰਪਰਾ ਅੰਸ਼ ਮਾਤਰ 'ਸ੍ਰੀ ਦਸਮ-ਗ੍ਰੰਥ' ਦੇ 'ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ' ਵਿਚ ਵੀ ਵਿਦਮਾਨ ਹੈ।

ਚਲਿਤ੍ਰ ਇਸਤ੍ਰੀਆਂ ਦੇ ਹੀ ਨਹੀਂ, ਮਰਦਾਂ ਦੇ ਵੀ ਲਿਖੇ ਮਿਲਦੇ ਹਨ, ਜਿਨ੍ਹਾਂ ਵਿਚ ਚਾਤਰ ਮਰਦ ਕਿਸੇ ਭੋਲੇ ਭਾਲੇ ਸ਼ਖਸ ਨੂੰ ਬੁੱਧੂ ਬਣਾ ਕੇ ਠੱਗਦੇ ਹਨ, ਜਿਵੇਂ ਮੂਰਖ ਪੰਡਤ ਠੱਗਾਂ ਦੇ ਝਾਂਸੇ ਵਿਚ ਆਕੇ ਬਲੀ ਦੀ ਖਾਤਰ ਲਿਜਾ ਰਹੇ ਬੱਕਰੇ ਨੂੰ ਇਸ ਲਈ ਛੱਡ ਦੇਂਦਾ ਹੈ, ਕਿ ਚਾਰ ਠੱਗਾਂ ਨੇ ਵਾਰੋ ਵਾਰੀ ਰਾਹ ਵਿਚ ਉਸਨੂੰ ਮਿਲ ਕੇ ਇਹ ਪ੍ਰਭਾਵ ਦਿੱਤਾ ਸੀ, ਕਿ ਉਹ ਪੰਡਤ ਹੋਕੇ, ਖੋਤੇ ਤੇ ਵੱਛੜੇ ਆਦਿ ਨੂੰ ਚੁੱਕੀ ਫਿਰਦਾ ਹੈ। ਪੰਡਤ ਨੂੰ ਨਿਸਚਾ ਹੋ ਗਿਆ ਕਿ ਇਹ ਬੱਕਰਾ ਕੋਈ ਛਲੇਡਾ ਹੈ ਜੋ ਲੋਕਾਂ ਨੂੰ ਵੱਖ ਵੱਖਰੇ ਰੂਪਾਂ ਵਿਚ ਵਿਖਾਈ ਦੇਂਦਾ ਹੈ, ਅਤੇ ਉਸਦੇ ਯੱਗ ਨੂੰ ਨਸ਼ਟ ਕਰਨਾ ਚਾਹੁੰਦਾ ਹੈ।

ਮੱਧ ਕਾਲ ਵਿਚ ਚਲਿਤ੍ਰ-ਕਥਾਵਾਂ ਦੀ ਕਾਫ਼ੀ ਮਾਤ੍ਰਾ ਵਿਚ ਸਿਰਜਨਾ ਦਾ ਸੰਕੇਤ ਕਈ ਕਥਾਵਾਂ ਵਿਚੋਂ ਵੀ ਮਿਲਦਾ ਹੈ। ਇਕ ਚਲਿਤ੍ਰ ਕਥਾ ਅਨੁਸਾਰ:— ਇਕ ਪੰਡਤ, ਚਲਿਤ੍ਰਾਂ ਦਾ ਮਹਾਨ ਗ੍ਰੰਥ ਲਿਖ ਕੇ ਉਸਨੂੰ ਖੋਤੇ ਉਪਰ ਲੱਦੀ ਰਾਜੇ ਕੋਲ ਲਿਜਾ ਰਿਹਾ ਸੀ। ਇਕ ਤੀਵੀਂ ਦੇ ਪੁੱਛਣ ਉਤੇ, ਕਿ ਇਹ ਪੋਥੀਆਂ ਕਿਸ ਬਾਰੇ ਹਨ, ਪੰਡਤ ਨੇ ਆਪਣੀ ਵਿਦਵਤਾ ਤੇ ਅਭਿਮਾਨ ਨਾਲ ਕਿਹਾ, ਕਿ ਇਨ੍ਹਾਂ ਪੋਥੀਆਂ ਵਿਚ ਤੀਵੀਂਆਂ ਦੇ ਸਭ ਚਲਿਤ੍ਰ ਅੰਕਿਤ ਹਨ। ਤੀਵੀਂ ਨੇ ਪੰਡਤ ਨੂੰ ਅੰਦਰ ਸੱਦ ਲਿਆ, ਅਤੇ ਉਸ ਨਾਲ ਗੱਲਾਂ ਕਰਨ ਲੱਗੀ। ਅਚਨਚੇਤ ਉਸਦਾ ਪਤੀ ਉਪਰੋਂ ਆ ਗਿਆ। ਤੀਵੀਂ ਨੇ ਪੰਡਤ ਨੂੰ ਕਿਹਾ ਕਿ ਉਸਦਾ ਪਤੀ ਬਹੁਤ ਸ਼ੱਕੀ ਸੁਭਾ ਦਾ ਹੈ, ਦੋਹਾਂ ਲਈ ਮੁਸੀਬਤ ਬਣੇਗੀ। ਸੋ ਤੀਵੀਂ ਨੇ ਪੰਡਤ ਨੂੰ ਸੰਦੂਕ ਵਿਚ ਬੰਦ ਕਰ ਦਿੱਤਾ। ਪਤੀ ਨੇ ਅੰਦਰ ਆਕੇ ਪੁੱਛਿਆ ਕਿ ਉਹ ਅੰਦਰ ਕਿਸ ਮਰਦ ਨਾਲ ਗੱਲਾਂ ਕਰ ਰਹੀ ਸੀ। ਤੀਵੀਂ ਨੇ ਕਿਹਾ "ਆਪਣੇ ਯਾਰ ਨਾਲ।" "ਪਰ ਉਹ ਕਿੱਥੇ ਗਿਆ?" ਪਤੀ ਨੇ ਫਿਰ ਪੁੱਛਿਆ। "ਸੰਦੂਕ ਵਿਚ ਛੁਪਾ ਦਿੱਤਾ ਏ" ਤੀਵੀਂ ਦਾ ਉੱਤਰ ਸੀ। "ਸੱਚ ਕਹਿੰਦੀ ਏਂ", ਪਤੀ ਨੇ ਕਿਹਾ। "ਹਾਂ, ਇਹ ਲਓ ਕੁੰਜੀਆਂ ਤੇ ਖ਼ੁਦ

ਵੇਖ ਲਵੋ", ਤੀਵੀਂ ਨੇ ਕੁੰਜੀਆਂ ਪਤੀ ਦੇ ਹੱਥ ਫੜਾਉਂਦੇ ਹੋਏ ਕਿਹਾ। ਪਤੀ ਹੱਸ ਕੇ ਚੁੱਪ ਕਰ ਰਿਹਾ ਤੇ ਰੋਟੀ ਖਾਕੇ ਚਲਾ ਗਿਆ। ਮਗਰੋਂ ਤੀਵੀ ਨੇ ਪੰਡਤ ਨੂੰ ਬਾਹਰ ਕੱਢ ਕੇ ਪੁੱਛਿਆ ਕਿ "ਤੇਰੀਆਂ ਪੋਥੀਆਂ ਵਿਚ ਮੇਰਾ ਇਹ ਚਲਿਤ੍ਰ ਵੀ ਲਿਖਿਆ ਏ"? ਪੰਡਤ ਕਹਿਣ ਲੱਗਾ "ਇਹ ਤਾਂ ਮੈਂ ਕਦੇ ਸੋਚਿਆ ਵੀ ਨਹੀਂ ਸੀ।" ਤ੍ਰੀਮਤ ਕਹਿਣ ਲੱਗੀ "ਫਿਰ ਇਨ੍ਹਾਂ ਪੋਥੀਆਂ ਨੂੰ ਸਾੜ ਦੇ ਜਿਨ੍ਹਾਂ ਵਿਚ ਮੇਰੀ ਇਹ ਨਿੱਕੀ ਜਿਹੀ ਚਲਿਤ੍ਰੀ ਵੀ ਨਹੀਂ।"
(ਪੰਜਾਬ ਦਾ ਲੋਕ ਸਾਹਿਤ ਪੰ:੬੦੮)

ਪਰ ਉਪਰੋਕਤ ਚਿੰਤਨ ਦੇ ਪ੍ਰਤਿਪੱਖ ਵਿਚ ਪਤੀਬ੍ਰਤਾ ਇਸਤ੍ਰੀ ਦਾ ਵੀ ਸੰਕਲਪ ਪ੍ਰਚਲਤ ਹੈ। ਲੋਕਧਾਰਾ ਅਨੁਸਾਰ ਪਤੀਬ੍ਰਤਾ ਇਸਤ੍ਰੀ ਵਿਚ ਵਿਸ਼ੇਸ਼ ਪ੍ਰਕਾਰ ਦੀ ਦੈਵੀ ਸ਼ਕਤੀ ਹੁੰਦੀ ਹੈ। ਜੇ ਉਹ ਸੁੱਕੇ ਬ੍ਰਿਛ ਨੂੰ ਹੱਥ ਲਾਏ ਤਾਂ ਉਹ ਮੌਲ ਪੈਂਦਾ ਹੈ। ਪ੍ਰਕਿਰਤੀ ਉਸਦੀ ਦਾਸੀ ਹੈ । ਅੱਗ ਉਸਨੂੰ ਸਾੜਦੀ ਨਹੀਂ। ਇਸਦੀ ਪੌੜਤਾ ਲਈ ਇਕ ਕਥਾ ਅਨੁਸਾਰ—ਇਕ ਪਤੀਬ੍ਰਤਾ ਇਸਤ੍ਰੀ ਦੌਰੀ ਵਿਚ ਡੰਡੇ ਨਾਲ ਕੋਈ ਚੀਜ਼ ਕੁੱਟ ਰਹੀ ਸੀ ਕਿ ਉਸਦੇ ਪਤੀ ਨੇ ਪਾਣੀ ਮੰਗਿਆ। ਇਸਤ੍ਰੀ ਡੰਡੇ ਨੂੰ ਹਵਾ ਵਿਚ ਹੀ ਛੱਡ ਪਾਣੀ ਲੈਣ ਦੌੜੀ। ਜਦੋਂ ਉਹ ਪਤੀ ਨੂੰ ਪਾਣੀ ਪਿਲਾ ਕੇ ਵਾਪਸ ਆਈ ਤਾਂ ਉਸ ਦਾ ਡੰਡਾ ਜਿੱਥੇ ਉਸ ਛੱਡਿਆ ਸੀ ਉਥੇ ਹੀ, ਹਵਾ ਵਿਚ ਖੜਾ ਸੀ। ਇਹ ਇਕ ਕੰਤ ਨੂੰ ਭੋਗਣ ਵਾਲੀ ਇਸਤ੍ਰੀ ਦੀ ਸ਼ਕਤੀ ਹੈ। ਇਸੇ ਤੋਂ ਅਖਾਣ ਪ੍ਰਚਲਤ ਹੈ— 'ਪਤੀਬ੍ਰਤਾ ਨਾਰ ਦਾ ਮੁੰਗਲੇ ਰੱਖਿਆ ਮਾਣ' (ਲੋਕ ਆਖਦੇ ਹਨ, ਅੰਤਕਾ, ਪੰ: 355)

ਸ੍ਰੀ ਦਸਮ-ਗ੍ਰੰਥ ਵਿਚ ਚਾਰ ਸੌ ਚਾਰ ਚਰਿਤ੍ਰਾਂ ਦਾ ਹੋਣਾ ਅਤੇ ਇਨ੍ਹਾਂ ਦਾ ਗ੍ਰੰਥ ਦੇ ਵਡੇਰੇ ਭਾਗ ਤੇ ਫੈਲਿਆ ਹੋਣਾ ਇਸ ਗੱਲ ਦਾ ਪ੍ਰਮਾਣ ਹੈ, ਕਿ ਕਥਾ ਦਾ ਇਹ ਰੂਪ ਉਦੋਂ ਇਕ ਪ੍ਰਤੀਨਿਧੀ ਕਥਾ-ਰੂਪ ਬਣ ਚੁੱਕਾ ਸੀ। ਚਰਿਤ੍ਰਾਂ ਦੀਆਂ ਕਥਾਵਾਂ ਦੇ ਅਧਿਐਨ ਤੋਂ ਪਤਾ ਚੱਲਦਾ ਹੈ, ਕਿ ਇਨ੍ਹਾਂ ਕਥਾਵਾਂ ਦਾ ਘੇਰਾ ਬੜਾ ਵਿਸ਼ਾਲ ਅਤੇ ਸਮੱਗਰੀ ਬਹੁ-ਪੱਖੀ ਹੈ। ਇਨ੍ਹਾਂ ਚਰਿਤ੍ਰਾਂ ਵਿਚ ਧਾਰਮਿਕ ਭਾਵਨਾ ਵਾਲੀਆਂ ਉਪਦੇਸ਼ਾਤਮਕ ਕਥਾਵਾਂ ਤੋਂ ਲੈਕੇ ਕਿੱਸਾ, ਨੀਤੀ-ਕਥਾ, ਪੌਰਾਣਿਕ-ਕਥਾ, ਹਸਾਉਣੀ, ਦੰਦ-ਕਥਾ ਆਦਿ ਅਨੇਕ ਕਿਸਮ ਦੀਆਂ ਕਥਾ-ਵੰਨਗੀਆਂ ਆ ਗਈਆਂ ਹਨ। ਭਾਵੇਂ ਇਹ ਕਥਾਵਾਂ ਕਈ ਸੋਮਿਆਂ—ਪੰਜ ਤੰਤਰ, ਹਿਤ-ਉਪਦੇਸ਼, ਕਥਾ ਸਰਿਤ ਸਾਗਰ, ਅਲਫ ਲੈਲਾ, ਪੁਰਾਣਾਂ ਆਦਿ ਵਿਚੋਂ ਆਈਆਂ ਹਨ, ਪਰ ਇਨ੍ਹਾਂ ਦੇ ਕਥਾਨਿਕਾਂ ਵਿਚ ਮੂਲ ਗ੍ਰੰਥਾਂ ਨਾਲੋਂ ਕੁਝ ਪ੍ਰੀਵਰਤਨ ਹਨ, ਜਿਨ੍ਹਾਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਇਨ੍ਹਾਂ ਕਥਾਵਾਂ ਦਾ ਜੋ ਰੂਪ ਲੋਕਾਂ ਵਿਚ ਪ੍ਰਚਲਤ ਸੀ, ਉਸੇ ਨੂੰ ਹੀ ਕਾਵਿ-ਰੂਪ ਦਿੱਤਾ ਗਿਆ ਹੈ। ਸ੍ਰੀ ਦਸਮ-ਗ੍ਰੰਥ ਦੇ ਚਰਿਤ੍ਰਾਂ ਵਿਚ ਚਰਿਤ੍ਰ ਅਤੇ ਚਲਿਤ੍ਰ ਦੋਹਾਂ ਵੰਨਗੀਆਂ ਦੀਆਂ ਕਥਾਵਾਂ ਉਪਲਬਦ ਹਨ।

ਸ੍ਰੀ ਦਸਮ-ਗ੍ਰੰਥ ਦੀ ਸੰਪਾਦਨਾ ਤੋਂ ਪਹਿਲਾਂ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿਚ ਪੰਜਾਬੀ ਕਥਾ ਪ੍ਰੰਪਰਾ ਨੂੰ ਮੁਖ ਰੱਖਦਿਆਂ ਹੋਇਆਂ ਗਿੱਦੜ ਦੀ ਨੀਲਾਰੀ ਦੇ ਮੱਟ ਵਿਚ ਰੰਗੇ ਜਾਣ ਦੀ ਕਥਾ, ਬਿੱਲੀ ਦੇ ਗਲ ਟੱਲੀ, ਸਹੇ ਦਾ ਬੁੱਢੇ ਸ਼ੇਰ ਨੂੰ ਖੂਹ ਵਿਚ

ਭੋਗਣਾ, ਅੰਗੂਰ ਖੱਟੇ ਹਨ ਆਦਿ ਦੀਆਂ ਨੀਤੀ-ਕਥਾਵਾਂ ਅਤੇ ਹੀਰ ਰਾਂਝਾਂ, ਸੱਸੀ ਪੁੰਨੂ ਆਦਿ ਦੀਆਂ ਪ੍ਰੇਮ-ਕਥਾਵਾਂ ਦਾ ਜ਼ਿਕਰ ਕੀਤਾ ਹੈ। ਪੰਜਾਬ ਦੀ ਕਥਾ ਪ੍ਰੰਪਰਾ ਵਿਚ ਜੋ ਮਹੱਤਵਸ਼ੀਲ ਅਤੇ ਗੌਰਵਮਈ ਸਥਾਨ ਸ੍ਰੀ ਦਸਮ-ਗ੍ਰੰਥ ਦੇ 'ਚਰਿਤ੍ਰ ਪਾਖਯਾਨ' ਦਾ ਹੈ, ਉਹ ਕਿਸੇ ਹੋਰ ਮੱਧ ਕਾਲੀਨ ਰਚਨਾ ਨੂੰ ਪ੍ਰਾਪਤ ਨਹੀਂ। ਇਸ ਉਚ ਪਾਏ ਦੀ ਰਚਨਾ ਉਤੇ ਜੇ ਕਿਸੇ ਸੀ.ਐਚ. ਟਾਨੇ ਅਤੇ ਐਨ.ਐਮ. ਪੇਂਜ਼ਰ ਵਰਗੇ ਲੋਕਧਾਰਾ ਸ਼ਾਸਤ੍ਰੀ ਅਤੇ ਕਥਾ ਪ੍ਰੇਮੀ ਦੀ ਨਿਗ੍ਹਾ ਪੈ ਜਾਂਦੀ, ਤਾਂ ਇਹ ਸ਼ਾਹਕਾਰ ਵੀ ਸੋਮਦੇਵ ਦੇ 'ਕਥਾ ਸਰਿਤ ਸਾਗਰ' ਵਾਂਗ ਅੰਗਰੇਜ਼ੀ ਵਿਚ ਅਨੁਵਾਦ ਹੋਕੇ ਟਿਪਣੀਆਂ ਅਤੇ ਵਿਆਖਿਆ ਸਮੇਤ ਪ੍ਰਕਾਸ਼ਤ ਹੁੰਦਾ, ਤਾਂ ਇਸ ਰਚਨਾ ਦਾ 'ਵਡ ਕਹਾ' ਅਤੇ 'ਅਲਫ ਲੈਲਾ' ਤੋਂ ਵੀ ਵੱਧ ਮੁੱਲ ਪੈਂਦਾ, ਪਰ ਮੰਦੇ ਭਾਗੀਂ, ਇਹ ਮਹਾਨ ਕ੍ਰਿਤ, ਸ੍ਰੀ ਦਸਮ-ਗ੍ਰੰਥ ਦਾ ਇਕ ਵਡੇਰਾ ਭਾਗ ਹੋਣ ਕਰਕੇ, ਵਿਸ਼ਵ ਦੇ ਸਾਹਿਤਕ ਖੇਤਰਾਂ ਵਿਚ ਅਣਗੌਲੀ ਰਹਿ ਗਈ। ਕੱਚ ਘਰੜ ਅਤੇ ਗੁਰਮਤਿ ਤੋਂ ਕੋਰੇ ਅਖੌਤੀ ਵਿਦਵਾਨ ਇਸ ਵਾਦ-ਵਿਵਾਦ ਵਿਚ ਹੀ ਬੇਅਰਥ ਰੁੜ੍ਹੇ ਹੋਏ ਹਨ ਕਿ ਇਹ ਰਚਨਾ ਗੁਰੂ ਜੀ ਦੀ ਹੈ, ਜਾਂ ਉਨ੍ਹਾਂ ਦੇ ਦਰਬਾਰੀ ਕਵੀਆਂ ਦੀ। ਉਨ੍ਹਾਂ ਅਖੌਤੀ ਸਿੱਖਾਂ ਵਿਚ ਇਹ ਭਰਾਂਤੀ ਬਣੀ ਹੋਈ ਹੈ ਕਿ ਇਸ ਰਚਨਾ ਦੇ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਜੁੜਨ ਨਾਲ, ਉਨ੍ਹਾਂ ਦੀ ਪ੍ਰਤਿਭਾ ਦਾ ਜਲੌ ਘਟਦਾ ਹੈ। ਇਹ ਅਦਭੁਤ ਕਿਰਤ ਸਹਿਜ ਰੂਪ ਵਿਚ ਹੀ ਇਤਨੇ ਗੌਰਵ ਵਾਲੀ ਹੈ, ਕਿ ਇਸ ਨਾਲ ਕਿਸੇ ਵੀ ਮਹਾਂਪੁਰਸ਼ ਦਾ ਨਾਂ ਜੁੜਨ ਨਾਲ, ਉਸਦੀ ਪ੍ਰਤਿਸ਼ਟਾ ਵਧਦੀ ਹੈ, ਘਟਦੀ ਨਹੀਂ।

ਚਰਿਤ੍ਰ ਪਾਖਯਾਨ ਨੂੰ ਵੀ ਗੁਣਾਢੇ ਦੇ 'ਵਡ ਕਹਾ' ਵਾਲੀ ਹੋਣੀ ਭੋਗਣੀ ਪੈ ਰਹੀ ਹੈ। ਜਦੋਂ ਗੁਣਾਢੇ ਨੇ ਲੋਕ ਕਥਾਵਾਂ ਨੂੰ ਪਿਸਾਚੀ ਭਾਸ਼ਾ ਵਿਚ ਕਾਵਿਬਧ ਕੀਤਾ ਤਾਂ ਅਖੌਤੀ ਵਿਦਵਾਨਾਂ ਨੇ ਉਸ ਮਹਾਨ ਸੰਕਲਨ ਨੂੰ, ਭੂਤ ਭਾਸ਼ਾ ਵਿਚ ਹੋਣ ਕਰਕੇ, ਪ੍ਰਵਾਨ ਹੀ ਨਹੀਂ ਸੀ ਕੀਤਾ। ਫਲ ਸਰੂਪ ਉਸ ਗ੍ਰੰਥ ਦਾ ਨਾਂ-ਨਿਸ਼ਾਨ ਹੀ ਸੰਸਾਰ ਤੋਂ ਮਿਟ ਗਿਆ। ਗੁਰੂ ਗੋਬਿੰਦ ਸਿੰਘ ਜੀ ਦੀ ਇਸ ਸ਼ਾਹਕਾਰ ਰਚਨਾ ਦੀ ਵੀ ਬੇਕਦਰੀ, ਸਾਡੇ ਅਖੌਤੀ ਵਿਦਵਾਨਾਂ ਦੀ, ਆਪਣੇ ਸੱਭਿਆਚਾਰਕ ਵਿਰਸੇ ਦੇ ਗੌਰਵ ਨੂੰ ਸਮਝਣ ਦੀ ਅਸਮਰੱਥਾ ਕਰਕੇ ਹੈ।

ਇਸ ਰਚਨਾ ਨੂੰ ਬਾਣੀ ਦੇ ਪ੍ਰਮਾਣਾਂ ਨਾਲ ਤੋਲਣਾ ਇਸ ਦੀ ਸਹਿਜ ਪ੍ਰਕਿਰਤੀ ਤੋਂ ਅਗਿਆਨਤਾ ਪ੍ਰਗਟ ਕਰਨੀ ਅਤੇ ਰਚਨਾ ਨਾਲ ਘੋਰ ਅਨਿਆਂ ਕਰਨਾ ਹੈ। ਲੋਕ-ਕਹਾਣੀਆਂ ਲੋਕ-ਮਨ ਦੀਆਂ ਧੀਆਂ ਧਿਆਣੀਆਂ ਹਨ, ਜੋ ਪ੍ਰੰਪਰਾ ਦੇ ਪ੍ਰਵਾਹ ਨਾਲ ਜੁੜੀਆਂ ਹੋਈਆਂ ਹੁੰਦੀਆਂ ਹਨ। ਇਨ੍ਹਾਂ ਨੂੰ ਕਲਮਬਧ ਕਰਨ ਵਾਲਾ ਵਿਦਵਾਨ ਭਾਵੇਂ ਗੁਰਮੁਖ ਪ੍ਰਕ੍ਰਿਤੀ ਦਾ ਹੀ ਹੋਵੇ, ਲੋਕ-ਮਨ ਨਾਲ ਇਕ-ਸੁਰ ਹੋਕੇ ਇਨ੍ਹਾਂ ਦੀ ਪੁਨਰ ਸਿਰਜਨਾ ਕਰੇਗਾ। ਲੋਕ-ਮਨ ਦੇ ਕੁਝ ਆਪਣੇ ਲੱਛਣ, ਸੰਸਕਾਰ ਅਤੇ ਧਾਰਨਾਵਾਂ ਹਨ, ਜਿਨ੍ਹਾਂ ਵਿਚ ਲੀਨ ਹੋਕੇ ਮਹਾਨ ਪ੍ਰਤਿਭਾ ਵੀ ਲੋਕ-ਪੱਧਰ ਉਪਰ ਆ ਵਿਚਰਦੀ ਹੈ। ਲੋਕ-ਮਨ ਨਾਲ ਇਕ ਸੁਰ ਹੋਏ ਕਵੀ ਦੇ ਸ਼ਬਦ-ਪ੍ਰਬੰਧ, ਬਿੰਬ-ਵਿਧਾਨ ਅਤੇ ਕਾਮ-ਹੁਸਨ ਦੇ ਵਰਨਣ ਵਿਚ ਨਾ ਤਾਂ ਜਾਪੁ ਸਾਹਿਬ ਵਾਲੀ ਸ਼ਬਦਾਵਲੀ, ਬਿੰਬ ਅਤੇ ਮੁਹਾਵਰਾ

ਵਰਤਿਆ ਹੋਵੇਗਾ ਅਤੇ ਨਾ ਹੀ ਚੰਡੀ ਦੀ ਵਾਰ ਵਾਲਾ। ਜਿਸ ਕਰਕੇ ਅਜਿਹੀ ਰਚਨਾ ਵਿਚ ਅਧਿਆਤਮਿਕ ਕਾਵਿ (ਗੁਰਬਾਣੀ) ਅਤੇ ਬੀਰ ਕਾਵਿ ਨਾਲੋਂ ਵਿਲੱਖਣ ਲੋਕ-ਸੁਰ ਗੂੰਜਣੀ ਸੁਭਾਵਿਕ ਹੈ। ਲੋਕ ਮਨ ਨਾਲ ਇਕਸੁਰ ਹੋਕੇ ਪੁਨਰ ਸਿਰਜੀ ਰਚਨਾ ਨੂੰ ਗੁਰਮਤਿ ਮਨ ਵਿਚੋਂ ਉਦੈ ਹੋਈ ਰਚਨਾ ਦੇ ਪ੍ਰਮਾਣਾਂ ਨਾਲ ਨਾਪਣਾ ਇਕ ਹਾਸੋਹੀਣੀ ਗੱਲ ਹੈ। ਲੋਕ ਕਹਾਣੀਆਂ ਨੂੰ ਕਾਵਿਬਧ ਕਰਨਾ ਉਨ੍ਹਾਂ ਦੀ ਪੁਨਰ ਸਿਰਜਨਾ ਕਰਨਾ ਹੈ ਅਤੇ ਕਹਾਣੀਆਂ ਦੇ ਮੂਲ ਸੰਸਾਰ ਨੂੰ ਸਿਰਜ ਕੇ ਲੋਕ ਰੂਪ ਵਿਚ ਰਚਨਾ ਕਰਨ ਦੀ ਸਮਰੱਥਾ ਕਿਸੇ ਮਹਾਨ ਪ੍ਰਤਿਭਾ ਵਿਚ ਹੀ ਹੋ ਸਕਦੀ ਹੈ। ਇਸ ਰਚਨਾ ਦੇ ਕਰਤਾ ਹੋਣ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਮਾਣ ਵਧਦਾ ਹੈ।

ਚਰਿਤ੍ਰੋ ਪਾਖਯਾਨ ਬਣਤਰ ਦੇ ਪੱਖੋਂ 'ਪੰਜ ਤੰਤ੍ਰ', 'ਹਿਤ ਉਪਦੇਸ਼', 'ਵਡ ਕਹਾ' ਤੇ 'ਅਲਫ ਲੈਲਾ' ਦੀਆਂ ਪ੍ਰਵਿਰਤੀਆਂ ਅਤੇ ਸੰਸਕਾਰਾਂ ਦਾ ਧਾਰਨੀ ਹੈ। ਇਸ ਵਿਚ ਦਰਜ ਸਭ ਕਥਾਵਾਂ 'ਮੰਤ੍ਰੀ-ਭੂਪ ਸੰਬਾਦ' ਦੇ ਰੂਪ ਵਿਚ ਬਿਆਨ ਕੀਤੀਆਂ ਗਈਆਂ ਹਨ। ਇਨ੍ਹਾਂ ਦਾ ਸੰਸਾਰ ਉਪਰੋਕਤ ਸਭ ਗ੍ਰੰਥਾਂ ਦੇ ਸੰਸਾਰ ਨਾਲੋਂ ਵਿਲੱਖਣ, ਪਰ ਲੌਕਿਕ ਹੈ। 'ਪੰਜ ਤੰਤਰ' ਅਤੇ 'ਹਿਤ ਉਪਦੇਸ਼' ਵਿਚ ਪਸ਼ੂ-ਪੰਛੀਆਂ ਦਾ ਵਚਿਤ੍ਰ ਸੰਸਾਰ ਸਿਰਜ ਕੇ ਨੈਤਿਕਤਾ ਅਤੇ ਰਾਜਨੀਤੀ ਦੇ ਕਈ ਤੱਥ ਦ੍ਰਿੜ੍ਹ ਕਰਵਾਏ ਗਏ ਹਨ। ਪਰ ਇਥੇ ਇਕ ਵਜ਼ੀਰ ਆਪਣੇ ਰਾਜੇ ਨੂੰ ਦੁਨੀਆਂ ਦੇ ਕਪਟ-ਜਾਲ ਤੋਂ ਜਾਣੂ ਕਰਵਾਉਣ ਦੇ ਵਿਚਾਰ ਨਾਲ ਇਕ ਚਰਿਤ੍ਰ-ਸੰਸਾਰ ਸਿਰਜਦਾ ਹੈ ਅਤੇ ਮਰਦ ਇਸਤ੍ਰੀ ਦੇ ਅੰਦਰ ਦਾ ਸਾਰਾ ਕਪਟ ਕਥਾ ਦੇ ਪਾਰਦਰਸ਼ੀ ਸ਼ੀਸ਼ੇ ਦੁਆਰਾ ਰੂਪਮਾਨ ਕਰਕੇ ਚਕ੍ਰਿਤ ਕਰ ਦਿੰਦਾ ਹੈ। ਇਹ ਚਰਿਤ੍ਰ ਆਪਣੀ ਵਿਲੱਖਣ ਪ੍ਰੰਪਰਾ ਕਾਰਨ ਸੰਸਾਰ ਦੇ ਕਥਾ ਸਾਹਿਤ ਵਿਚ ਵਿਸ਼ੇਸ਼ ਅਤੇ ਗੌਰਵਮਈ ਸਥਾਨ ਰੱਖਦੇ ਹਨ। ਕਾਸ਼ ! ਕਿਤੇ ਇਹ ਉਨ੍ਹਾਂ ਦੀ ਸਮਝ ਵਿਚ ਆ ਜਾਣ ਜਿਹੜੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਬੀਰ-ਰਸੀ ਵਾਰਾਂ ਗਾਉਂਦੇ ਤਾਂ ਥੱਕਦੇ ਨਹੀਂ, ਪਰ ਉਨ੍ਹਾਂ ਦੀ ਕਲਮ-ਸ਼ਕਤੀ ਤੋਂ ਅਣਜਾਣ ਹਨ।

ਹਵਾਲਾ:- ਪੰਜਾਬੀ ਲੋਕਧਾਰਾ ਵਿਸ਼ਵਕੋਸ਼ ਕ੍ਰਿਤ ਡਾ.ਸੋਹਿੰਦਰ ਸਿੰਘ ਵਣਜਾਰਾ ਬੇਦੀ
ਵਾਰਾਂ ਭਾਈ ਗੁਰਦਾਸ ਜੀ
ਸ੍ਰੀ ਦਸਮ-ਗ੍ਰੰਥ ਸਾਹਿਬ

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਅਸ਼ਲੀਲਤਾ ਪ੍ਰਕਾਸ਼

ਸ੍ਰੀ ਦਸਮ-ਗ੍ਰੰਥ ਸਾਹਿਬ ਵਿਚ ਚਰਿਤ੍ਰੋ ਪਾਖਯਾਨ ਰਾਹੀਂ ਪੇਸ਼ ਕੀਤੀਆਂ ਕਥਾਵਾਂ ਵਿਚ ਔਰਤ ਮਰਦ ਦੋਹਾਂ ਦੇ ਚਰਿਤ੍ਰ ਲਿਖੇ ਹੋਏ ਮਿਲਦੇ ਹਨ, ਪਰ ਜ਼ਿਆਦਾ ਕਰਕੇ ਇਹ ਔਰਤਾਂ ਨਾਲ ਸਬੰਧਤ ਹਨ ਜਿਸ ਕਰਕੇ ਇਨ੍ਹਾਂ ਨੂੰ 'ਤ੍ਰਿਯਾ ਚਲਿਤ੍ਰ' ਵੀ ਕਿਹਾ ਜਾਂਦਾ ਹੈ। ਸ਼ਿੰਗਾਰ ਰਸ ਪ੍ਰਧਾਨ ਹੈ, ਪਰ ਨਾਲ ਹੀ ਅਦਭੁਤ ਰਸ ਵੀ ਆ ਗਿਆ ਹੈ, ਅਦਭੁਤ ਵਾਰਦਾਤਾਂ ਲਿਖਣ ਕਰਕੇ। ਇਸ ਵਿਚ ਔਰਤਾਂ ਦੇ ਧੋਖੇਬਾਜ਼ ਅਤੇ ਵਿਭਚਾਰੀ ਔਰਤਾਂ ਦੇ ਚਰਿਤ੍ਰ ਪੇਸ਼ ਕੀਤੇ ਹਨ। ਇਨ੍ਹਾਂ ਕਥਾਵਾਂ ਦਾ ਆਧਾਰ ਪੁਰਾਣ, ਅਲਫ ਲੈਲਾ ਕਹਾਣੀਆਂ, ਇਤਿਹਾਸ, ਮਿਥਿਹਾਸ ਸਮਾਜ ਆਦਿ ਹੈ। ਰਾਣੀਆਂ, ਵੇਸਵਾਵਾਂ, ਸੌਕਣਾਂ ਤੇ ਆਮ ਔਰਤਾਂ ਦੇ ਆਪਸੀ ਵੈਰ ਵਿਰੋਧ ਬਿਆਨੇ ਗਏ ਹਨ। ਇਹ ਸਭ ਧਰਮਾਂ ਨਾਲ ਸੰਬੰਧਤ ਹਨ। ਕਥਾਵਾਂ ਐਸੀਆਂ ਹਨ ਜੋ ਪੂਰਨ ਭਗਤ, ਰੂਪ ਬਸੰਤ, ਭਰਥਰੀ ਆਦਿ ਨਾਲ ਵਾਪਰੀਆਂ ਸਨ। ਇਨ੍ਹਾਂ ਦੇ ਪਾਤ੍ਰ ਰਾਜੇ ਮਹਾਰਾਜੇ, ਰਾਜਕੁਮਾਰ, ਜਾਗੀਰਦਾਰ, ਵਿਹਲੜ, ਆਲਸੀ, ਨਸ਼ਈ ਮਨੁੱਖ ਹਨ। ਕਿਉਂਕਿ ਵਿਸ਼ਾ ਅਸ਼ਲੀਲਤਾ ਨਾਲ ਸੰਬੰਧਤ ਹੈ, ਇਸ ਕਰਕੇ ਸ਼ੈਲੀ ਦਾ ਵੀ ਅਸ਼ਲੀਲ ਪੱਧਰ ਤੇ ਆ ਜਾਣਾ ਸੁਭਾਵਿਕ ਹੈ। ਪ੍ਰੰਤੂ ਮਨੋਰਥ ਨਿਸਚੇ ਹੀ ਮਹਾਨ ਹੈ। ਇਨ੍ਹਾਂ ਦਾ ਉਦੇਸ਼ ਚੰਗੇ ਅਤੇ ਬੁਰੇ ਉਦਾਹਰਣ ਦੇ ਕੇ ਸਿੱਖਾਂ ਅਤੇ ਪਾਠਕਾਂ ਨੂੰ ਆਪਣਾ ਆਚਰਣ ਉੱਚਾ ਕਰਨ ਲਈ ਪ੍ਰੇਰਣਾ ਅਤੇ ਨੇਕ ਕੰਮਾਂ ਵਿਚ ਪ੍ਰਵਿਰਤ ਰਹਿਣ ਦੀ ਸਿਖਿਆ ਦੇਣਾ ਹੈ। ਕੁੱਝ ਵੀ ਹੋਵੇ, ਉਹ ਆਪਣੇ ਆਪ ਵਿਚ ਅਸ਼ਲੀਲ ਨਹੀਂ ਹੁੰਦਾ, ਸਗੋਂ ਉਹ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਉਹ ਅਸ਼ਲੀਲਤਾ ਦਾ ਅੰਸ਼ ਕਿਸ ਨੂੰ ਕਿਵੇਂ ਦਿਖਾਇਆ ਜਾ ਰਿਹਾ ਹੈ ਤੇ ਦੇਖਣ ਵਾਲਾ ਉਸਨੂੰ ਕਿਸ ਭਾਵਨਾ ਨਾਲ ਦੇਖ ਰਿਹਾ ਹੈ।

ਅਸ਼ਲੀਲਤਾ ਸ਼ਬਦ ਦਾ ਕੋਸ਼ਗਤ ਅਰਥ ਹੈ—ਸ਼ੋਭਾਹੀਨਤਾ, ਅਸ਼ਿਸ਼ਟਤਾ, ਉਹ ਗੱਲ/ਕਥਨ ਜੋ ਸਭਯ ਸਮਾਜ ਵਿਚ ਪੜ੍ਹਿਆ ਜਾਂ ਬੋਲਿਆ ਨਾ ਜਾ ਸਕੇ। ਸਾਹਿਤ ਅਤੇ ਕਲਾ ਵਿਚ ਅਸ਼ਲੀਲਤਾ ਦਾ ਵਿਸ਼ਾ ਪ੍ਰਾਚੀਨ ਕਾਲ ਤੋਂ ਹੀ ਵਾਦ-ਵਿਵਾਦ ਦਾ ਵਿਸ਼ਾ ਬਣਿਆ ਰਿਹਾ ਹੈ। ਵਾਸਤਵ ਵਿਚ ਅਸ਼ਲੀਲ ਸ਼ਬਦ 'ਅਸ਼ਰੀਰ' ਦਾ ਰੂਪਾਂਤਰ ਹੈ ਜਿਸ ਦਾ ਪ੍ਰਯੋਗ ਪਾਨਣੀ ਦੀ ਅਸਟਾਧਿਆਈ (੬ : ੨ : ੪੨) ਅਤੇ ਅਮਰ ਸਿੰਘ ਦੇ ਅਮਰ ਕੋਸ਼ (੧ : ੬ : ੧੯) ਵਿਚ ਅਸੱਭਿਯ ਦੇ ਅਰਥਾਂ ਵਿਚ ਕੀਤਾ ਹੋਇਆ ਮਿਲਦਾ ਹੈ।

ਭਾਰਤੀ ਕਾਵਿ ਸ਼ਾਸਤ੍ਰੀਆਂ ਅਨੁਸਾਰ ਅਸ਼ਲੀਲਤਾ ਇਕ ਕਾਵਿ ਦੋਸ਼ ਮੰਨਿਆਂ ਗਿਆ ਹੈ। ਵਾਮਨ ਅਨੁਸਾਰ ਅਸਭ੍ਯ ਅਰਥ ਦੀ ਸੰਭਾਵਨਾ ਰੱਖਣ ਵਾਲਾ, ਅਸਭ੍ਯ ਵਸਤੂ ਦੀ ਯਾਦ ਦਿਵਾਉਣ ਵਾਲਾ ਕਾਵਿ ਅਸ਼ਲੀਲ ਹੁੰਦਾ ਹੈ (ਕਾਵਿ-ਅਲੰਕਾਰ ਸੂਤ੍ਰ ੨ : ੧ : ੧੪) ਪਰ ਅਪ੍ਰਸਿੱਧ ਅਸਭ੍ਯ ਅਰਥ ਦਾ ਪ੍ਰਯੋਗ ਅਸ਼ਲੀਲ ਨਹੀਂ ਹੁੰਦਾ। ਜਿਵੇਂ 'ਸੰਬਾਧ' ਸ਼ਬਦ ਦਾ ਅਰਥ ਸੰਕਟ, ਭੀੜ, ਰੁਕਾਵਟ, ਤੰਗ ਆਦਿ ਹੁੰਦਾ ਹੈ, ਪਰੰਤੂ ਇਸਦਾ ਅਰਥ ਯੋਨੀ (ਭਗ) ਵੀ ਹੁੰਦਾ ਹੈ, ਜਿਹੜਾ ਅਪ੍ਰਸਿੱਧ ਅਰਥ ਹੈ, ਇਸ ਲਈ ਅਸ਼ਲੀਲ ਨਹੀਂ ਆਖਿਆ ਜਾ ਸਕਦਾ। ਇਸੇ ਤਰ੍ਹਾਂ 'ਜਨਮ ਭੂਮੀ' ਸ਼ਬਦ ਉਸ ਦੇਸ਼ ਦਾ ਵਾਚਕ ਹੈ, ਜਿੱਥੇ ਕਿਸੇ ਦਾ ਜਨਮ ਹੋਇਆ ਹੋਵੇ, ਪਰ ਲੱਛਣ ਤੋਂ ਇਸਦਾ ਅਰਥ ਵੀ ਯੋਨੀ ਹੀ ਹੈ, ਜਿਹੜਾ ਅਪ੍ਰਸਿੱਧ ਹੈ, ਇਸ ਲਈ ਅਸ਼ਲੀਲ ਨਹੀਂ। ਮੰਮਟ ਨੇ ਕਾਵਯ ਪ੍ਰਕਾਸ਼ (ਸੱਤਵਾਂ ਅਧਿਆਇ, ਕਾਰਿਕਾ 50 ਤੋਂ ਅੱਗੇ) ਵਿਚ ਸ਼ਬਦਾਂ, ਵਾਕਾਂ, ਵਾਕ-ਖੰਡਾਂ ਅਤੇ ਉਨ੍ਹਾਂ ਦੇ ਅਰਥਾਂ ਵਿਚ ਤਿੰਨ ਪ੍ਰਕਾਰ ਦੀ ਅਸ਼ਲੀਲਤਾ ਮੰਨੀ ਹੈ, ਜਿਹੜੀ ਵੀਰਤਾ ਜਾਂ ਲੱਜਾ, ਜੁਗੁਪਸਾ ਜਾਂ ਘ੍ਰਿਣਾ ਅਤੇ ਅਮੰਗਲ ਜਾਂ ਵਿਨਾਸ਼ਕਾਰੀ ਅਰਥਾਂ ਦੀ ਸੂਚਕ ਹੁੰਦੀ ਹੈ। ਰਤਿਕ੍ਰੀੜਾ (ਸੰਭੋਗ) ਵਾਰਤਾਲਾਪ ਨੂੰ ਇਸਨੇ ਸਭ ਤੋਂ ਅਸ਼ਲੀਲ ਮੰਨਿਆਂ ਹੈ, ਪਰ ਮੰਮਟ ਅਨੁਸਾਰ ਸ਼ਬਦ ਕੋਸ਼, ਵਿਸ਼ਵ ਕੋਸ਼ ਅਤੇ ਚਕਿੱਤਸਾ ਸ਼ਾਸਤ੍ਰ ਵਿਚ ਪ੍ਰਯੋਗ ਕੀਤੇ ਹੋਏ ਅਸ਼ਲੀਲ ਸ਼ਬਦ ਵੀ ਅਸ਼ਲੀਲ ਨਹੀਂ ਹੁੰਦੇ, ਕਿਉਂਕਿ ਇਨ੍ਹਾਂ ਦਾ ਭਾਵ ਕਿਸੇ ਵਿਸ਼ੇਸ਼ ਗਿਆਨ ਦੀ ਵ੍ਰਿਧੀ ਕਰਨਾ ਹੈ, ਅਸ਼ਲੀਲ ਭਾਵ ਉਜਾਗਰ ਕਰਨਾ ਨਹੀਂ।

ਪ੍ਰਾਚੀਨ ਭਾਰਤੀ ਸਾਹਿਤ ਵਿਚ ਸਾਨੂੰ ਅਸ਼ਲੀਲਤਾ ਦਾ ਕੁੱਝ ਅੰਸ਼ ਮਿਲਦਾ ਹੈ, ਪਰ ਆਧੁਨਿਕ ਸਾਹਿਤ ਵਿਚ ਇਸਦਾ ਖੁਲ੍ਹਾ ਪ੍ਰਯੋਗ ਉਨ੍ਹੀਵੀਂ ਸਦੀ ਈ. ਦੇ ਮੱਧ ਵਿਚ ਫ਼ਰਾਂਸ ਵਿਚ ਆਰੰਭ ਹੋਇਆ। ਜ਼ੋਲਾ, ਫਲਾਬੇਅਰ, ਗੋਨਕੋਰਟ ਤੋਂ ਪ੍ਰਭਾਵਿਤ ਹੋਕੇ ਡੀ. ਐਚ. ਲਾਰੰਸ ਨੇ ਅੰਗਰੇਜ਼ੀ ਵਿਚ ਅਜਿਹੀਆਂ ਰਚਨਾਵਾਂ ਕੀਤੀਆਂ। ਵੀਹਵੀਂ ਸਦੀ ਈ. ਵਿਚ ਜੇਮਜ਼ ਜੋਆਇਸ, ਵਰਜੀਨੀਆਂ ਵੁਲਫ, ਹੈਨਰੀ ਮਿਲਰ, ਨਬਕੋਫ ਨੇ ਨਾ ਕੇਵਲ ਅਸ਼ਲੀਲ ਸ਼ਬਦ ਦਾ ਪ੍ਰਯੋਗ ਕੀਤਾ ਹੈ, ਸਗੋਂ ਕਾਮੁਕਤਾ ਨੂੰ ਉਜਾਗਰ ਕਰਨ ਵਾਲੇ ਦ੍ਰਿਸ਼ਾਂ ਨੂੰ ਬੜੇ ਖੁਲ੍ਹੇ ਢੰਗ ਨਾਲ ਪੇਸ਼ ਕੀਤਾ ਹੈ। ਮੂਰਤੀ ਕਲਾ ਦੇ ਖੇਤ੍ਰ ਵਿਚ ਅਤਿ ਯਥਾਰਥਵਾਦੀ ਕਲਾਕਾਰਾਂ ਸਾਲੇਵਦਰ ਡਾਲੀ, ਮਾਕਸ ਅਰਨਸਟ, ਹੈਨਰੀ ਮੋਅਰ ਅਤੇ ਪਿਕਾਸੋ ਨੇ ਇਸਤ੍ਰੀਆਂ ਮਰਦਾਂ ਦੇ ਨਗਨ ਚਿੱਤ੍ਰ ਬਣਾਏ।

ਕੀ ਸਾਹਿਤ ਤੇ ਕਲਾ ਵਿਚ ਅਸ਼ਲੀਲਤਾ ਵਾਜਬ ਹੈ ? ਇਸ ਸਮੱਸਿਆ ਦਾ ਸਮਾਧਾਨ ਜੇ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ। ਅਸ਼ਲੀਲਤਾ ਦੇ ਅਨੁਯਾਈਆਂ ਦਾ ਇਹ ਕਥਨ ਹੈ ਕਿ ਮਨੁੱਖ ਦਾ ਇਹ ਅਖੌਤੀ ਅਸ਼ਲੀਲ ਰੂਪ ਹੀ ਵਾਸਤਵਿਕ ਰੂਪ ਹੈ। ਇਸ ਨੂੰ ਗੁਪਤ ਰੱਖਣਾ ਕਲਾ ਤੇ ਸਾਹਿਤ ਨਾਲ ਧ੍ਰੋਹ ਹੈ। ਪ੍ਰਗਟਾਵੇ ਦੀ ਇਸ ਰੁਚੀ ਨੂੰ ਦਬਾਉਣਾ ਕਲਾ ਅਤੇ ਕਲਾਕਾਰ ਨਾਲ ਅਨਿਆਇ ਹੈ। ਲੇਕਿਨ ਇਸ ਵਿਸ਼ੇ ਦਾ ਵਿਚਾਰ ਕੇਵਲ ਕਾਵਿ ਦ੍ਰਿਸ਼ਟੀ ਤੋਂ ਹੀ ਨਹੀਂ, ਸਗੋਂ ਸਮਾਜ-ਹਿਤ ਦ੍ਰਿਸ਼ਟੀ ਤੋਂ ਵੀ ਕਰਨਾ ਜ਼ਰੂਰੀ ਹੈ। ਜਿੱਥੇ

ਸਰੀਰਕ ਅੰਗਾਂ ਦਾ ਬਿਆਨ ਜਾਂ ਅਸ਼ਲੀਲ ਸ਼ਬਦਾਂ ਦਾ ਪ੍ਰਯੋਗ ਜੀਵਨ ਦੀ ਵਾਸਤਵਿਕਤਾ ਜਾਂ ਕੀਮਤਾਂ ਦੇ ਉਦਘਾਟਨ ਵਿਚ ਕੀਤਾ ਜਾਂਦਾ ਹੈ, ਉਥੇ ਕੁੱਝ ਹੱਦ ਤੱਕ ਅਸ਼ਲੀਲਤਾ ਸਹੀ ਜਾ ਸਕਦੀ ਹੈ, ਸਗੋਂ ਉਹ ਅਸ਼ਲੀਲ ਪ੍ਰਤੀਤ ਹੀ ਨਹੀਂ ਹੁੰਦੀ। ਲੇਕਿਨ ਜਿੱਥੇ ਸਰੀਰਕ ਅੰਗਾਂ ਦੇ ਖੁਲ੍ਹੇ ਦਿਖਾਵੇ ਦਾ ਇਕ ਮਾਤ੍ਰ ਪ੍ਰਯੋਜਨ ਕਾਮੁਕਤਾ ਨੂੰ ਉਜਾਗਰ ਕਰਕੇ ਵਾਸ਼ਨਾਵਾਂ ਵੱਲ ਪ੍ਰੇਰਤ ਕਰਨਾ ਹੋਵੇ, ਮਾਰਗ੍ਰੇਟ ਮੀਡ ਦੇ ਕਥਨ ਅਨੁਸਾਰ, ਅਜਿਹਾ ਸਾਹਿਤ ਨਿੰਦਣਯੋਗ ਹੈ। ਡਾ.ਕਿੰਨਜ਼ੇ ਅਨੁਸਾਰ ਜਿਸ ਸਾਹਿਤ ਦਾ ਨਿਸਚਿਤ ਤੇ ਪ੍ਰਧਾਨ ਉਦੇਸ਼ ਕਾਮ-ਬ੍ਰਿਤੀ ਨੂੰ ਉਦੀਪਨ ਕਰਨਾ ਹੋਵੇ, ਮਨੋਵਿਗਿਆਨਕਾਂ ਦੇ ਮੱਤ ਅਨੁਸਾਰ, ਅਜਿਹਾ ਸਾਹਿਤ ਯੁਵਕਾਂ ਲਈ ਹਾਨੀਕਾਰਕ ਹੈ ਅਤੇ ਉਨ੍ਹਾਂ ਨੂੰ ਵਿਕ੍ਰਿਤ ਅਤੇ ਭਿਆਨਕ ਯੌਨ ਅਪਰਾਧ ਕਰਨ ਲਈ ਪ੍ਰੇਰਦਾ ਹੈ ਅਤੇ ਯੌਨ ਪ੍ਰਵਿਰਤੀਆਂ ਨੂੰ ਜਨਮ ਦੇਣ ਦੀ ਸੰਭਾਵਨਾ ਰੱਖਦਾ ਹੈ।

ਪ੍ਰਸ਼ਨ ਉਠਦਾ ਹੈ, ਕਿ ਕੀ ਸਾਹਿਤ ਕੇਵਲ ਯੁਵਕਾਂ ਲਈ ਹੀ ਹੈ ? ਕੀ ਅਜਿਹਾ ਸਾਰਾ ਸਾਹਿਤ ਅਤੇ ਸਾਰੀ ਮੂਰਤੀ ਕਲਾ ਉਤੇ ਪ੍ਰਤਿਬੰਧ ਲਗਾਇਆ ਜਾਵੇ ਜਿਹੜੀ ਕਾਮ ਅਪੀਲ ਰੱਖਦੀ ਹੋਵੇ ? ਕੀ ਅਸੀਂ ਕਾਲੀਦਾਸ, ਹਰਸ਼, ਦੰਡੀ, ਮਾਘ, ਵਿਦਿਆਪਤੀ, ਜਾਇਸੀ, ਹੋਮਰ, ਸ਼ੈਕਸਪੀਯਰ, ਹਾਫ਼ਿਜ਼ ਦੀਆਂ ਮਹਾਨ ਕ੍ਰਿਤਾਂ, ਖੁਜਰਾਹੋ, ਅਜੰਤਾ, ਇਲੋਰਾ, ਮਾਇਕਲੈਂਜਲੋ, ਰੂਬਨ, ਰਫੇਲ ਅਤੇ ਪਿਕਾਸੋ ਦੀਆਂ ਸੁਪ੍ਰਸਿੱਧ ਅਤੇ ਮਹਾਨ ਮੂਰਤੀਆਂ ਨੂੰ ਸਮੁੰਦਰ ਵਿਚ ਸੁੱਟ ਦੇਈਏ ? ਅਤੇ ਉਨ੍ਹਾਂ ਦੀਆਂ ਉਤਕ੍ਰਿਸ਼ਟ ਰਚਨਾਵਾਂ ਤੋਂ ਵੰਚਿਤ ਹੋ ਜਾਈਏ ? ਇਸ ਤਰਾਂ ਕਰਨਾ ਜਾਂ ਹੋਣਾ ਅਸੰਭਵ ਹੈ। ਲੇਕਿਨ ਜਿੱਥੇ ਇਹ ਅਸੰਭਵ ਹੈ ਉਥੇ ਆਧੁਨਿਕ ਵਿਘਟਨਕਾਰੀ ਕਾਮ ਉਤੇਜਕ ਸਾਹਿਤ ਉਤੇ ਜੇ ਪ੍ਰਤਿਬੰਧ ਵਾਜਬ ਨਹੀਂ ਤਾਂ ਯੁਵਕਾਂ ਲਈ ਉਨ੍ਹਾਂ ਨੂੰ ਪੜ੍ਹਨ ਲਈ ਦਿਸ਼ਾ ਦੀ ਅੱਤਿ ਆਵੱਸ਼ਕਤਾ ਹੈ। ਸਾਹਿਤ ਦਾ ਮੁਖ ਉਦੇਸ਼ ਯੁਵਕਾਂ ਨੂੰ ਯੋਗ ਸੇਧ ਦੇਣਾ ਹੈ ਨਾ ਕਿ ਸਮਾਜ ਦੀ ਮਰਯਾਦਾ ਨੂੰ ਭੰਗ ਕਰਨਾ।

ਫਰਾਇਡ, ਜ਼ੋਲਾ, ਲਾਰੰਸ ਅਤੇ ਹੋਰ ਪ੍ਰਾਕ੍ਰਿਤਕਵਾਦੀ ਲੇਖਕਾਂ ਤੋਂ ਪ੍ਰਭਾਵਿਤ ਹੋਕੇ ਪੰਜਾਬੀ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿਚ ਅਸ਼ਲੀਲਤਾ ਦਾ ਪ੍ਰਯੋਗ ਕੀਤਾ ਹੈ। ਕਵਿਤਾ ਵਿਚ ਮੋਹਨ ਸਿੰਘ ਦੀਆਂ ਕੁਝ ਕਵਿਤਾਵਾਂ ਅਤੇ ਅੰਮ੍ਰਿਤਾ ਪ੍ਰੀਤਮ ਦੀਆਂ 'ਕਾਗਜ਼ ਤੇ ਕੈਨਵਸ' ਵਿਚਲੀਆਂ ਕਵਿਤਾਵਾਂ; ਨਾਟਕ, ਨਾਵਲ ਤੇ ਕਹਾਣੀ ਵਿਚ ਕ੍ਰਮਵਾਰ ਸੇਖੋਂ, ਦੁੱਗਲ, ਮੋਹਨ ਕਾਹਲੋਂ ਤੇ ਗਾਰਗੀ ਨੇ ਅਸ਼ਲੀਲਤਾ ਦਾ ਕੁੱਝ ਪ੍ਰਯੋਗ ਕੀਤਾ ਹੈ ਅਤੇ ਪ੍ਰਗਟਾ ਵਿਚ ਖੁਲ੍ਹ ਤੋਂ ਕੰਮ ਲਿਆ ਹੈ। ਪਰ ਅਸ਼ਲੀਲਤਾ ਹੀ ਇਨ੍ਹਾਂ ਦੀਆਂ ਰਚਨਾਵਾਂ ਵਿਚ ਪ੍ਰਧਾਨ ਨਹੀਂ, ਕੇਵਲ ਇਕ ਸਧਾਰਣ ਜਿਹਾ ਅੰਗ ਹੀ ਹੈ।

ਉਪਰੋਕਤ ਸਾਰੀ ਵਿਚਾਰ ਤੋਂ ਇਹੀ ਸਿੱਟਾ ਨਿਕਲਦਾ ਹੈ ਕਿ ਕਲਾਕਾਰ ਜਾਂ ਲੇਖਕ ਅਤੇ ਸਰੋਤਾ ਜਾਂ ਪਾਠਕ ਦੇ ਪੜ੍ਹਨ/ਪੜ੍ਹਾਉਣ ਜਾਂ ਦੇਖਣ/ਦਿਖਾਉਣ ਦਾ ਉਦੇਸ਼ ਕੀ ਹੈ? ਹੰਸ-ਚੋਗ ਬ੍ਰਿਤੀ ਇਹ ਕਦੇ ਮੰਗ ਨਹੀਂ ਕਰਦੀ ਕਿ ਪਾਣੀ ਤੇ ਦੁੱਧ ਇਕੱਠਾ ਕਿਉਂ ਹੈ ?

ਜਦੋਂ ਮਨੋਰਥ ਤੇ ਉਦੇਸ਼ ਜੀਵਨ ਨੂੰ ਉੱਚ-ਪੱਧਰਾ ਲਿਜਾਣ ਦਾ ਹੋਵੇ ਤਾਂ ਅਖੌਤੀ ਅਸ਼ਲੀਲਤਾ ਵਿਚੋਂ ਵੀ ਭਲੇ ਬੁਰੇ ਦੀ ਪਰਖ ਕਰਕੇ ਉੱਚੀਆਂ ਮੰਜ਼ਲਾਂ ਸਰ ਕੀਤੀਆਂ ਜਾ ਸਕਦੀਆਂ ਹਨ।

ਹਵਾਲਾ:-ਸਾਹਿਤ ਕੋਸ਼ ਸੰ: ਡਾ. ਰਤਨ ਸਿੰਘ ਜੱਗੀ
ਸ੍ਰੀ ਦਸਮ ਗ੍ਰੰਥ ਸਾਹਿਬ

ੴ ਸਤਿਗੁਰ ਪ੍ਰਸਾਦਿ॥

# ਖੇਡ, ਜੂਦਾ, ਮਨ-ਮੰਥ

ਸ੍ਰੀ ਦਸਮ-ਗ੍ਰੰਥ ਸਾਹਿਬ ਜੀ ਬਾਰੇ ਸਹੀ ਸੋਚ ਨਾ ਰੱਖਣ ਵਾਲਿਆਂ ਦੇ ਭੀ ਦੋ ਧੜੇ ਬਣ ਜਾਂਦੇ ਹਨ। ਇਕ ਉਹ ਜੋ ਜਾਪੁ, ਅਕਾਲ ਉਸਤਤਿ, ਸ੍ਵੈਯੇ ਜਾਂ ਵੱਧ ਤੋਂ ਵੱਧ ਚੰਡੀ ਦੀ ਵਾਰ ਤੱਕ ਪਹੁੰਚੇ ਤੇ ਗੁਰੂ ਗ੍ਰੰਥ ਸਾਹਿਬ ਵਾਂਗ ਹੀ ਸ਼ਰਧਾ ਬਣਾਕੇ ਮੱਥਾ ਟੇਕ ਦਿੱਤਾ। ਦੂਜੇ ਉਹ ਜੋ ਤਿਰਛੀ ਨਜ਼ਰ ਨਾਲ ਕਿਤੋਂ ਕਿਤੋਂ ਤੇ ਖ਼ਾਸ ਕਰਕੇ ਚਰਿਤ੍ਰਾਂ ਵਾਲਾ ਹਿੱਸਾ ਪੜ੍ਹ ਬੈਠੇ, ਤਾਂ ਤੌਬਾ ਤੌਬਾ ਕਰ ਉਠੇ, ਕਿ ਇਹ ਦਸਮੇਸ਼ ਕ੍ਰਿਤ ਹੋ ਹੀ ਨਹੀਂ ਸਕਦੀ। ਇਸ ਕਰਕੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਅਕਸ ਵੀ ਆਮ ਲੋਕਾਂ ਵਿਚ ਧੁੰਦਲਾ ਤੇ ਇੱਕੋ ਜਿਹਾ ਨਹੀਂ ਰਹਿਣ ਦਿੱਤਾ ਗਿਆ। ਤਲਵਾਰ ਦੇ ਧਨੀ ਤਾਂ ਉਹ ਸਨ ਹੀ, ਪਰ ਜੋ ਉਨ੍ਹਾਂ ਦੀ ਕਲਮ ਦੀ ਦੇਣ ਹੈ, ਉਹ ਆਮ ਕਰਕੇ ਪ੍ਰਚਾਰੀ ਨਹੀਂ ਗਈ। ਇਸੇ ਕਰਕੇ ਹੀ ਹੁਣ ਕਈ ਕਹਿ ਦਿੰਦੇ ਹਨ, ਕਿ ਅਸੀਂ ਤਾਂ ਬਾਬੇ ਨਾਨਕ ਦੇ ਸਿੱਖ ਹਾਂ, ਗੁਰੂ ਗੋਬਿੰਦ ਸਿੰਘ ਜੀ ਦੇ ਨਹੀਂ। ਵਿਦਵਾਨ ਜਾਣਦੇ ਹਨ, ਕਿ ਤਲਵਾਰ ਦੀ ਧਾਰ ਨਾਲੋਂ ਕਲਮ ਦੀ ਮਾਰ ਜ਼ਿਆਦਾ ਕੰਮ ਕਰਦੀ ਹੈ। ਦਸਮੇਸ਼ ਜੀ ਖ਼ੁਦ ਉਹ ਦੋ ਧਾਰਾ ਸਨ, ਜਿਨ੍ਹਾਂ ਦੀ ਤਲਵਾਰ-ਧਾਰ ਨੇ ਦੁਸ਼ਟਾਂ ਨੂੰ ਵੰਗਾਰਿਆ, ਲਲਕਾਰਿਆਂ ਤੇ ਸੰਘਾਰਿਆ ਅਤੇ ਦੂਜੀ ਕਲਮ-ਧਾਰ ਨਾਲ ਸੰਤਾਂ ਨੂੰ ਉਬਾਰਿਆ, ਸੰਵਾਰਿਆ ਤੇ ਸ਼ਿੰਗਾਰਿਆ। ਦਸ ਗੁਰੂਆਂ ਨੂੰ ਇਕ ਜੋਤ ਨਾ ਜਾਨਣ ਦਾ ਕਾਰਨ ਪ੍ਰਚਾਰ ਦੀ ਘਾਟ ਹੈ, ਸਾਡੀ ਕਮਜ਼ੋਰੀ ਹੈ, ਨਾ ਕਿ ਗੁਰੂ ਦੀ ਕਿਸੇ ਕ੍ਰਿਤ ਤੇ ਕਿੰਤੂ ਕਰਨ ਦੀ ਲੋੜ ਹੈ।

'ਦਸਮ-ਗ੍ਰੰਥ ਬਾਰੇ ਚੋਣਵੇਂ ਲੇਖ' ਪ੍ਰਿੰ. ਹਰਿਭਜਨ ਸਿੰਘ ਦੇ ਲਿਖੇ ਤੇ ਨਰਿੰਦਰ ਸਿੰਘ ਵੱਲੋਂ ਛਾਪੇ ਪੜ੍ਹ ਕੇ ਹੈਰਾਨੀ ਹੋਈ, ਕਿ ਆਪਣੇ ਆਪ ਨੂੰ ਸਿੱਖੀ ਮਹੱਲ ਦੇ ਥੰਮ੍ਹ ਸਮਝਣ ਵਾਲੇ ਵੀ ਉਸੇ ਗਲਤੀ ਦਾ ਸ਼ਿਕਾਰ ਹਨ। ਛੋਟੇ ਛੋਟੇ ਮੁੱਦਿਆਂ ਤੇ ਤਾਂ ਪੂਰਾ ਪੂਰਾ ਜ਼ੋਰ ਲਾਕੇ ਬਿੰਦੀ, ਟਿੱਪੀ, ਕੌਮੇ ਸਮੇਤ ਸਬੂਤਾਂ ਦੇ ਸਿੱਖੀ ਲਈ ਹੰਭਲਾ ਮਾਰਦੇ ਹਨ, ਪਰ ਜਿੱਥੇ ਇਸੇ ਮਹੱਲ ਦੀਆਂ ਨੀਹਾਂ ਖੜੀਆਂ ਹਨ, ਉਥੇ ਪਤਾ ਨਹੀਂ ਕਿਉਂ, ਕਿੰਤੂ-ਪ੍ਰੰਤੂ ਰੂਪੀ ਜੜ੍ਹੀਂ ਤੇਲ ਦੇ ਰਹੇ ਹਨ। ਵੈਸੇ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਆਕਰਣ ਨੂੰ ਸਮਝਣ ਵਾਲੇ ਲਈ ਦਸਮ-ਗ੍ਰੰਥ ਦੀ ਭਾਸ਼ਾ ਬੜੀ ਸੌਖੀ ਸਮਝ ਆ ਜਾਂਦੀ ਹੈ। ਥੋੜ੍ਹੀ ਜਿਹੀ ਕੋਸ਼ਿਸ਼ ਕਰਨੀ ਤਾਂ ਬਣਦੀ ਹੈ। ਇਸਨੂੰ ਸਮਝਣ ਤੇ ਪਰਖਣ ਲਈ ਸਾਡੇ ਕੋਲ ਕਸਵੱਟੀ ਗੁਰੂ ਗ੍ਰੰਥ ਸਾਹਿਬ ਜੀ ਹਨ। ਇਕ ਗੱਲ ਯਾਦ ਰਹੇ ਸਿੱਖੀ ਦੀ ਗੁਰਿਆਈ ਗੁਰੂ ਗ੍ਰੰਥ ਸਾਹਿਬ ਜੀ

ਕੋਲ ਹੈ। ਇਸ ਬਾਰੇ 'ਗੁਰੂ-ਗ੍ਰੰਥ' ਅਤੇ 'ਗੁਰੂ-ਪੰਥ' ਦੀ ਜੋ ਧਾਰਨਾ ਬਣ ਚੁੱਕੀ ਹੈ, ਉਹ ਪੂਰੀ ਮੁਕੰਮਲ ਹੈ, ਤੇ ਕਿਸੇ ਦਰੁਸਤੀ ਦੀ ਮੁਥਾਜ ਨਹੀਂ। ਖ਼ੈਰ ਜੇ ਕੋਈ ਆਪਣੀ ਭੁੱਲ ਕਰਕੇ ਗਲਤ ਰਸਤਾ ਅਖ਼ਤਿਆਰ ਕਰਦਾ ਹੈ, ਤਾਂ ਖੰਡਨ ਉਸਦਾ ਕਰਨਾ ਚਾਹੀਦਾ ਹੈ, ਨਾ ਕਿ ਦਸਮ-ਗ੍ਰੰਥ ਸਾਹਿਬ ਦਾ।

ਸਭ ਤੋਂ ਵੱਧ ਚਰਚਿਤ ਵਿਸ਼ਾ ਚਰਿਤ੍ਰਾਂ ਵਾਲਾ ਹੀ ਹੈ। ਸਾਡੇ ਇਨ੍ਹਾਂ ਵਿਦਵਾਨਾਂ ਨੇ ਲਫ਼ਜ਼ ਚਰਿਤਰ ਦਾ ਮਤਲਬ ਸਿਰਫ਼ ਤੇ ਸਿਰਫ਼ ਅਸ਼ਲੀਲਤਾ, ਵਿਭਚਾਰ, ਕਾਮੁਕ, ਨਿਲੱਜ ਭਾਸ਼ਾ ਹੀ ਸਮਝਿਆ ਹੈ, ਹਾਲਾਂ ਕਿ ਇਹ ਠੱਗੀ, ਫਰੇਬ, ਧੋਖਾ, ਮਕਾਰੀ ਜਾਂ ਆਪਣਾ ਬਣਾ ਕੇ ਹੀ ਮਾਰ ਦੇਣਾ ਜਾਂ ਲੁੱਟਣਾ ਵੀ ਹੈ, ਇਹ ਸਾਰੇ ਨਾ ਤਾਂ ਔਰਤਾਂ ਨਾਲ ਹੀ ਤੇ ਨਾ ਹੀ ਵਿਭਚਾਰ ਨਾਲ ਸਬੰਧਤ ਅਤੇ ਅਸ਼ਲੀਲ ਹਨ। ਇਹ ਅਲੱਗ ਅਲੱਗ ਇਲਾਕੇ, ਕੌਮਾਂ ਤੇ ਸਮਿਆਂ ਵਿਚ ਵਾਪਰੀਆਂ ਘਟਨਾਵਾਂ, ਰਚਨਾਵਾਂ, ਕਹਾਣੀਆਂ ਦਾ ਵਰਨਣ ਜਾਂ ਉਲਥਾ ਹੈ, ਜਿਸ ਦਾ ਇਕੋ ਇਕ ਮੰਤਵ ਇਹ ਹੈ, ਕਿ ਗੁਰੂ ਦਾ ਸਿੱਖ ਸਭਨਾਂ ਪੱਖਾਂ ਵਿਚ ਪੂਰਾ ਹੋਕੇ ਇੱਜ਼ਤ ਤੇ ਧਨ ਦਾ ਲੁਟਾਊ ਨਾ ਬਣ ਬੈਠੇ। ਜੋ ਧੋਖੇ ਠੱਗੀਆਂ ਦੀਆਂ ਕਹਾਣੀਆਂ ਕਿੰਨਾਂ ਚਿਰ ਪਹਿਲਾਂ ਲਿਖੀਆਂ ਗਈਆਂ, ਉਹੀ ਅੱਜ ਕੱਲ ਵੀ ਸ਼ਰ੍ਹੇਆਮ ਵਾਪਰ ਰਹੀਆਂ ਹਨ। ਪੁਰਾਣ ਦਾ ਮਤਲਬ ਹੈ ਬੁਝਾਰਤ। ਇਹ ਦਿਮਾਗੀ ਕਸਰਤ ਕਿਸੇ ਖ਼ਾਸ ਉਦੇਸ਼ ਨੂੰ ਗ੍ਰਹਿਣ ਕਰਨ ਹਿਤ ਬੁੱਝੀਆਂ/ਬੁਝਾਈਆਂ ਜਾਂਦੀਆਂ ਹਨ। ਇਹ ਪੁਰਾਤਨ ਗ੍ਰੰਥਾਂ ਵਿਚ ਔਖੀ ਤੇ ਬਿਗਾਨੀ ਭਾਸ਼ਾ ਵਿਚ ਸਿਰਫ਼ ਲਿਖੀਆਂ ਹੀ ਪਈਆਂ ਸਨ, ਅਤੇ ਲੁੱਟਣ ਦਾ ਚਾਹਵਾਨ ਬ੍ਰਾਹਮਣ ਇਹ ਹੋਰ ਕਿਸੇ ਨੂੰ ਦੱਸਦਾ/ਸਮਝਾਉਂਦਾ ਨਹੀਂ ਸੀ, ਤੇ ਨਾ ਹੀ ਕੋਈ ਇਨ੍ਹਾਂ ਨੂੰ ਸਮਝ ਕੇ ਬਚਣ/ਬਚਾਉਣ ਦਾ ਹੀਲਾ ਕਰ ਸਕਦਾ ਸੀ। ਇਸ ਵਿਚ ਕੀ ਝੂਠ ਹੈ? ਕਿ ਅੱਜ ਬ੍ਰਾਹਮਣ ਦਾ ਰੂਪ ਤਿਲਕ ਧੋਤੀ ਵਾਲਾ ਨਹੀਂ, ਸਗੋਂ ਜਿਸ ਤਰ੍ਹਾਂ ਦੇ ਲੋਕਾਂ ਨੂੰ ਲੁੱਟਣਾ ਹੈ, ਉਸੇ ਭੇਸ ਵਿਚ ਲੁਟੇਰਾ ਹੈ। ਗੁਰੂ ਜੀ ਦੀ ਇਹ ਅਣਮੋਲ ਦੇਣ ਹੈ, ਕਿ ਸਾਡੀ ਆਪਣੀ ਭਾਸ਼ਾ ਵਿਚ ਸਿਰਫ਼ ਨਿਰੰਕਾਰੀ ਹੀ ਨਹੀਂ, ਸਗੋਂ ਸੰਸਾਰੀ ਗਿਆਨ ਦਾ ਭੰਡਾਰ ਬਖ਼ਸ਼ਿਆ ਹੈ। ਅਸਲੀਅਤ ਇਹ ਹੈ ਕਿ ਦਸਮ-ਗ੍ਰੰਥ ਪੜ੍ਹੇ ਬਿਨਾਂ ਧਾਰਮਿਕ ਭੇਖ ਵਿਚ ਲੁਕਿਆ ਲੁਟੇਰਾ (ਬ੍ਰਾਹਮਣ), ਤੇ ਕਿਸ ਤਰ੍ਹਾਂ ਦੀ ਲੁੱਟ ਹੁੰਦੀ ਹੈ, ਸਮਝ ਹੀ ਨਹੀਂ ਆ ਸਕਦੀ। ਜੋ ਲੋਕ ਅਣਜਾਣੇ ਜਾਂ ਸ਼ਰਾਰਤਨ? ਇਸ ਗ੍ਰੰਥ ਦਾ ਵਿਰੋਧ ਕਰਕੇ ਇਸ ਨੂੰ ਨਾ ਪੜ੍ਹਨ ਦੀ ਪ੍ਰੇਰਨਾ ਕਸਦੇ ਹਨ, ਉਹ ਇਕ ਤਰ੍ਹਾਂ ਨਾਲ ਬ੍ਰਾਹਮਣ-ਵਾਦ ਦੀਆਂ ਕਰਤੂਤਾਂ ਤੇ ਪਰਦਾ ਪਾਕੇ ਲੁਟੇਰਿਆਂ ਦੀ ਅਸਲੀਅਤ ਛੁਪਾਉਣ ਦਾ ਯਤਨ ਕਰਦੇ ਹਨ, ਅਤੇ ਗੁਰੂ-ਕ੍ਰਿਤ ਦਾ ਸਤਿਕਾਰ ਤਾਂ ਕੀ, ਉਲਟਾ ਨਿਰਾਦਰ ਕਰਕੇ ਅਕ੍ਰਿਤਘਣਾਂ ਦੀ ਲਾਈਨ ਵਿਚ ਜਾ ਖਲੋਂਦੇ ਹਨ।

ਇਸਨੂੰ ਚਾਹੇ ਕੋਈ ਦਸਵੇਂ ਪਾਤਸ਼ਾਹ ਦਾ ਗ੍ਰੰਥ ਕਹੇ, ਦਸਮੇਸ਼ ਗ੍ਰੰਥ ਜਾਂ ਦਸਮ-ਗ੍ਰੰਥ ਕਹੇ, ਇਸਦਾ ਇਕੋ ਇਕ ਮਤਲਬ ਹੈ, ਕਿ ਇਹ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਰਚਨਾ (ਬਾਣੀ ਜਾਂ ਉਲਥਾ) ਹੈ। ਬਾਕੀ ਜੇ ਕੋਈ 'ਰਮਿਆ ਹੋਇਆ' ਰਾਮ ਤੋਂ ਅਣਜਾਣ

ਅਯੁੱਧਿਆ ਨੂੰ, ਜਾਂ ਹੇਮਕੁੰਟ ਨੂੰ ਜਾ ਰਿਹਾ ਹੈ, ਤਾਂ ਕਸੂਰ ਦਸਮ-ਗ੍ਰੰਥ ਦਾ ਨਹੀਂ ਬੇਸਮਝੀ ਦਾ ਹੈ। ਕਿਸੇ ਦੇਹਧਾਰੀ ਦਾ ਚੇਲਾ ਸੁਖਮਨੀ ਵਿਚ ਸੰਤ ਲਫ਼ਜ਼ ਦੀ ਉਸਤਤ ਜਾਂ ਨਿੰਦਿਆ ਕਰਨ ਵਾਲੇ ਸ਼ਬਦਾਂ ਨੂੰ ਪੜ੍ਹਕੇ ਅਖੌਤੀ ਗੁਰੂ ਨੂੰ ਹੀ ਪੂਜੀ ਜਾਏ, ਤਾਂ ਕਸੂਰ ਸੁਖਮਨੀ ਦਾ ਨਹੀਂ। ਕੋਈ ਹਰਿਭਜਨ ਸਿੰਘ ਹੈ ਚੰਡੀਗੜ੍ਹ ਤੋਂ, ਜਿਸਦੀ ਪੁਸਤਕ ਦਾ ਸਿਰਲੇਖ ਹੈ 'ਬਿਨ ਹਰਿ ਭਜਨ ਨਹੀਂ ਛੁਟਕਾਰਾ'। ਇਸ ਪੁਸਤਕ ਵਿਚ ਇੰਨਾਂ ਝੂਠ ਤੂਫਾਨ, ਭੂਤਾਂ ਪ੍ਰੇਤਾਂ ਦੀਆਂ ਕਹਾਣੀਆਂ ਤੇ ਉਹ ਕੁੱਝ ਲਿਖਿਆ ਹੈ, ਜਿਸ ਦਾ ਸਿੱਖੀ ਨਾਲ ਦੂਰ ਦਾ ਵੀ ਵਾਸਤਾ ਨਹੀਂ। ਸੋ ਹਰਿਭਜਨ ਸਿੰਘ ਗਲਤ ਹੈ ਨਾ ਕਿ ਗੁਰਬਾਣੀ ਦਾ ਇਹ ਸਿਧਾਂਤ ਕਿ 'ਬਿਨ ਹਰਿ ਭਜਨ ਨਹੀਂ ਛੁਟਕਾਰਾ' ਹੀ ਸਮਝ ਲਿਆ ਜਾਏ। ਦਸਮ-ਗ੍ਰੰਥ ਨੂੰ ਪੜ੍ਹਨ ਲਈ ਹੰਸ-ਚੋਗ ਬਿਰਤੀ ਚਾਹੀਦੀ ਹੈ। ਹੀਰਿਆਂ ਦੇ ਪਹਾੜ ਨਹੀਂ ਹੁੰਦੇ, ਤੇ ਲੱਭਣ ਲਈ ਖ਼ਾਕ ਛਾਨਣੀ ਪੈਂਦੀ ਹੈ। ਇਹ ਸਰਬ-ਕਲਾ ਵਾਲੀ ਰਚਨਾ ਸਰਬ-ਮਨੁੱਖਤਾ ਲਈ ਗਿਆਨ ਦਾ ਸਮੁੰਦਰ ਹੈ। ਇਸ ਵਿਚ ਕੋਈ ਸ੍ਵੈ-ਵਿਰੋਧਤਾ ਨਹੀਂ, ਸਗੋਂ ਬੀਮਾਰੀ ਨੂੰ ਸਪਸ਼ਟ ਸ਼ਬਦਾਂ ਵਿਚ ਦੱਸ ਕੇ ਇਲਾਜ ਕੀਤਾ ਹੋਇਆ ਹੈ।

ਗੁਰੂ ਜੀ ਜਗਤ ਤਮਾਸ਼ਾ ਦੇਖਣ ਆਏ ਸਨ। ਕਰਾਮਾਤ ਨੂੰ ਕਹਿਰ ਦਾ ਨਾਮ ਦੇਣ ਵਾਲੇ, ਜਿਨ੍ਹਾਂ ਦੀ ਸਾਰੀ ਜ਼ਿੰਦਗੀ ਹੀ ਕਰਾਮਾਤ ਸੀ, ਅਸੀਂ ਉਨ੍ਹਾਂ ਨੂੰ ਪੂਰਨ ਤੌਰ ਤੇ ਸਮਝਣ ਦਾ ਵਾਅਦਾ ਕਿਵੇਂ ਕਰ ਸਕਦੇ ਹਾਂ? ਸਿਰਫ਼ 43 ਸਾਲਾਂ ਵਿਚ ਪੰਥ ਖ਼ਾਤਰ ਸਰਬੰਸ ਵਾਰ ਕੇ, ਮੱਲੋ-ਮੱਲੀ ਗਲ ਆ ਪਈਆਂ ਲੜਾਈਆਂ ਜਿਤ ਕੇ, ਖਾਲਸਾ ਪੰਥ ਦੀ ਸਾਜਨਾ ਮੁਕੰਮਲ ਕਰ ਕੇ, ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨ ਕਰਕੇ ਤੇ ਗੁਰਿਆਈ ਦੇ ਕੇ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਦੇਣਾ ਕੋਈ ਛੋਟੀ-ਮੋਟੀ ਕਰਾਮਾਤ ਨਹੀਂ। ਗੁਰੂ ਦੀਆਂ ਗੁਰੂ ਜਾਣੇ। ਪਰ ਫਿਰ ਵੀ ਸਮਝ ਨਾ ਆਵੇ, ਤਾਂ ਆਪਣੀ ਕਮਜ਼ੋਰੀ, ਬਿਹਬਲਤਾ ਤੇ *'ਗੁਰਾ ਇਕ ਦੇਹਿ ਬੁਝਾਈ'* ਵਾਲੀ ਅਰਦਾਸ ਕਰਨੀ ਬਣਦੀ ਹੈ, ਨਾ ਕਿ ਵਾਧੂ ਦਾ ਦਿਮਾਗੀ ਬੋਝ ਪਾਕੇ ਪੁੱਠੇ ਪਾਸੇ ਲੱਗ ਤੁਰੋ। 'ਗੁਰਿਆਈ ਗ੍ਰੰਥ' ਤੇ 'ਤਾਬਿਆ ਪੰਥ' ਹੈ। ਸਿਰਫ਼ 'ਗ੍ਰੰਥ' ਨੂੰ ਮੰਨਣ ਵਾਲੇ ਤੇ 'ਪੰਥ' ਦੀ ਵਿਰੋਧਤਾ ਕਰਨ ਵਾਲੇ (ਅਕਾਲ ਤਖ਼ਤ ਸਾਹਿਬ ਜੀ ਤੋਂ ਦਿੱਤੀ ਸਪਸ਼ਟਤਾ ਦੇ ਬਾਵਜੂਦ ਵੀ), ਸਿੱਖੀ ਦਾ ਕੀ ਸੁਆਰ ਰਹੇ ਹਨ?

ਸਾਡੇ ਵਿਰੋਧੀ ਵਿਦਵਾਨਾਂ ਨੇ ਦੋ ਸਵੈਯੇ ਕ੍ਰਿਸ਼ਨਾਵਤਾਰ 'ਚੋਂ ਨੰ:7 ਤੇ 8 ਲਿਖੇ ਹਨ, ਕਿ ਦੇਵੀ ਉਸਤਤ ਕੀਤੀ ਹੈ। ਅਰਥਾਂ ਦੇ ਅਨਰਥ ਕਰਨ/ਸਮਝਣ ਵਾਲਿਆਂ ਦਾ ਕੀ ਇਲਾਜ ਕਰੀਏ? ਹੁਣ ਅਗਰ ਗੁਰਬਾਣੀ ਦੇ ਮਹਾਂਵਾਕ *'ਇਛਾ ਪੂਰਕ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮਧੇਨਾ'* ਵਾਲੇ ਸ਼ਬਦ ਵਿਚ 'ਹਰਿ' ਨੂੰ ਛੱਡ ਕੇ 'ਕਾਮਧੇਨ' ਦੀ ਉਸਤਤ ਸਮਝ ਰਿਹਾ ਹੈ, ਤਾਂ ਕਸੂਰ ਨਾਸਮਝੀ ਹੈ। ਗੁਰਬਾਣੀ ਵਿਚ ਆਏ ਪ੍ਰਮਾਤਮਾ ਵਾਚੀ ਨਾਮ ਮੁਰਾਰੀ ਨੂੰ ਸਮਝਣ ਨਾਲ ਚੰਡੀ ਦਾ ਵੀ ਖੁਲਾਸਾ ਹੋ ਜਾਂਦਾ ਹੈ। ਚੰਡੀ ਨੂੰ ਦੇਵੀ ਨਾਲ, ਮੁਰਾਰੀ ਨੂੰ ਮਥਰਾ ਨਾਲ, ਰਾਮ ਨੂੰ ਦਸਰਥ ਨਾਲ, ਹੇਮਕੁੰਟ ਨੂੰ ਹਿਮਾਲੀਆ ਨਾਲ, ਸ਼ਾਮ ਜਾਂ ਰਾਮ ਨੂੰ ਕਿਸੇ ਆਮ ਲਿਖਾਰੀ ਨਾਲ ਮੱਲੋ ਮੱਲੀ ਜੋੜਨ ਨਾਤੇ ਹੀ ਸਾਰੀ

ਖੀਰ ਦਾ ਦਲੀਆ ਬਣਦਾ ਹੈ। ਤੁਹਾਡਾ ਸਿਧਾਂਤ ਕਹਿੰਦਾ ਹੈ 'ਨਾ ਰਹੇ ਬਾਂਸ ਨਾ ਬਜੇ ਬਾਂਸੁਰੀ' ਤੇ ਪੰਥ ਦੀ ਦੁਹਾਈ ਹੈ, ਕਿ *'ਬਾਂਸੁਰੀ ਨੂੰ ਬੇਸੁਰੀ ਨਾ ਵਜਾਉ'*।ਉਜੈਨ, ਮਿਰਜ਼ਾਪੁਰ, ਕਾਲੀ ਦੇ ਮੰਦਰ ਜਾਂ ਵਾਮ-ਮਾਰਗੀਆਂ ਦਾ ਪ੍ਰਚਾਰ ਕਰਨਾ ਕਿਹੜੀ ਪੰਥਕ ਸੇਵਾ ਹੈ? ਜਦੋਂ ਪ੍ਰਚਾਰਕ ਹੀ ਇਸ ਤਰ੍ਹਾਂ ਦੇ ਹੋਣ ਤਾਂ ਅਧਰਮ ਦੀ ਪੁੰਨਿਆਂ ਤਾਂ ਸਦਾ ਹੀ ਰਹਿਣੀ ਹੈ। ਗੁਰਬਾਣੀ ਵਿਚੋਂ *'ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ'*, *'ਗਰੀਬ ਨਿਵਾਜ ਗੁਸਈਆ ਮੇਰਾ ਮਾਥੈ ਛਤ੍ਰ ਧਰੈ'*, *'ਗਰੀਬ ਨਿਵਾਜ ਦਿਨ ਰੈਣ ਧਿਆਇ'* ਨੂੰ ਸਮਝਿਆ ਹੁੰਦਾ ਤਾਂ 'ਗਰੀਬ ਨਿਵਾਜ਼' ਬਾਰੇ ਸ਼ੱਕ ਕਿਉਂ ਕਰਦੇ? *'ਭਗਤ ਭਾਗਵਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ'*, *'ਜਾ ਕੈ ਭਾਗਵਤੁ ਲੇਖੀਐ ਅਵਰ ਨਹੀਂ ਪੇਖੀਐ ਤਾਸ ਕੀ ਜਾਤ ਅਛੋਪ ਛੀਪਾ'* ਜਾਂ 'ਭਗਉਤੀ ਰਹਤ ਜੁਗਤਾ' ਆਦਿ ਪੜ੍ਹ ਕੇ ਵੀ ਭਗਾਉਤੀ ਨੂੰ ਨਹੀਂ ਜਾਣਦੇ ਤਾਂ 'ਸ੍ਰੀ ਭਗੌਤੀ ਜੀ ਸਹਾਇ' ਕਰਕੇ ਹੀ ਸਮਝ ਸਕਦੇ ਹੋ, ਸਾਡੇ ਵੱਸੋਂ ਬਾਹਰ ਹੈ। *'ਕ੍ਰਿਪਾ ਕਰੀ ਹਮ ਪਰ ਜਗ ਮਾਤਾ'*, ਇਸ ਵਿਚ ਕੀ ਸ਼ੱਕ ਹੈ? ਇਹ ਉਸੇ ਦੀ ਕ੍ਰਿਪਾ ਹੈ, ਜਿਸਨੂੰ ਅਸੀਂ 'ਤੂ ਮੇਰਾ ਮਾਤਾ', ਜਾਂ ਸਾਨੂੰ 'ਮਾਇਆ ਮਦ ਮਾਤੇ', ਜੀਵਾਂ ਨੂੰ ਪੰਜਵੇਂ ਨਾਨਕ ਰਾਗ ਗਉੜੀ ਵਿਚ ਸਮਝਾਉਂਦੇ ਹਨ, *'ਮਾਤੋ ਹਰਿ ਰੰਗ ਮਾਤੋ'*। ਸੋ ਭਾਵ ਹੈ ਸਮਾਇਆ, ਪਸਰਿਆ, ਨਸ਼ਿਆਇਆ ਜਾਂ ਰਚਿਆ ਹੋਇਆ। ਸ੍ਰਿਸ਼ਟੀ ਰਚਨਾ ਬਾਰੇ *'ਓਅੰਕਾਰ ਤੇ ਸ੍ਰਿਸਟ ਉਪਾਰਾ'*, ਜਾਂ *'ਪ੍ਰਿਥਮੈ ਓਅੰਕਾਰ ਤਿਨਿ ਕਹੀ॥ ਸੋ ਧੁਨਿ ਪੂਰ ਜਗਤ ਮੋ ਰਹੀ'*॥ ਬਿਲਕੁਲ ਗੁਰਬਾਣੀ ਅਨੁਕੂਲ ਹੈ, ਜਾਣ ਬੁੱਝ ਕੇ ਅਨਰਥ ਨਾ ਕਰੋ। 'ਸਯਾਮ' ਬਾਰੇ *'ਚੰਚਲਾਨ ਕੇ ਚਰਿਤ ਕੋ ਸਕਤ ਨਾ ਕੋਊ ਪਾਇ॥ ਵਹਿ ਚਰਿਤ੍ਰ ਤਾਕੋਂ ਲਖੈ ਜਾ ਕੋ ਬ੍ਯਾਮ ਸਹਾਇ'*॥ (ਚੰਚਲ ਜੀਵ ਆਤਮਾ ਦੇ ਮਨਾਂ ਵਿਚ ਕੀ ਹੈ?, ਕੋਈ ਨਹੀਂ ਜਾਣਦਾ। ਉਹੀ ਜਾਣ ਸਕਦਾ ਹੈ, ਜਿਸਦੀ ਸ਼ਿਆਮ (ਪ੍ਰਮਾਤਮਾ) ਸਹਾਇਤਾ ਕਰੇ। ਸੋ ਮਨਾਂ ਦੀਆਂ ਬੁੱਝਣ/ਬੁਝਾਉਣ ਵਾਲਾ ਸੁੰਦਰ ਪ੍ਰਮਾਤਮਾ ਬਿਨਾਂ ਕੋਈ ਹੋਰ ਨਹੀਂ ਹੋ ਸਕਦਾ।

ਇਹਨਾਂ ਕਾਲਪਨਿਕ, ਫ਼ਰਜ਼ੀ, ਮਿਥਿਹਾਸਕ ਜਾਂ ਉਲਥਿਆਂ ਦਾ ਅਸਲੀ ਤੇ ਇਕੋ ਇਕ ਮਨੋਰਥ ਇਹੀ ਹੈ ਕਿ ਨੇਕੀ, ਬਦੀ, ਸੁਰ, ਅਸੁਰ ਦੇ ਪ੍ਰਤੀਕਾਂ ਵਜੋਂ ਬਣਦੀ ਸਰਦੀ ਤੇ ਵੱਧਦੀ ਸਿਖਿਆ ਲੈਣੀ ਹੈ। ਪੁਰਾਣਾਂ ਦੀਆਂ ਅਲੱਗ ਅੱਲਗ ਦੇਵ ਸ਼ਕਤੀਆਂ ਦੀ ਪੂਜਾ ਤੋਂ ਹਟਾ ਕੇ ਅਕਾਲ ਲੜ ਲਾਉਣਾ, ਸਵਾ ਲਾਖ ਸੇ ਏਕ ਲੜਾ ਕੇ ਦੇਸ਼ ਦੀ ਅਣਖ, ਇੱਜ਼ਤ ਤੇ ਦੌਲਤ ਨੂੰ ਲੁੱਟ ਹੋਣ ਤੋਂ ਬਚਾਉਣਾ, ਖਾਣ, ਪਾਨ, ਪਹਿਰਾਨ, ਆਸ਼ਾ, ਇਸ਼ਟ, ਉਪਾਸ਼ਨਾ ਇਕ ਕਰਨ ਦਾ ਮੰਤਵ ਹੈ, ਤਾਂ ਜੋ 'ਬਾਬਰ ਕੇ' 'ਬਾਬੇ ਕਿਆਂ' ਉਪਰ ਚੜ੍ਹਾਈ ਕਰਨ ਦਾ ਹੀਆ ਨਾ ਕਰ ਸਕਣ। ਇਹ ਨੁਸਖਾ ਸੰਤ-ਸਿਪਾਹੀ, ਦੇਗ-ਤੇਗ, ਭਗਤੀ-ਸ਼ਕਤੀ, ਗ੍ਰੰਥ-ਪੰਥ, ਰਾਜ-ਜੋਗ ਵਾਲੀਆਂ ਰਮਜ਼ਾਂ ਨੂੰ ਸਮਝਣ ਵਾਲੇ ਮਰਜੀਵੜੇ ਹੀ ਧਾਰਨ ਕਰ ਸਕਦੇ ਹਨ।

ਮੈਂ ਨਾ ਮਾਨੂੰ ਵਿਦਵਾਨਾਂ ਦਾ ਅੰਤਿਮ ਫ਼ੈਸਲਾ ਹੈ, ਕਿ ਅਗਰ ਕੋਈ ਮਾਈਆਂ, ਬੀਬੀਆਂ, ਮਰਦਾਂ ਦੀ ਸਾਂਝੀ ਸੰਗਤ ਵਿਚ 5-10 ਚਰਿਤ੍ਰਾਂ ਦਾ ਸੰਗਤ ਨੂੰ ਸਮਝਾ ਕੇ ਪਾਠ

ਕਰ ਦੇਵੇ, ਤਾਂ ਉਹ ਉਨ੍ਹਾਂ ਦੀ ਵਿਚਾਰ ਦੇ ਹਾਮੀ ਹੋ ਜਾਣਗੇ। ਮੈਂ ਦਸਮ-ਗ੍ਰੰਥ ਸਾਹਿਬ ਜੀ ਦੇ ਸਿਧਾਂਤ ਤੇ ਸਤਿਕਾਰ ਨੂੰ ਮੁੱਖ ਰੱਖ ਕੇ, ਤੁਹਾਨੂੰ ਕਿਸੇ ਕਿਸੇ ਹਿੱਸੇ ਨੂੰ ਪੜ੍ਹਨ ਦੀ ਸਲਾਹ ਨਹੀਂ ਦੇ ਸਕਦਾ, ਪਰ ਇੰਨਾਂ ਜ਼ਰੂਰ ਹੈ, ਕਿ ਪਹਿਲੇ ਇਕ ਸੋ ਚਰਿਤ੍ਰਾਂ ਵਿਚੋਂ ਹੀ ਪੰਜ ਨਹੀਂ, ਦਸ ਨਹੀਂ, ਪੰਦਰਾਂ ਨਹੀਂ, ਸਗੋਂ ਇਸ ਤੋਂ ਵੀ ਜ਼ਿਆਦਾ ਇਸ ਤਰ੍ਹਾਂ ਦੇ ਚਰਿਤ੍ਰ ਮਿਲ ਜਾਣਗੇ, ਜਿਨ੍ਹਾਂ ਵਿਚ ਅਗਰ ਅਸ਼ਲੀਲਤਾ ਦਾ ਅੰਸ਼ ਵੀ ਲੱਭ ਦੇਵੋ ਤਾਂ ਮੈਂ ਸਜ਼ਾ ਦਾ ਭਾਗੀ ਹਾਂ, ਵਰਨਾ ਤੁਸੀਂ ਲਿਖਤੀ ਰੂਪ ਵਿਚ, ਦਸਮ-ਗ੍ਰੰਥ ਬਾਰੇ ਆਪਣੀ ਰਾਇ ਬਦਲਣ ਦਾ ਵਾਅਦਾ ਕਰੋ, ਆਪਣੇ ਇਸ਼ਟ ਨੂੰ ਮੁੱਖ ਰੱਖ ਕੇ। ਦੂਸਰੀ ਗੱਲ ਹੈ, ਤੁਸੀਂ ਕਿਸੇ ਦੀ ਵਿਚਾਰ ਦੇ ਹਾਮੀ ਕਿਉਂ ਹੁੰਦੇ ਹੋ?, ਤੁਹਾਡੀ ਆਪਣੀ ਵੀਚਾਰ ਕੋਈ ਨਹੀਂ? ਇਹ ਸਾਰਾ ਰੌਲਾ ਹੀ ਕਿਸੇ ਦੀ ਗਲਤ ਵੀਚਾਰ ਕਰਕੇ ਪੈ ਰਿਹਾ ਹੈ। ਇਹ ਵੀ ਜ਼ਰਾ ਦੱਸਣ ਦੀ ਖੇਚਲ ਕਰਨਾ, ਕਿ, ਕੀ ਤੁਸੀਂ ਜ਼ਿੰਦਗੀ ਵਿਚੋਂ ਕਾਮ ਨੂੰ ਕੱਢ ਸਕਦੇ ਹੋ? ਇਸਦੀ ਕੋਈ ਲੋੜ ਨਹੀਂ? ਤੁਸੀਂ ਇਸਤੋਂ ਨਿਰਲੇਪ ਰਹੇ ਹੋ? ਅਗਰ ਜ਼ਰੂਰਤ ਸਮਝ ਕੇ ਕੀਤਾ ਹੈ, ਤਾਂ ਕੀ ਮਾਵਾਂ ਭੈਣਾਂ ਭਾਈਆਂ ਦੇ ਸਾਹਮਣੇ ਕੀਤਾ ਹੈ? Sex Education ਸਾਰੀ ਦੁਨੀਆਂ ਤੇ ਲਾਗੂ ਹੋ ਚੁੱਕੀ ਹੈ।

ਅਸੀਂ ਪ੍ਰੇਮ ਜਾਂ ਪਿਆਰ ਨੂੰ ਕਾਮ (ਸਰੀਰਕ ਸਬੰਧ) ਸਮਝਣ ਵਾਲੇ, ਕਲਾ-ਕਲੇਸ਼ ਲੜਾਈ ਝਗੜੇ ਨੂੰ 'ਕਰੋ ਨਿਤ ਜੰਗ' ਸਮਝਣ ਵਾਲੇ ਦਸਮੇਸ਼ ਜੀ ਦੇ ਕੌਤਕਾਂ ਨੂੰ ਕੀ ਸਮਝ ਸਕਦੇ ਹਾਂ? ਜਦੋਂ ਕੋਈ ਬੱਚਾ ਮਾਪਿਆਂ ਤੋਂ ਕੂੰਜਾ ਵੀ ਲੈ ਲਵੇ, ਹਾਥੀ ਵੀ ਲੈ ਲਵੇ, ਪਰ ਇਸ ਕਰਕੇ ਰੋਈ ਜਾਏ ਕਿ ਹਾਥੀ ਨੂੰ ਕੂੰਜੇ ਵਿਚ ਕਾਹਤੋਂ ਨਹੀਂ ਪਾਕੇ ਦਿੰਦੇ ਤਾਂ ਸਮਝੋ ਇਹਦੇ ਪਿਛਲੇ ਸੰਸਕਾਰ ਸਾਫ਼ ਦੱਸਦੇ ਹਨ, ਕਿ ਇਸੇ ਹਾਥੀ ਨੂੰ ਕੂੰਜੇ ਵਿਚ ਪਾਉਣ ਬਦਲੇ ਪਿਛਲਾ ਸਾਰਾ ਜਨਮ ਰੋਂਦੇ ਨੇ ਕੱਢਿਆ ਸੀ। ਖ਼ੈਰ ਬੱਚੇ ਨੂੰ ਤਾਂ ਮਾਂ-ਬਾਪ ਨੇ ਸਮਝਾ ਲੈਣਾ ਹੁੰਦਾ ਹੈ, ਪਰ ਬੁੱਢੇ ਤੋਤਿਆਂ ਦੇ ਰਟਨ ਦਾ ਇਲਾਜ ਤਾਂ ਉਹੀ ਹੈ, ਜਿਵੇਂ ਬੱਕਰੇ ਦੀ 'ਮੈਂ ਮੈਂ' 'ਤੂੰ ਤੂੰ' ਵਿਚ ਬਦਲਦੀ ਹੈ। ਦਸਮ-ਗ੍ਰੰਥ ਕ੍ਰਿਤ ਬਾਰੇ ਕੇਸਰ ਸਿੰਘ ਛਿਬਰ ਦੇ ਚਾਰ ਅੱਖਰ ਖੁਲਾਸਾ ਕਰ ਦਿੰਦੇ ਹਨ, ਕਿ ਇਸ ਦਸਮੇਸ਼ ਜੀ ਦੀ ਖੇਡ, ਕੌਤਕ, ਤਮਾਸ਼ਾ ਯਾ ਨਾਟਕ ਨੂੰ ਦੂਸਰੇ ਗ੍ਰੰਥ (ਗੁਰੂ ਗ੍ਰੰਥ ਸਹਿਬ ਜੀ) ਤੋਂ ਜੁਦਾ, ਅਲੱਗ ਰੱਖ ਕੇ ਇਸਦਾ ਮਨ-ਮੰਥਨ ਕਰਨਾ ਹੈ।

'ਸਾਹਿਬ ਬਚਨ ਕੀਤਾ ਇਹ ਆਦਿ ਗੁਰੂ ਹੈ ਗ੍ਰੰਥ। ਓਹ ਅਸਾਡੀ ਖੇਡ ਹੈ ਜੁਦਾ ਰਹੇ ਮਨ ਮੰਥ'।
(ਬੰਸਾਵਲੀਨਾਮਾ)

ੴ ਸਤਿਗੁਰ ਪ੍ਰਸਾਦਿ॥

# ਬਚਿਤਰ ਨਗਰੀ ਦੇ ਚਰਿਤ੍ਰ

ਇਸ ਅੱਖੀਂ ਦਿਸਦੇ ਸੰਸਾਰ ਨੂੰ ਕੋਈ ਰੈਣ ਬਸੇਰਾ ਕਹਿੰਦਾ ਹੈ। ਕੋਈ ਦਾਨਾ, ਜਿਉਣਾ ਝੂਠ ਤੇ ਮਰਨਾ ਸੱਚ ਕਹਿੰਦਾ ਹੈ। ਇਕ ਬੁੱਧੀਵਾਨ ਇਸ ਨੂੰ ਮੰਜ਼ਿਲ ਨਹੀਂ, ਮਾਰਗ ਸਮਝਦਾ ਹੈ। ਸਤਿਗੁਰੂ ਜੀ ਇਸਨੂੰ ਤਮਾਸ਼ਾ, ਬਾਜ਼ੀ, ਖੇਲ ਜਾਂ ਬਾਲੂ ਕੀ ਭੀਤ ਲਿਖਦੇ ਹਨ। ਇਸ ਤਮਾਸ਼ੇ ਬਾਰੇ ਹੀ ਤਾਂ ਦਸਮੇਸ਼ ਜੀ ਨੇ ਲਿਖਿਆ ਹੈ— *ਦੇਖਣ ਆਯੋ ਜਗਤ ਤਮਾਸਾ॥* ਇਹ ਉਸ ਅਕਾਲ ਪੁਰਖ ਜੀ ਦਾ ਚਿਤਰ ਭੀ ਕਿਹਾ ਗਿਆ ਹੈ—*ਚਚਾ ਰਚਿਤ ਚਿਤਰ ਹੈ ਭਾਰੀ॥* ਪੰ:੩੪੦ ਅਤੇ— *ਅਪਨੇ ਚਰਿਤ ਪ੍ਰਭਿ ਆਪਿ ਬਨਾਏ॥* ਪੰ:੨੯੭ ਜਾਂ—*ਨਾਨਾ ਚਲਤਿ ਕਰੇ ਖਿਨ ਮਾਹਿ॥ ਪੂਰਿ ਰਹਿਓ ਪੂਰਨੁ ਸਭ ਠਾਇ॥* ਪੰ:੨੯੪ ਇਸ ਤ੍ਰੈਗੁਣੀ ਸੰਸਾਰੀ ਖੇਲ ਵਿਚ ਕੌਣ ਹੈ? ਜੋ ਇਸ ਦੇ ਚਰਿਤ ਜਾਂ ਛਲ ਤੋਂ ਬਚਿਆ ਹੋਵੇ, ਸਿਵਾਇ ਉਸ ਵਾਹਿਗੁਰੂ ਜੀ ਤੋਂ। ਇਕ ਉਹੀ ਹੈ ਜੋ—*ਅਛਲ ਛਲਾਈ ਨਹ ਛਲੈ॥ ਨਹ ਘਾਉ ਕਟਾਰਾ ਕਰਿ ਸਕੈ॥* ਪੰ:੨੫ ਇਥੇ ਜੋ ਆਇਆ, ਭਾਵੇਂ ਉਹ ਸੁਰ, ਨਰ, ਮੁਨਿਜਨ, ਕੋਈ ਭੀ ਹੋਵੇ, ਉਹ ਛਲਿਆ ਗਿਆ ਹੈ—*ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ॥* ਪੰ:੯੦੯ ਜਾਂ *ਬ੍ਰਹਮਾ ਬਿਸਨੁ ਮਹਾਦੇਓ ਮੋਹਿਆ॥ ਗੁਰਮੁਖਿ ਨਾਮ ਲਗੇ ਸੇ ਸੋਹਿਆ॥* ਪੰ:੩੯੪ ਅਤੇ—*ਸੁਰ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨ ਲੁਟਿਓ ਰੀ॥* ਪੰ:੩੯੪ ਇਨ੍ਹਾਂ ਬਚਿਤਰ (ਹੈਰਾਨਕੁਨ) ਨਗਰੀ ਦੇ ਤਮਾਸ਼ਿਆਂ, ਬਾਜ਼ੀਆਂ,—*ਬਾਜੀਗਰ ਡੰਕ ਬਜਾਈ॥ ਸਭ ਖਲਕ ਤਮਾਸੇ ਆਈ॥* ਪੰ:੬੫੫ ਅਤੇ ਚਰਿਤ੍ਰਾਂ ਨੂੰ ਜਦ ਲਿਖਤੀ ਰੂਪ ਦਿੱਤਾ ਦਸਮੇਸ਼ ਜੀ ਨੇ, ਤਾਂ ਉਸੇ ਦਾ ਨਾਮ ਰੱਖਿਆ ਗਿਆ ਬਚਿਤਰ ਨਾਟਕ।

ਮਾਇਆ ਦਾ ਪਸਾਰਾ ਇੰਨਾਂ ਪ੍ਰਬਲ ਹੈ, ਕਿ ਉਸ ਅਛਲ ਦੀ ਕ੍ਰਿਪਾ ਬਿਨਾਂ ਹਰ ਕੋਈ ਇਸ ਵਿਚ ਛਲਿਆ ਜਾਂਦਾ ਹੈ—*ਦੇਖਹੁ ਲੋਗਾ ਕਲਿ ਕੋ ਭਾਉ॥ ਸੁਤਿ ਮੁਕਲਾਈ ਅਪਨੀ ਮਾਉ॥* ਪੰ:੧੧੯੪ ਮਾਇਆ ਦੇ ਰਸ, ਭੋਗ ਅਤੇ ਮ੍ਰਿਗ-ਤ੍ਰਿਸ਼ਨਾ ਤੋਂ ਕੋਈ ਨਹੀਂ ਬਚ ਸਕਦਾ। ਇਕ ਹੱਦ ਤੀਕ ਤਾਂ ਇਹ ਜ਼ਰੂਰਤ ਹੁੰਦੇ ਹਨ, ਲੋੜ ਹੁੰਦੀ ਹੈ, ਪਰ ਇਨ੍ਹਾਂ ਦਾ ਚਸਕਾ ਜਾਂ ਲੋਭ ਇਨ੍ਹਾਂ ਰਸਾਂ ਜਾਂ ਭੋਗਾਂ ਵਿਚ ਜੀਵ ਨੂੰ ਗਲਤਾਨ ਕਰ ਦਿੰਦਾ ਹੈ। ਸਾਰੀ ਉਮਰ ਬੀਤ ਜਾਣਉਪਰੰਤ ਭੀ ਸਾਨੂੰ ਲੋੜ ਅਤੇ ਲੋਭ ਦੇ ਫ਼ਰਕ ਦਾ ਪਤਾ ਨਹੀਂ ਚੱਲਦਾ। ਨਾਮ ਰਸ ਵਿਚ ਰੰਗੀ ਜੀਵ ਆਤਮਾ ਜਾਂ ਜਿਸਨੂੰ ਗੁਰੂ ਜੀ ਨੇ ਗਿਆਨ ਅੰਜਨ ਬਖ਼ਸ਼ਿਆ

ਹੋਵੇ, ਉਹ ਇਸ ਕਾਮ ਦਲਦਲ ਵਿਚੋਂ ਬਚ ਨਿਕਲਦਾ ਹੈ—*ਰਾਮ ਕਵਚ ਦਾਸ ਕਾ ਸਨਾਹੁ॥ ਦੂਤ ਦੁਸਟ ਤਿਸੁ ਪੋਹਿਤ ਨਾਹਿ॥* ਪੰ:੮੬੮ ਆਮ ਹਾਲਤ ਵਿਚ ਜੀਵ—*ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥* ਪੰ:੧੨੬੬ ਵਾਂਗ ਹੈ। ਬਚਪਨ ਵਿਚ ਤਾਂ ਮਾਤਾ-ਪਿਤਾ ਉਸਨੂੰ ਸੰਭਾਲ ਲੈਂਦੇ ਹਨ, ਪਰ ਜਿਸਮਾਨੀ ਤੌਰ ਤੇ ਵੱਡੇ ਹੋਏ (ਮਾਨਸਿਕ ਤੌਰ ਤੇ ਬੱਚੇ) ਨੂੰ ਕੌਣ ਸਮਝਾਵੇ? ਉਹ ਤਾਂ—*ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ॥ ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ॥* ਪੰ:੮੨੧ ਵਿਚ ਰੁੱਝਾ ਹੋਇਆ ਹੈ।

ਜੀਵ ਦੇ ਸੰਸਾਰ ਆਗਮਨ ਤੋਂ ਪਹਿਲਾਂ ਹੀ, ਉਸਨੂੰ ਜੋ ਪ੍ਰਾਪਤ ਹੋਣਾ ਹੈ, ਲਿਖਿਆ ਹੋਇਆ ਹੈ ਕਿ ਇਹ ਤੇਰਾ ਹੈ, ਤੂੰ ਇਸਨੂੰ ਮਾਣ ਸਕਦਾ ਹੈਂ, ਭੋਗ ਸਕਦਾ ਹੈਂ, ਵਰਤ ਸਕਦਾ ਹੈਂ। ਪਰਾਈ ਵਸਤ ਤੇਰੀ ਨਹੀਂ, ਉਹ ਕਿਸੇ ਹੋਰ ਦੀ ਹੈ, ਉਸਤੇ ਹੱਕ ਨਾ ਜਮਾ, ਉਸਨੂੰ ਭੋਗਣ ਦੀ ਚਾਹ ਨਾ ਕਰ। ਪਰ ਅਸੀਂ ਜੋ ਸਾਨੂੰ ਮਿਲਿਆ ਹੈ, ਉਸਨੂੰ ਤਾਂ ਵੇਖਦੇ ਹੀ ਨਹੀਂ, ਨਾ ਹੀ ਦਿਸਦਾ ਹੈ, ਪਰ—*ਜੋ ਪਰਾਇਓ ਸੋਈ ਅਪਨਾ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ॥ ਕਹਹੁ ਗੁਸਾਈ ਮਿਲੀਐ ਕੇਹ॥ ਜੋ ਬਿਬਰਜਤ ਤਿਸ ਸਿਉ ਨੇਹ॥* ਪੰ:੧੮੫ ਵਾਲੀ ਹਾਲਤ ਵਿਚ ਗ੍ਰਸੇ ਪਏ ਹਾਂ ਅਤੇ—*ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮਲਿਆ॥ ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ॥* ਪੰ:੪੩੩ ਵਰਗੀ ਹਾਲਤ ਵਾਲੇ ਹਾਂ। ਹਉ-ਮੈ ਹੀ ਮੂਲ ਕਾਰਨ ਹੈ, ਸਾਡਾ ਪ੍ਰਮੇਸ਼ਰ ਤੋਂ ਵੱਖ ਹੋਣ ਦਾ, ਅਤੇ ਕਾਮ ਹੀ ਸਭ ਵਿਕਾਰਾਂ ਦਾ ਮੂਲ ਹੈ॥ ਕਾਮ ਦੀ ਪੂਰਤੀ ਹੋ ਗਈ, ਮੋਹ ਆ ਗਿਆ, ਇਸਦੀ ਬਹੁਲਤਾ ਲੋਭ ਬਣ ਜਾਂਦੀ ਹੈ, ਅਤੇ ਕਾਮ ਦੀ ਪੂਰਤੀ ਨਾ ਹੋਵੇ ਤਾਂ ਕ੍ਰੋਧ ਹੋਰੀਂ ਆਕੇ ਡੇਰਾ ਲਾ ਲੈਂਦੇ ਮਨ ਵਿਚ।

ਬਚਿਤ੍ਰ ਨਾਟਕ ਨੂੰ ਸਮਝਦਾਰ ਲੋਕੀਂ ਮਿਥਿਹਾਸ ਕਹਿੰਦੇ ਹਨ। ਇਹ ਬਿਲਕੁਲ ਠੀਕ ਹੈ। ਜਿਹੜੀ ਦੁਨੀਆਂ ਸਦਾ ਨਹੀ ਰਹਿਣੀ, ਬਿਨਾਸ਼ਕਾਰੀ ਹੈ, ਸੱਚੀ ਨਹੀਂ ਹੈ, ਅਤੇ ਜੋ ਮਿਥਿਆ ਹੈ, ਉਸਦੀ ਵਿਥਿਆ ਨੂੰ ਮਿਥਿਹਾਸ ਹੀ ਕਿਹਾ ਜਾਵੇਗਾ। ਪਿੱਛੇ ਜੋ ਬੀਤਿਆ ਹੈ, ਉਹ ਮਿਥਿਹਾਸ ਸੀ, ਹੁਣ ਜੋ ਹੈ ਉਸਨੇ ਸਦਾ ਨਹੀਂ ਰਹਿਣਾ ਅਤੇ ਆਉਣ ਵਾਲੇ ਸਮੇਂ ਦਾ ਮਿਥਿਹਾਸ ਹੋਵੇਗਾ। ਜੋ ਆਉਣਾ ਹੈ, ਜਿਸ ਨੂੰ ਅਸੀਂ ਮਿਥ ਰਹੇ ਹਾਂ ਉਹ ਭੀ ਮਿਥਿਹਾਸ ਹੀ ਹੈ ਅੱਜ ਦਾ। ਸਾਨੂੰ ਮਿਥਿਹਾਸ ਵਿਚ ਯਕੀਨ ਕਰ ਲੈਣ ਦੀ ਕੋਈ ਹਿਦਾਇਤ ਨਹੀਂ ਹੈ, ਪਰ ਬੀਤੇ ਤੋਂ ਸਮਝ ਕੇ, ਸਬਕ ਲੈਕੇ ਅੱਜ ਸੁਆਰ ਸਕਦੇ ਹਾਂ, ਜਿਸ ਨਾਲ ਆਉਣ ਵਾਲਾ ਕੱਲ ਭੀ ਸੰਵਰ ਸਕਦਾ ਹੈ। ਅਜੋਕਾ ਜਨਮ ਸੰਵਾਰ ਸਕਦੇ ਹਾਂ ਤੇ ਅੱਗਾ ਭੀ ਸੰਵਾਰਿਆ ਜਾਏਗਾ। ਇਸ ਤਰ੍ਹਾਂ ਕਹਿਣਾ ਜਿੰਨਾਂ ਸੌਖਾ ਹੈ, ਕਰਨਾ ਉਨਾਂ ਹੀ ਮੁਸ਼ਕਲ ਹੈ। ਬੜੀ ਛੋਟੀ ਉਮਰ ਹੈ ਸਾਡੀ। ਇਸ ਵਿਚ ਪਰਾਈ ਵਸਤ ਜਾਂ ਬੇਬਰਜਤ ਨੂੰ ਹਾਸਲ ਕਰਨ ਵਿਚ ਹੀ ਲੀਨ ਰਹਿੰਦੇ ਹਾਂ—*ਦੋਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥ ਚਿਤ੍ਰ ਗੁਪਤ ਜਬ ਲੇਖਾ ਮਾਗਹਿ ਤਬ ਕਉਣ ਪੜਦਾ ਤੇਰਾ ਢਾਕੈ॥* ਪੰ:੬੧੬ ਜਾਂ—*ਤਰੁਣ*

*ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥ ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪ ਪੁੰਨ ਨ ਪਛਾਣਿਆ॥* ਪੰ:੯੩ ਅਤੇ—*ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨ ਸਕਤਿ ਗਲਿ ਬਾਂਧਿਆ॥* ਪੰ:੯੩ ਵਾਲੀ ਹਾਲਤ ਵਿਚੋਂ ਬਾਹਰ ਨਹੀਂ ਆ ਸਕਦੇ। ਕਾਰਨ ਇਹ ਹੈ ਕਿ ਅਸੀਂ ਨਾਮ ਰਸ ਦਾ ਸੁਆਦ ਜਾਣਦੇ ਨਹੀਂ ਇਸੇ ਲਈ ਦੁਨਿਆਵੀ ਰਸਾਂ ਵਿਚ ਗੁਸੇ ਹੋਏ ਹਾਂ। ਜਦੋਂ—*ਇਹ ਰਸ ਛਾਡੇ ਉਹੁ ਰਸੁ ਆਵਾ॥ ਉਹ ਰਸ ਪੀਆ ਇਹੁ ਰਸੁ ਨਹੀਂ ਭਾਵਾ॥* ਪੰ:੩੪੨ ਜਾਂ—*ਅਲਪ ਸੁਖ ਛਾਡਿ ਪਰਮ ਸੁਖੁ ਪਾਵਾ॥ ਤਬ ਇਹ ਤੀਅ ਓਹੁ ਕੰਤੁ ਕਹਾਵਾ॥* ਪੰ:੩੪੨ ਨੂੰ ਜਾਣ ਜਾਵਾਂਗੇ ਅਤੇ—*ਜਿਸ ਕੀ ਤਿਸ ਕੀ ਕਰਿ ਮਾਨੁ॥* ਪੰ:੮੯੬ ਨੂੰ ਸਮਝ ਲਵਾਂਗੇ ਤਾਂ ਪਤਾ ਚੱਲੇਗਾ ਕਿ—*ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ॥* ਪੰ:੧੦੯੭ ਫਿਰ ਆਪਣੇ ਆਪ ਨੂੰ ਕਹਿ ਸਕਦੇ ਹਾਂ—*ਅਸਥਿਰ ਰਹਹੁ ਡੋਲਹੁ ਮਤਿ ਕਬਹੂ ਗੁਰ ਕੈ ਬਚਨਿ ਅਧਾਰਿ॥ ਜੈਜੈਕਾਰ ਸਗਲ ਭੂਮੰਡਲ ਮੁਖ ਊਜਲ ਦਰਬਾਰ॥* ਪੰ:੬੭੮ ਜਾਂ—*ਜੇ ਲਖ ਇਸਤ੍ਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥ ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰ ਫਿਰ ਜੋਨੀ ਪਾਹਿ॥* ਪੰ:੨੬ ਇਸ ਹਾਲਤ ਦੀ ਸਿਖਰ ਨਾਲ ਪ੍ਰਮਾਤਮਾ ਦੇ ਮੇਲ ਦੀ, ਸੰਜੋਗ ਦੀ, ਆਤਮਾ ਨਾਲ ਪ੍ਰਮਾਤਮਾ ਦੇ ਭੋਗ ਦੀ ਤੜਪ ਪੈਦਾ ਹੋਵੇਗੀ ਜਦੋਂ—*ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ॥ ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦ ਪਾਈ ਗੁਣਤਾਸਾ॥* ਪੰ:੭੦੩ ਵਾਲੇ ਗੁਰਮੁਖਾਂ ਨੂੰ ਦੇਖ ਕੇ ਉਨ੍ਹਾਂ ਵਾਲੀ ਹਾਲਤ ਪੈਦਾ ਕਰਨੀ ਚਾਹਾਂਗੇ।

ਦਸਮੇਸ਼ ਜੀ ਰਚਿਤ ਬਚਿਤ੍ਰ ਨਾਟਕ ਦੇ ਚਰਿਤ੍ਰਾਂ ਵਿਚ ਜੋ ਉਨ੍ਹਾਂ ਨੇ ਵਰਨਣ ਕੀਤਾ ਹੈ, ਉਹ ਪੜ੍ਹ ਕੇ ਤਾਂ ਅਸੀਂ ਆਪਣੇ ਆਪ ਨੂੰ ਘ੍ਰਿਣਾ ਕਰਨ ਦੀ ਬਜਾਏ ਸਗੋਂ ਹੌਸਲਾ ਫੜ ਜਾਂਦੇ ਹਾਂ ਕਿ ਇਕ ਮੈਂ ਹੀ ਨਹੀਂ, ਸਗੋਂ ਦੇਵਤੇ, ਅਵਤਾਰੀ ਜਾਂ ਯੁੱਗ ਪੁਰਸ਼, ਰਿਸ਼ੀ, ਮੁਨੀ, ਜਪੀ, ਤਪੀ ਸਭ ਛਲੇ ਗਏ ਸਨ/ਹਨ। ਚਰਿਤ੍ਰਾਂ ਵਿਚ ਛਲਣ ਵਾਲਿਆਂ ਦੀ ਸੂਚੀ ਵਿਚ ਚੰਡੀ (ਉਹ ਸ਼ਕਤੀ ਜਿਸ ਨੇ ਚੰਡ ਦੈਂਤ ਦਾ ਖ਼ਾਤਮਾ ਕੀਤਾ ਸੀ) ਤੋਂ ਸ਼ੁਰੂ ਹੋਕੇ ਰਾਧਿਕਾ, ਕ੍ਰਿਸ਼ਨ, ਅਨੁਰੁੱਧ, ਹੀਰ-ਰਾਂਝਾ, ਰਸਾਲੂ-ਕੋਕਿਲਾਂ, ਸੋਹਣੀ-ਮੇਹੀਵਾਲ, ਦਸਰਥ-ਕੈਕਈ, ਸੱਸੀ-ਪੁੰਨੂੰ, ਮਿਰਜ਼ਾ-ਸਾਹਿਬਾਂ, ਦ੍ਰੋਪਦੀ-ਅਰਜਨ, ਨਲ-ਦਮਯੰਤੀ, ਸੰਮਸ-ਢੋਲਾ, ਯੂਸਫ਼-ਜ਼ੁਲੈਖਾਂ, ਉਰਵਸ਼ੀ, ਸ੍ਰਿੰਗੀ ਰਿਸ਼ੀ, ਗੌਤਮ-ਅਹੱਲਿਆ, ਸ਼ਚੀ, ਰਾਜਕੁਮਾਰੀ, ਚੋਰਨੀ, ਠੱਗ, ਕਰਜ਼ਦਾਰ, ਊਸ਼ਾ, ਪਾਰਵਤੀ, ਲੱਛਮੀ, ਅਕਬਰ, ਔਰੰਗਜ਼ੇਬ, ਰੁਕਮਣੀ, ਕਾਰੂੰ ਪਾਤਸ਼ਾਹ ਅਤੇ ਇਕ ਭੋਂਦੂ ਸਿੱਖ ਦੇ ਨਾਲ ਨਾਲ ਹੋਰ ਬਹੁਤ ਕੁੱਝ ਵਾਪਰਿਆ ਹੋਇਆ ਵਰਨਣ ਕੀਤਾ ਹੈ, ਜਿਸਨੂੰ ਸਮਝੇ ਬਿਨਾਂ ਅਸੀਂ ਭੀ ਛਲੇ ਜਾ ਰਹੇ ਹਾਂ। ਗੁਰੂ ਜੀ ਲਿਖਦੇ ਹਨ ਕਿ—*ਜੋ ਕੋਊ ਪਰ ਨਾਰੀ ਸੋ ਪਾਗੈ॥ ਪਨਹੀ* (ਜੁੱਤੀਆਂ) *ਇਹਾਂ ਨਰਕ ਤਿਹ ਆਗੈ॥* ਚਰਿਤ੍ਰ ੧੯੫ ਪਰ—*ਚੰਚਲਾਨ ਕੇ ਚਰਿਤ ਕੋ ਸਕਤ ਨ ਕੋਊ ਪਾਇ॥ ਵਹ ਚਰਿਤ੍ਰ ਤਾਕੋ ਲਖੈ ਜਾਕੇ ਸਯਾਮ ਸਹਾਇ॥* ਚ. ੧੯੩ ਕਿ ਚੰਚਲ ਮਨਾਂ ਦੇ ਚਰਿਤ੍ਰਾਂ ਨੂੰ ਕੋਈ ਨਹੀਂ ਸਮਝ

ਸਕਦਾ। ਇਨ੍ਹਾਂ ਨੂੰ ਉਹੀ ਜਾਣ ਸਕਦਾ ਹੈ, ਜਿਨ੍ਹਾਂ ਦੀ ਆਪ ਅਕਾਲ-ਪੁਰਖ ਸਹਾਇਤਾ ਕਰੇ। ਸੋ ਜਦ ਅਲਪ ਸੁੱਖ ਤੇ ਪਰਮ ਸੁੱਖ ਦਾ ਫ਼ਰਕ ਦਿਸ ਪਿਆ, ਇਹ ਰਸ ਤੇ ਉਹੋ ਰਸ ਦਾ ਗਿਆਨ ਹੋ ਗਿਆ ਤਾਂ—*ਕੰਜਲਕ ਨੈਨ ਕੰਬੁ ਗ੍ਰੀਵਹਿ ਕਟਿ ਕੇਹਰ ਕੁੰਜਰ ਗਵਨ॥ ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੂਜੋ ਕਵਨ॥* (ਗਿਆਨ ਪ੍ਰਬੋਧ) ਦੀ ਸਮਝ ਆ ਜਾਵੇਗੀ, ਕਿ ਜਿਸਦੇ ਕਮਲ ਵਰਗੇ ਸੁੰਦਰ ਨੇਤ੍ਰ ਹਨ, ਸੰਖ ਵਰਗੀ ਗਰਦਨ ਹੈ, ਸ਼ੇਰ ਵਰਗੀ ਪਤਲੀ ਕਮਰ, ਹਾਥੀ ਵਰਗੀ ਮਸਤ ਚਾਲ, ਕੇਲੇ ਦੇ ਤਨੇ ਵਰਗੀਆਂ ਲੱਤਾਂ, ਹਰਨੀ ਵਰਗੀ ਚੁਸਤੀ, ਕਪੂਰ ਵਾਂਗ ਸੁਗੰਧਤ ਦੇਹ ਹੈ, ਉਹ ਅਕਾਲ ਪੁਰਖ ਬਿਨਾਂ ਹੋਰ ਕੌਣ ਹੋ ਸਕਦਾ ਹੈ? ਇਸ ਅੱਤ ਉਚ ਦਰਜੇ ਦੀ ਸਿਖਿਆ ਲੈਕੇ—*ਗੁਰਮੁਖਿ ਸਦਾ ਸੁਹਾਗਣੀ ਪਿਰੁ ਰਾਖਿਆ ਉਰਧਾਰਿ॥ ਮਿਠਾ ਬੋਲਹਿ ਨਿਵਿ ਚਲੈ ਸੇਜੈ ਰਵਹਿ ਭਤਾਰ॥* ਪੰ:੩੧ ਵਰਗਾ ਦਰਜਾ ਪ੍ਰਾਪਤ ਕਰ ਸਕਦੇ ਹਾਂ।

*ਮਨ ਤੂ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* ਪੰ:੪੪੧ ਅੰਦਰ ਹੀ ਸਭ ਕੁੱਝ ਹੈ। ਰੱਬ ਦਾ ਕੀ ਪਾਉਣਾ, ਇਧਰੋਂ ਪੁੱਟਣਾ ਤੇ ਉਧਰ ਲਾਉਣਾ। 'ਉਧਰ ਲਾਉਣ' ਲਈ 'ਇਧਰੋਂ ਪੁੱਟਣਾ' ਜ਼ਰੂਰੀ ਹੈ। ਜਿਸ ਨਾਲ ਜੁੜੇ ਹਾਂ—*ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਇ॥* ਪੰ:੨੪੫ ਜਾਂ—*ਮਨ ਕਹ ਅਹੰਕਾਰਿ ਅਫਾਰਾ॥ ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ॥* ਪੰ:੫੩੦ ਅਤੇ ਜਿਸ ਨਾਲ ਜੁੜਨਾਂ ਹੈ—*ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ॥* ਪੰ:੮੩੭ ਦੀ ਸੋਝੀ ਹੋ ਆਉਂਦੀ ਹੈ। ਸਰੂਪ ਤੇ ਕਰੂਪ ਦੋਹਾਂ ਦੇ ਦਰਸ਼ਨ ਕਰਵਾਏ ਜਾ ਰਹੇ ਹਨ। ਵੇਖੇ ਬਗੈਰ ਨਾ ਟੁੱਟ ਸਕਦੇ ਹਾਂ, ਨਾ ਜੁੜ ਸਕਦੇ ਹਾਂ। ਜਿਸ ਗੰਦਗੀ ਦੇ ਦਰਸ਼ਨ ਕਰਵਾਏ ਜਾ ਰਹੇ ਹਨ, ਸਾਡਾ ਸਾਰਾ ਜ਼ੋਰ ਇਸਦੀ ਪ੍ਰਾਪਤੀ ਤੇ ਲੱਗਾ ਰਹਿੰਦਾ ਹੈ। ਉਸੇ ਦੀ ਸਹੀ ਤਸਵੀਰ ਪੇਸ਼ ਕਰਕੇ ਸਮਝਾਇਆ ਹੈ, ਕਿ ਵਿਰਦਾ ਕਾਹਦੇ ਪਿੱਛੇ ਹੈਂ? ਪਛਾਣ ਇਸਨੂੰ ਤੇ ਸਮਝ ਇਸਦੇ ਸਰੂਪ ਨੂੰ। ਅੰਤਰ ਝਾਤ ਮਾਰਨ ਤੇ ਵੀ ਇਸਦੇ ਦੋ ਸਰੂਪ, ਇਕ ਅੱਤ ਘਿਨਾਉਣਾ ਜਿਸ ਵਿਚ ਅਸੀਂ ਗੁਸੇ ਪਏ ਹਾਂ, ਅਤੇ ਇਕ ਅੱਤ ਨਿਰਮਲ, ਜਿਸਨੂੰ ਬਾਹਰ ਲੱਭਦੇ ਪਏ ਹਾਂ, ਨਜ਼ਰ ਆਉਣਗੇ। ਇਹ ਇਕ ਨਾਲੋਂ ਤੋੜ ਕੇ ਦੂਸਰੇ ਨਾਲ ਜੋੜਨ ਦੀ ਵਿਧੀ ਹੈ। ਸਰੀਰਕ ਅੱਖਾਂ ਨੂੰ ਸਰੀਰ ਦਿਸਦਾ ਹੈ, ਮਿਲਾਵਾ ਦਿਸਦਾ ਹੈ (ਸ਼ਬਦ ਮਿਲਾਵਾ ਹੋਤ ਹੈ ਦੇਹ ਮਿਲਾਵਾ ਨਾਹੀਂ), ਅਸ਼ਲੀਲਤਾ ਭਾਸਦੀ ਹੈ, ਨਾ ਸਾਂਝਾ ਕਰਨ ਵਾਲਾ ਵਿਸ਼ਾ ਲੱਗਦਾ ਹੈ, ਕਿਉਂਕਿ ਸੱਚ ਨੰਗਾ ਹੈ, ਚਿੱਟਾ ਹੈ, ਬੇ-ਪੜਦ ਹੈ। ਪੜਦੇ ਅੰਦਰ ਕੀਤੀਆਂ ਨੂੰ ਬੇ-ਪੜਦ ਹੁੰਦਾ ਦੇਖਕੇ ਅਸਹਿ ਹੋ ਜਾਂਦਾ ਹੈ, ਤੇ ਫਿਰ ਪਿੱਟ ਉਠਦਾ ਹੈ, ਕਿ ਚਰਿਤ੍ਰਾਂ ਵਾਲਾ ਹਿੱਸਾ ਅਸ਼ਲੀਲ ਹੈ, ਪੜ੍ਹਿਆ ਸੁਣਿਆਂ ਨਹੀਂ ਜਾ ਸਕਦਾ। ਚਰਮ ਦ੍ਰਿਸ਼ਟੀ ਭਰਮ ਦ੍ਰਿਸ਼ਟੀ ਨੂੰ ਜਣਦੀ ਹੈ। ਗੁਰੂ ਪ੍ਰਤੀ ਅੰਨ੍ਹੀਂ ਜਾਂ ਅਣਭੋਲ ਸ਼ਰਧਾ (ਸ਼ਰਾਰਤਨ?) ਹੋਣ ਕਰਕੇ ਇਥੋਂ ਤੱਕ ਕਹਿ ਦਿੰਦੇ ਹਨ, ਕਿ ਇਹ ਗੁਰੂ-ਕ੍ਰਿਤ ਹੀ ਨਹੀਂ। ਦਸਮੇਸ਼ ਜੀ ਨੇ ਆਪਣੀ ਰਚਨਾ ਦਾ ਮਨੋਰਥ, ਉਦੇਸ਼ ਅਤੇ ਆਦੇਸ਼ ਇਕ ਜਗ੍ਹਾ ਨਹੀਂ, ਬਹੁਤ ਜਗ੍ਹਾ ਲਿਖਿਆ ਹੈ। ਹਰ ਰਚਨਾ

ਦੇ ਸ਼ੁਰੂ, ਵਿਚਕਾਰ ਅਤੇ ਅਖ਼ੀਰ ਤੇ ਭੀ ਵਰਨਣ ਕੀਤਾ ਹੈ। ਇਹ ਰਚਨਾ ਕਿਥੋਂ ਲਈ ਗਈ ਹੈ, ਉਲਥਾ ਹੈ, ਜਾਂ ਆਪ ਰਚੀ ਹੈ, ਅਤੇ ਇਸਦਾ ਰਚਨ ਕਾਰਨ ਕੀ ਹੈ?, ਸਭ ਕੁੱਝ ਸਪੱਸ਼ਟ ਤੇ ਅਨੇਕਾਂ ਵਾਰ ਹਵਾਲੇ ਲਿਖੇ ਹਨ। ਗੁਰੂ ਕ੍ਰਿਪਾ ਕਰਕੇ ਸਾਨੂੰ ਵਿਸ਼ਾਲ ਹਿਰਦਾ, ਉਚੀ-ਦ੍ਰਿਸ਼ਟੀ ਅਤੇ ਸੱਚ ਦੀ ਤਾਬ ਝੱਲਣ ਵਾਲੀ ਨਜ਼ਰ ਬਖ਼ਸ਼ੇ ਤਾਂ ਸਭ ਕੁੱਝ ਸੱਚ ਅਤੇ 'ਗੁਰੂ-ਕ੍ਰਿਤ' ਨਜ਼ਰ ਆਵੇਗਾ।

ਚਿੜੀਆਂ ਤੋਂ ਬਾਜ਼ਾਂ ਨੂੰ ਤੁੜਾਉਣਾ, ਹਜ਼ਾਰਾਂ ਵਰ੍ਹਿਆਂ ਦੀ ਗੁਲਾਮ ਕੌਮ ਨੂੰ ਸਮੇਂ ਦੀ ਹਕੂਮਤ ਨਹੀਂ, ਬਲਕਿ ਜ਼ੁਲਮ ਦੇ ਵਿਰੁੱਧ ਲਾਮਬੰਦ ਕਰ ਦੇਣਾ, ਰੰਕਾਂ ਨੂੰ ਰਾਜੇ ਅਤੇ ਰਾਜਿਆਂ ਨੂੰ ਆਮ ਮਨੁੱਖ ਦੇ ਬਰਾਬਰ ਬੈਠਣ ਲਈ ਤਿਆਰ ਕਰ ਦੇਣਾ, ਮਨੁੱਖਾਂ ਨੂੰ ਦੇਵਤੇ ਬਨਾਉਣਾ, ਦੈਂਤਾਂ ਨੂੰ ਦੰਡ ਦੇਣਾ, ਛੋਟੀ ਜਿਹੀ ਉਮਰ ਵਾਲੇ ਜੀਵ ਨੂੰ ਚੌਹਾਂ ਜੁੱਗਾਂ ਦੇ ਦਰਸ਼ਨ ਕਰਵਾਕੇ—*ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ ਜੁਗਨ ਕੀ ਚਉਕਰੀ ਫਿਰਾਏ ਹੀ ਫਿਰਤ ਹੈ॥* (ਅਕਾਲ ਉਸਤਤਿ) ਮਹਿਸੂਸ ਕਰਾਕੇ ਮੌਜੂਦਾ ਸਮੇਂ ਨਾਲ ਤੁਲਨਾ ਕਰਨ ਦੀ ਸਮਰੱਥਾ ਬਖ਼ਸ਼ ਦੇਣਾ ਦਸਮੇਸ਼ ਜੀ ਦੀ ਕਲਮ ਤੋਂ ਬਿਨਾਂ ਕਿਸ ਦੇ ਹਿੱਸੇ ਆ ਸਕਦੀ ਹੈ? ਗੁਰੂ ਜੀ ਦੇ ਸਿੱਖ ਨੂੰ 'ਦਸਮੇਸ਼-ਕ੍ਰਿਤ' ਦੇ ਦਰਸ਼ਨ ਕਰਕੇ ਉਨ੍ਹਾਂ ਦੀ ਆਸ਼ਾ ਮੁਤਾਬਿਕ—*ਹੇ ਪਰ ਧਨ ਪਾਹਨ ਤੁਲ ਤ੍ਰਿਆ ਪਰ ਮਾਤ ਹਮਾਰੈ॥* ਚਰਿਤ੍ਰ ਨੰ: 21 ਵਾਲੀ ਅਵਸਥਾ ਵਿਚ ਜੀਵਿਆ ਜਾਣਾ ਅੱਤ-ਆਸਾਨ ਹੋ ਸਕਦਾ ਹੈ।

ੴ ਵਾਹਿਗੁਰੂ ਜੀ ਕੀ ਫਤਹਿ॥

# ਸ੍ਰੀ ਦਸਮ ਗ੍ਰੰਥ ਬਨਾਮ ਤਤਕਰਾ ਵਿਦਵਾਨ

ਗੁਰੂ ਸਾਹਿਬਾਨ ਨੇ ਗੁਰਮਤਿ ਦੀ ਪ੍ਰੰਪਰਾ ਇਸ ਤਰ੍ਹਾਂ ਦੀ ਬਣਾਈ ਕਿ ਹਰ ਇਕ ਵਿਅਕਤੀ ਨੂੰ ਆਪਣੀਆਂ ਸਾਰੀਆਂ ਮਾਨਸਿਕ, ਨੈਤਿਕ ਅਤੇ ਅਧਿਆਤਮਿਕ ਸੰਭਾਵਨਾਵਾਂ ਪ੍ਰਫੁਲਤ ਕਰਨ ਦਾ ਮੌਕਾ ਅਤੇ ਅਧਿਕਾਰ ਮਿਲਣਾ ਚਾਹੀਦਾ ਹੈ। ਪੁਰਾਣੇ ਜ਼ਮਾਨੇ ਵਿਚ ਧਰਮ-ਗ੍ਰੰਥਾਂ ਦਾ ਪਾਠ ਅਤੇ ਧਰਮ-ਗ੍ਰੰਥਾਂ ਦੀ ਵਿਆਖਿਆ ਪੰਡਤਾਂ, ਮੌਲਾਣਿਆਂ, ਪੁਜਾਰੀਆਂ, ਪ੍ਰੋਹਤਾਂ ਤੱਕ ਹੀ ਸੀਮਤ ਸੀ। ਮੱਧ ਕਾਲ ਵਿਚ ਗੁਰੂ ਸਾਹਿਬਾਨ ਅਤੇ ਭਗਤੀ ਅੰਦੋਲਨ ਦੇ ਹੋਰ ਪ੍ਰਭਾਵਸ਼ਾਲੀ ਚਿੰਤਕਾਂ ਨੇ ਲੋਕ-ਸਮੂਹ ਦੇ ਕਲਿਆਣ ਅਤੇ ਉੱਨਤੀ ਨੂੰ ਮੁੱਖ ਰੱਖ ਕੇ ਜਿਹੜੀ ਰਚਨਾ-ਸਾਮੱਗਰੀ ਤਿਆਰ ਕੀਤੀ, ਉਸ ਵਿਚ ਤਤਕਾਲੀਨ ਸਮਾਜਿਕ ਸਥਿਤੀ, ਰਹੁ-ਰੀਤਾਂ, ਇਤਿਹਾਸਿਕ ਹਵਾਲਿਆਂ ਅਤੇ ਮਿਥਿਹਾਸਿਕ ਸੰਕੇਤਾਂ ਦਾ ਪ੍ਰਯੋਗ ਕਰਕੇ ਲੋਕ-ਮਨ ਵਿਚ ਵਿਸ਼ਾਲਤਾ ਅਤੇ ਲੋਕ-ਚੇਤਨਾ ਵਿਚ ਸੂਖਮਤਾ ਦੀ ਜੋਤ ਜਗਾਈ।

ਕਿਸੇ ਧਰਮ-ਗ੍ਰੰਥ ਦਾ ਤੱਤਸਾਰ ਜਾਨਣ ਅਤੇ ਮਹੱਤਵ ਪਛਾਨਣ ਲਈ ਦੋ ਗੱਲਾਂ ਨੂੰ ਧਿਆਨ-ਗੋਚਰਾ ਕਰਨਾ ਜ਼ਰੂਰੀ ਹੁੰਦਾ ਹੈ, ਕਿ ਉਸ ਵਿਚ ਕੀ ਆਖਿਆ ਗਿਆ ਹੈ ਤੇ ਕਿਸ ਤਰ੍ਹਾਂ ਆਖਿਆ ਗਿਆ ਹੈ। ਪਹਿਲੇ ਉਸ ਦਾ ਵਿਸ਼ਾ-ਵਸਤੂ ਅਰਥਾਤ ਵਿਚਾਰਧਾਰਾ ਕੀ ਹੈ ਤੇ ਦੂਜੇ ਉਸ ਵਿਚਾਰਧਾਰਾ ਨੂੰ ਕਿਸ ਵਿਧੀ ਯਾ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਇਹ ਠੀਕ ਹੈ ਕਿ ਮਨੁੱਖ ਵਿਚਾਰਸ਼ੀਲ ਪ੍ਰਾਣੀ ਹੈ, ਪਰ ਆਮ ਤੌਰ ਤੇ ਇਹ ਵਿਚਾਰ ਅਨੁਸਾਰ ਘੱਟ ਹੀ ਚੱਲਦਾ ਹੈ, ਸਗੋਂ ਭਾਵਾਂ ਦੇ ਪ੍ਰਬਲ ਝੁਕਾ ਹੀ ਇਸ ਨੂੰ ਤੋਰਦੇ ਹਨ ਤੇ ਗਿਆਨ-ਸ਼ਕਤੀ ਦਾ ਪ੍ਰਯੋਗ ਤਾਂ ਇਹ ਕਿਤੇ ਕਿਤੇ ਉਨ੍ਹਾਂ ਨੂੰ ਠੀਕ ਸਿੱਧ ਕਰਨ ਲਈ ਹੀ ਕਰਦਾ ਹੈ।

ਈਸ਼ਵਰ ਦਾ ਕੋਈ ਭਗਤ ਜੋ ਵੀ ਨਾਮ ਵਰਤ ਲਵੇ ਠੀਕ ਹੈ, ਸ਼ਰਤ ਕੇਵਲ ਇਹ ਹੈ, ਕਿ ਕੋਈ ਇਸ ਗੱਲ ਦਾ ਦਾਅਵਾ ਨਾ ਕਰੇ ਕਿ ਅਮਕਾ ਨਾਮ ਹੀ ਅਕਾਲ ਪੁਰਖ ਦਾ ਅਸਲੀ ਨਾਮ ਹੈ। ਇਕ ਵਿਸ਼ੇਸ਼ ਭਿੰਨ-ਭੇਦ ਜੋ ਸਿੱਖਾਂ ਤੇ ਵੈਸ਼ਨੂੰ ਹਿੰਦੂਆਂ ਵਿਚਕਾਰ ਹੈ, ਉਹ ਇਹ ਹੈ ਕਿ ਵੈਸ਼ਨੂੰ, ਪ੍ਰਮਾਤਮਾ ਦੀ ਭਗਤੀ ਕਰਦੇ ਕਰਦੇ ਬੁੱਤ ਪੂਜਾ ਤੇ ਅਵਤਾਰ ਪੂਜਾ ਦੀਆਂ ਰਹੁਰੀਤਾਂ ਵਿਚ ਪੈ ਜਾਂਦੇ ਹਨ, ਤੇ ਇਹ ਗੱਲਾਂ ਸਿੱਖਾਂ ਲਈ ਸਖ਼ਤ ਮਨ੍ਹਾਂ

ਹਨ। ਕ੍ਰਿਸ਼ਨ-ਪੂਜਾ, ਰਾਮ-ਪੂਜਾ, ਦੇਵੀ-ਪੂਜਾ ਭਗਤੀ ਮਾਰਗ ਵਾਲੇ ਹਿੰਦੂਆਂ ਵਿਚ ਇਵੇਂ ਹੀ ਪ੍ਰਚੱਲਤ ਹਨ, ਜਿਵੇਂ ਈਸਾਈ ਭਗਤਾਂ ਵਿਚ ਮਸੀਹ ਦੀ, ਕੰਵਾਰੀ ਮਰੀਅਮ ਦੀ ਪੂਜਾ ਤੇ ਕਈ ਮੁਸਲਮਾਨਾਂ ਵਿਚ ਮੁਹੰਮਦ ਸਾਹਿਬ ਤੇ ਅਲੀ ਦੀ ਪੂਜਾ। ਸਿੱਖ ਕੇਵਲ ਇਕ ਅਕਾਲ ਪੁਰਖ ਨੂੰ ਪੂਜਦੇ ਹਨ ਤੇ ਅਕਾਲ ਪੁਰਖ ਤੋਂ ਛੁਟ ਕਿਸੇ ਹੋਰ ਨੂੰ ਨਹੀਂ ਪੂਜਦੇ, ਭਾਵੇਂ ਕਈ ਵੇਰ ਸਿੱਖ ਆਪਣੇ ਗੁਰੂ ਸਾਹਿਬਾਨ ਨੂੰ ਇੱਡਾ ਸਤਿਕਾਰਦੇ, ਵਡਿਆਂਦੇ ਹਨ ਕਿ ਉਨ੍ਹਾਂ ਦੀ ਸਤਿਕਾਰ ਵਡਿਆਈ ਉਪਰੋਕਤ ਭਗਤੀ ਮਾਰਗ ਵਾਲਿਆਂ ਨਾਲ ਰਲਦੀ ਮਿਲਦੀ ਦਿਸਦੀ ਹੈ।

ਦੇਵ-ਪੂਜਾ, ਮੂਰਤੀ-ਪੂਜਾ, ਅਵਤਾਰ-ਪੂਜਾ, ਵਰਣਮਰਿਯਾਦਾ, ਜਾਤ ਪਾਤ, ਤੀਰਥ ਇਸ਼ਨਾਨ, ਸੁਰਗ-ਨਰਕ, ਸੁੱਚ-ਭਿੱਟ, ਸੂਤਕ-ਪਾਤਕ, ਰੋਜ਼ੇ, ਵਰਤ, ਸ਼ਗਨ-ਅਪਸ਼ਗਨ, ਮੰਤ੍ਰ, ਜੰਤ੍ਰ, ਤੰਤ੍ਰ, ਟੂਣੇ, ਤਵੀਤ ਆਦਿ ਭਰਮ-ਕਰਮ ਤਿਆਗਣ ਯੋਗ ਹਨ, ਕਿਉਂਕਿ ਇਹ ਅਦਵੈਤਵਾਦੀ ਵਿਸ਼ਵਾਸ਼ ਤੇ ਪ੍ਰੇਮਾ-ਭਗਤੀ ਨੂੰ ਨਿਰਮਲ ਨਹੀਂ ਰਹਿਣ ਦਿੰਦੇ। ਪਰਮਾਰਥ ਦੇ ਕਿਹੜੇ ਰਸਤੇ ਠੀਕ ਹਨ, ਕਿਹੜੇ ਗਲਤ, ਗੁਰੂ ਸਾਹਿਬ ਦੇ ਜ਼ਮਾਨੇ ਚੱਲ ਰਹੀਆਂ ਵਿਚਾਰਧਾਰਾਵਾਂ ਕਿਸ ਤਰ੍ਹਾਂ ਦੀਆਂ ਸਨ ਤੇ ਉਹ ਮਨੁੱਖਾ-ਜੀਵਨ ਲਈ ਸਾਰਥਕ ਸਨ ਜਾਂ ਨਿਰਾਰਥਕ? ਗੁਣਾਂ ਔਗੁਣਾਂ ਦਾ ਨਿਰਣਾ ਕੀ ਹੈ? ਜਿਸ ਨੇ ਸਾਡੇ ਸਦਾਚਾਰ ਦਾ ਆਧਾਰ ਬਣਨਾ ਹੈ, ਇਹ ਸਾਰੀ ਚਰਚਾ ਗੁਰੂ ਬਾਣੀ ਵਿਚ ਥਾਂ ਥਾਂ ਕੀਤੀ ਗਈ ਹੈ। ਇਸ ਵਿਚਾਰਧਾਰਾ ਜਾਂ ਚਰਚਾ ਨੂੰ ਵਿਸਤਾਰ ਸਹਿਤ ਕਾਵਿ-ਭਾਸ਼ਾ ਵਿਚ ਪੇਸ਼ ਕਰਨ ਲੱਗਿਆਂ ਪੁਰਾਤਨ ਪ੍ਰੰਪਰਾ ਦੇ ਪ੍ਰਮਾਣਾਂ ਦਾ ਖੁੱਲ੍ਹ ਕੇ ਆਸਰਾ ਲਿਆ ਗਿਆ ਹੈ, ਕਿਉਂਕਿ ਆਮ ਲੋਕਾਂ ਨੂੰ ਆਪਣੇ ਸਿਧਾਂਤਾਂ ਨਾਲ ਜੋੜਨ ਲਈ ਉਹਨਾਂ ਵਿਚ ਪ੍ਰਚੱਲਤ ਪੁਰਾਤਨ ਗਾਥਾਵਾਂ ਦਾ ਜ਼ਿਕਰ ਕਰ ਲੈਣਾ ਇਕ ਸੁਭਾਵਕ ਵਿਧੀ ਹੈ। ਇਹ ਠੀਕ ਹੈ ਕਿ ਨਵਾਂ ਜ਼ਮਾਨਾ ਪੁਰਾਣੀਆਂ ਕਥਾਵਾਂ ਦੀ ਸਚਾਈ ਉਤੇ ਛੇਤੀ ਕੀਤੇ ਯਕੀਨ ਨਹੀਂ ਕਰਦਾ, ਪਰ ਇਨ੍ਹਾਂ ਵਿਚ ਜੋ ਮੁੱਖ ਸਿਧਾਂਤ– 'ਨੇਕੀ ਦੀ ਫ਼ਤਹਿ' ਤੇ 'ਬੁਰਿਆਈ ਦੀ ਹਾਰ' ਦਾ ਕੰਮ ਕਰ ਰਿਹਾ ਹੈ, ਉਹ ਸਦਾ ਮਨੁੱਖ ਨੂੰ ਪ੍ਰੇਰਨਾ ਪ੍ਰਦਾਨ ਕਰਦਾ ਆਇਆ ਹੈ, ਉਸ ਤੋਂ ਨਵੇਂ ਜਗਿਆਸੂ ਨੂੰ ਧੀਰਜ ਤੇ ਆਸ਼ਾ ਬੱਝਦੀ ਹੈ, ਤੇ ਉਹ ਸੱਚੇ ਮਾਰਗ ਤੇ ਚੱਲਣ ਲਈ ਤਤਪਰ ਹੋ ਜਾਂਦਾ ਹੈ।

ਨੌਵੇਂ ਨਾਨਕ ਗੁਰੂ ਤੇਗ ਬਹਾਦਰ ਸਾਹਿਬ ਜੀ ਇਸੇ ਸਿਧਾਂਤ ਨੂੰ ਵਰਤਦੇ ਹੋਏ ਕਿ ਨਾਮ ਸਿਮਰਨ ਸਦਾ ਹੀ ਸੁਖਦਾਈ ਤੇ ਦੁੱਖਾਂ ਨੂੰ ਮਿਟਾਉਣ ਵਾਲਾ ਹੈ, ਪਰ ਇਸ ਸੱਚਾਈ ਨੂੰ ਵਧੇਰੇ ਸਪਸ਼ਟ ਤੇ ਪ੍ਰਮਾਣਿਤ ਕਰਨ ਲਈ ਉਹ ਪ੍ਰੰਪਰਾ ਵਿਚੋਂ ਅਜਾਮਲ, ਗਨਿਕਾ ਤੇ ਦ੍ਰੋਪਦੀ ਦੀਆਂ ਮਿਸਾਲਾਂ ਦਿੰਦੇ ਹਨ– *ਹਰਿ ਕੋ ਨਾਮ ਸਦਾ ਸੁਖਦਾਈ॥ ਜਾ ਕਉ ਸਿਮਰਿ ਅਜਾਮਲ ਉਧਰਿਓ ਗਨਿਕਾ ਹੂ ਗਤਿ ਪਾਈ॥ ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥ ਤਾ ਕਉ ਦੂਖ ਹਰਿਓ ਕਰੁਣਾਮੈ ਅਪਨੀ ਪੈਜ ਬਢਾਈ॥* ਮਾਰੂ ਮ: ੯ ਪੰ:੧੦੦੮ ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਇਹ ਦੱਸਣ ਲਈ ਕਿ ਸੰਸਾਰ ਦਾ ਹਰ ਪ੍ਰਾਣੀ ਦੁੱਖਾਂ ਦਾ

ਸ਼ਿਕਾਰ ਹੈ, ਭਾਰਤੀ ਮਿਥਿਹਾਸ ਤੇ ਇਤਿਹਾਸ ਵਿਚੋਂ ਇੰਦ੍ਰ, ਪਰਸਰਾਮ, ਅਜੈ, ਰਾਮ, ਸੀਤਾ, ਲਛਮਣ, ਰਾਵਣ, ਪਾਂਡੋ, ਜਨਮੇਜਾ ਆਦਿ ਦੀਆਂ ਕਥਾਵਾਂ ਦਾ ਜ਼ਿਕਰ ਕਰਦੇ ਹਨ— *ਸਹੰਸਰ ਦਾਨ ਦੇ ਇੰਦ੍ਰ ਰੁਆਇਆ॥* ਵਾਲਾ ਸ਼ਬਦ ਰਾਮਕਲੀ ਦੀ ਵਾਰ ਮ:੧ ਪੰ:੯੫੩ ਉਪਰ ਦਰਜ ਹੈ। ਗੁਰੂ ਸਾਹਿਬ ਇਕ ਥਾਂ ਗਰਬ (ਹੰਕਾਰ) ਦੀ ਹਾਨੀ ਦੱਸਦਿਆਂ ਪੁਰਾਣਿਕ ਹਵਾਲਿਆਂ ਵਿਚੋਂ ਬ੍ਰਹਮਾ, ਬਲਿ ਰਾਜਾ, ਹਰੀ ਚੰਦ, ਹਰਣਾਖਸ, ਪ੍ਰਹਲਾਦ, ਸਹਸਬਾਹੁ, ਮਧਕੀਟ, ਮਹਿਖਾਸਾ, ਜਰਾਸੰਧਿ, ਰਕਤਬੀਜ, ਦੁਰਯੋਧਨ, ਕੰਸ, ਚਾਂਡੂਰ ਦੀਆਂ ਕਥਾਵਾਂ ਦਾ ਹਵਾਲਾ ਦਿੰਦੇ ਹਨ— *ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥* ਗਉੜੀ ਮ:੧ ਪੰ:੨੨੪ ਇਹ ਪੁਰਾਤਨ ਮਿਥਿਹਾਸ ਦੀਆਂ ਮਿਸਾਲਾਂ ਇਸ ਲਈ ਵਰਤੀਆਂ ਹਨ ਕਿ ਜਨ ਸਾਧਾਰਨ ਇਨ੍ਹਾਂ ਤੋਂ ਜਾਣੂ ਸੀ, ਤੇ ਇਹਨਾਂ ਦੀਆਂ ਉਦਾਹਰਣਾਂ ਨਾਲ ਆਖੀ ਜਾਣ ਵਾਲੀ ਗੱਲ ਨੂੰ ਭਲੀ ਭਾਂਤ ਸਮਝ ਸਕਦਾ ਸੀ। ਪਰ ਜਿਥੋਂ ਤੱਕ ਸਿਧਾਂਤ ਦਾ ਸੰਬੰਧ ਹੈ, ਗੁਰੂ ਸਾਹਿਬਾਨ ਤੇ ਦੂਸਰੇ ਮਹਾਂਪੁਰਸ਼ ਏਕਵਾਦੀ ਸਨ, ਉਹ ਕਿਸੇ ਦੇਵੀ ਦੇਵਤਾ ਯਾ ਅਵਤਾਰ ਦੀ ਪੂਜਾ ਮਾਨਤਾ ਦੇ ਹਾਮੀ ਨਹੀਂ ਸਨ— *ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥* ਗਉੜੀ ਸੁਖਮਨੀ ਮ:੫ ਯਾ— *ਬ੍ਰਹਮਾ ਬਡਾ ਕਿ ਜਾਸ ਉਪਾਇਆ॥* ਗਉੜੀ ਕਬੀਰ ਜੀ ਅਤੇ— *ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥* ਚਰਿਤ੍ਰੋਪਾਖਯਾਨ, ਦਸਮ-ਗ੍ਰੰਥ ਪੰ:੧੩੯੧।

ਸਪੱਸ਼ਟ ਹੈ, ਜੇਕਰ ਗੁਰੂ ਸਾਹਿਬ ਜਾਂ ਭਗਤਾਂ ਨੇ ਇਨ੍ਹਾਂ ਪੁਰਾਤਨ ਦੇਵੀ ਦੇਵਤਿਆਂ ਦੇ ਹਵਾਲੇ ਦਿੱਤੇ ਹਨ, ਤਾਂ ਕੇਵਲ ਆਪਣੇ ਸਿਧਾਂਤ ਦੀ ਪੁਸ਼ਟੀ ਲਈ ਦਿੱਤੇ ਹਨ, ਨਾ ਕਿ ਲੋਕ ਮਾਨਤਾ ਅਨੁਸਾਰ ਇਨ੍ਹਾਂ ਦੀ ਵਡਿਆਈ ਕਰਨ ਲਈ। ਸੋ ਇਹ ਦੇਵ ਗਾਥਾ ਦੇ ਹਵਾਲੇ, ਕੇਵਲ ਆਮ ਪ੍ਰਚੱਲਤ ਕਥਾਵਾਂ ਰਾਹੀਂ ਬੁਨਿਆਦੀ ਗੱਲ ਨੂੰ ਦ੍ਰਿੜ੍ਹ ਕਰਾਉਣ ਦਾ ਯਤਨ ਹਨ ਤੇ ਇਨ੍ਹਾਂ ਨੂੰ ਇਸੇ ਦ੍ਰਿਸ਼ਟੀ ਤੋਂ ਵਿਚਾਰਨਾ ਚਾਹੀਦਾ ਹੈ। ਇਸੇ ਤਰ੍ਹਾਂ ਇਤਿਹਾਸਕ ਨਾਂ, ਥਾਂ, ਮੱਤ ਮਤਾਂਤਰਾਂ ਦੇ ਕਈ ਸੰਕੇਤ ਤੇ ਸਾਹਿਤਕ ਬਿੰਬਾਵਲੀ ਦੇ ਅਨੇਕ ਪਦ ਵੀ ਧਿਆਨਯੋਗ ਹਨ। ਪ੍ਰੰਤੂ ਇਨ੍ਹਾਂ ਸਾਰੀਆਂ ਪੁਰਾਤਨ ਵਸਤਾਂ, ਦੇਵ ਕਥਾਵਾਂ, ਪ੍ਰਤੀਕਾਂ, ਚਿੰਨ੍ਹਾਂ ਤੇ ਹਵਾਲਿਆਂ ਤੋਂ ਜਾਣੂ ਹੋਣਾ ਬਹੁਤ ਜ਼ਰੂਰੀ ਹੈ, ਤਾਂ ਹੀ ਗੁਰਬਾਣੀ ਦੇ ਅਰਥ ਤੇ ਭਾਵ ਨੂੰ ਸਹੀ ਤਰ੍ਹਾਂ ਸਮਝਿਆ ਜਾ ਸਕਦਾ ਹੈ। ਵਿਸ਼ਣੂ ਦੇ ਚੌਵੀ ਅਵਤਾਰਾਂ ਵਿਚੋਂ ਮੱਛ ਪਹਿਲਾ ਅਵਤਾਰ ਹੈ ਜੋ ਕਿ ਸਤਿਯੁਗ ਵਿਚ ਹੋਇਆ। ਗੁਰੂ ਸਾਹਿਬ ਕਹਿੰਦੇ ਹਨ ਕਿ ਹਰ ਸਮੇਂ ਪ੍ਰਭੂ ਆਪਣੀ ਸ਼ਕਤੀ ਦਾ ਪ੍ਰਯੋਗ ਕਰਕੇ ਅਨੋਖੇ ਚਰਿਤ੍ਰ ਕਰਦਾ ਹੈ— *ਸ੍ਰੀ ਰੰਗ ਬੈਕੁੰਠ ਕੇ ਵਾਸੀ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ॥ ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ॥* ਮਾਰੂ ਮ:੫ ਪੰ:੧੦੮੨ ਗੁਰੂ ਸਾਹਿਬ ਅਜੇਹੇ ਦੇਵਤਿਆਂ ਨੂੰ ਪ੍ਰਭੂ ਦੀ ਸ਼ਕਤੀ ਦਾ ਚਮਤਕਾਰ ਮਾਤ੍ਰ ਕਹਿੰਦੇ ਹਨ, ਪਰ ਇਨ੍ਹਾਂ ਦਾ ਆਸਰਾ ਲੈਣਾ ਠੀਕ ਨਹੀਂ ਸਮਝਦੇ— *ਬਿਸਨੁ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ॥* ਕਲਿਆਨ ਮ:੫ ਪੰ:੧੩੨੨ ਗੁਰਬਾਣੀ ਅਵਤਾਰਾਂ ਦੀ ਹਸਤੀ ਪ੍ਰਵਾਨ ਨਹੀਂ ਕਰਦੀ, ਉਸ ਅਨੁਸਾਰ

ਇਹ ਸਭ ਪ੍ਰਮੇਸ਼ਰ ਦੀ ਸ਼ਕਤੀ ਦੇ ਕ੍ਰਿਸ਼ਮੇ ਹਨ, ਵੱਖਰੇ ਦੇਵਤੇ ਯਾ ਅਵਤਾਰ ਨਹੀਂ– *ਆਪੇ ਭਵਰੁ ਫੁਲੁ ਫਲੁ ਤਰਵਰੁ॥ ਆਪੇ ਜਲੁ ਥਲੁ ਸਾਗਰੁ ਸਰਵਰੁ॥ ਆਪੇ ਮਛੁ ਕਛੁ ਕਰਣੀ ਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ॥* ਮਾਰੂ ਸੋਲਹੇ ਮ:੧ ਪੰ:੧੦੨੦ ਕਰਮ ਦਾ ਫਲ ਭੁਗਤਣਾ ਪੈਂਦਾ ਹੈ, ਹੋਣੀ ਟਲਦੀ ਨਹੀਂ। ਇਸ ਦੀ ਪੁਸ਼ਟੀ ਲਈ ਜਨਮੇਜੇ ਦੀ ਕਥਾ ਦਾ ਪ੍ਰਮਾਣ ਇਸ ਤਰ੍ਹਾਂ ਹੈ– *ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ॥ ਤਿਨਿ ਕਰਿ ਜਗ ਅਠਾਰਹ ਘਾਇ ਕਿਰਤੁ ਨ ਚਲੈ ਚਲਾਇਆ॥* ਪ੍ਰਭਾਤੀ ਮ:੧ ਪੰ:੧੩੪੪

ਜੋ ਸੰਕੇਤ ਯਾ ਹਵਾਲੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ ਉਨ੍ਹਾਂ ਦਾ ਵਿਸਥਾਰ ਸਹਿਤ ਵੇਰਵਾ ਦਸਮ-ਗ੍ਰੰਥ ਸਾਹਿਬ ਵਿਚ ਦੇਖਿਆ ਜਾ ਸਕਦਾ ਹੈ। ਭਾਈ ਗੁਰਦਾਸ ਜੀ ਨੇ ਵੀ ਇਨ੍ਹਾਂ ਕਥਾਵਾਂ ਦਾ ਜ਼ਿਕਰ ਆਪਣੀਆਂ ਵਾਰਾਂ ਵਿਚ ਕੀਤਾ ਹੈ। ਜਿਹੜੇ ਅੱਜ ਕੱਲ ਦੇ ਤਤਕਰਾ ਵਿਦਵਾਨ ਰਾਤੋ ਰਾਤ ਯੂਨੀਵਰਸਿਟੀ ਸਲੇਬਸ ਦੇ ਲਿਖਾਰੀ ਬਣਨ ਦਾ ਸੁਪਨਾ ਦੇਖਦੇ ਹਨ, ਪਰ ਕਦੇ ਗੁਰੂ ਸਾਹਿਬ ਜੀ ਦੀ ਨੇੜਤਾ ਪ੍ਰਾਪਤ ਨਹੀਂ ਕੀਤੀ, ਕਦੇ ਟਾਈਮ ਨਹੀਂ ਕੱਢਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਸਾਹਿਬ ਜੀ ਦੀ ਆਪਸੀ ਇਕਮਿਕਤਾ ਯਾ ਇਕਸਾਰਤਾ ਦਾ ਮੁਤਾਲਿਆ ਕੀਤਾ ਜਾਏ, ਉਹ ਬਿਨਾਂ ਸੋਚ ਵਿਚਾਰ ਤੋਂ ਹੀ ਦਸਮ-ਗ੍ਰੰਥ ਸਾਹਿਬ ਜੀ ਦਾ ਵਿਰੋਧ ਕਰਦੇ ਹੋਏ ਪੰਥ ਵਿਚ ਇਕ ਨਵੀਂ ਦੁਬਿਧਾ ਪੈਦਾ ਕਰ ਰਹੇ ਹਨ। ਇਹ ਕੱਚ ਘਰੜ ਅਕਲ ਦੇ ਦੁਰਗ ਜਿਸ ਸ਼ਬਦ ਯਾ ਪ੍ਰਮਾਣ ਦੀ ਲੋੜ ਪਈ ਬੱਸ ਕੰਪਿਊਟਰ ਤੇ ਉਂਗਲ ਮਾਰ ਕੇ ਯਾ ਤਤਕਰੇ ਵਿਚੋਂ ਚੁਣ ਲੈਂਦੇ ਹਨ ਅਤੇ ਇਕ ਨਹੀਂ ਸਗੋਂ ਪੰਜ ਦਸ ਜਾਂ ਵੀਹ ਸ਼ਬਦਾਂ ਦੀ ਲੜੀ ਪੇਸ਼ ਕਰਦੇ ਹਨ। ਇਨ੍ਹਾਂ ਨੂੰ ਇਹ ਸਮਝ ਹੋਣੀ ਚਾਹੀਦੀ ਹੈ ਕਿ ਗੁਰਸ਼ਬਦ ਦਾ ਪ੍ਰਮਾਣ ਆਪਣੀ ਹੂੜਮੱਤ ਠੋਸਣ ਜਾਂ ਸਿੱਧ ਕਰਨ ਲਈ ਨਹੀਂ ਵਰਤਿਆ ਜਾਂਦਾ, ਸਗੋਂ ਗੁਰਸ਼ਬਦ ਦੀ ਵਿਚਾਰ ਅਨੁਸਾਰ ਆਪਣੀ ਸੋਚ ਨੂੰ ਬਦਲਾਉਣਾ ਚਾਹੀਦਾ ਹੈ। ਇਨ੍ਹਾਂ ਕੋਲ ਪੁਰਾਣੇ ਪੰਥ-ਦੋਖੀਆਂ ਦੀਆਂ ਰਚਨਾਵਾਂ ਵਿਚੋਂ ਕੁੱਝ ਢੁੱਚਰਾਂ ਹੁੰਦੀਆਂ ਹਨ, ਢੁੱਚਰਾਂ ਦਾ ਕੋਈ ਇਲਾਜ ਨਹੀਂ ਹੁੰਦਾ ਤੇ ਇਨ੍ਹਾਂ ਦੀ ਆਪਣੀ ਕੋਈ ਵਿਚਾਰ ਨਹੀਂ ਹੁੰਦੀ।

ਬੜੀ ਘਟੀਆ ਤੇ ਹਾਸੋ-ਹੀਣੀ ਵਿਚਾਰ ਦਿੰਦੇ ਹਨ ਕਿ ਦਸਮ-ਗ੍ਰੰਥ ਸਾਹਿਬ ਜੀ ਦੇ ਕਰਕੇ ਹੀ ਸਿੱਖ ਕਰਮ-ਕਾਂਡ, ਪੋ੍ਹਤਵਾਦ ਯਾ ਮੂਰਤੀ-ਪੂਜਾ ਵਰਗੇ ਅੰਧ-ਵਿਸ਼ਵਾਸ਼ ਵਿਚ ਫਸਦੇ ਹਨ, ਇਸ ਲਈ ਦਸਮ-ਗ੍ਰੰਥ ਸਿੱਖਾਂ ਦਾ ਗ੍ਰੰਥ ਨਹੀਂ ਯਾ ਇਸ ਨੂੰ ਦਸਮੇਸ਼-ਕ੍ਰਿਤ ਨਹੀਂ ਮੰਨਿਆਂ ਜਾ ਸਕਦਾ। ਇਹ ਕਦੇ ਨਹੀਂ ਦੱਸਦੇ ਕਿ ਦਸਮ-ਗ੍ਰੰਥ ਸਾਹਿਬ ਵਿਚ ਉਹ ਕਿਹੜੀ ਚੀਜ਼ ਹੈ? ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ, ਯਾ ਜਿਸ ਨੂੰ ਭਾਈ ਗੁਰਦਾਸ ਜੀ ਨੇ ਨਹੀਂ ਲਿਖਿਆ। ਸ੍ਰ. ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਜੀ ਕਹਿੰਦੇ ਹਨ ਕਿ ਰਾਮ, ਰਾਵਣ ਤੇ ਕ੍ਰਿਸ਼ਨ ਜੀ ਹੋਏ ਹੀ ਨਹੀਂ। ਧਰੂ, ਪ੍ਰਹਿਲਾਦ ਪਤਾ ਹੀ ਨਹੀਂ ਕਿਸ ਚੀਜ਼ ਦਾ ਨਾਮ ਹੈ, ਪਰ ਗੁਰੂ ਸਾਹਿਬ ਇਨ੍ਹਾਂ ਦਾ ਜ਼ਿਕਰ ਕਈ ਕਈ ਵੇਰ ਕਰਦੇ ਹਨ। ਕਾਲਾ ਅਫ਼ਗਾਨਾ ਜੀ ਦਾ ਨਵਾਂ ਮੁੰਨਿਆਂ ਚੇਲਾ ਗਿਆਨੀ ਸੁਰਜੀਤ ਸਿੰਘ ਮਿਸ਼ਨਰੀ

ਦਿੱਲੀ ਤੋਂ ਬੜੀਆਂ ਦੁਹਾਈਆਂ ਦੇ ਰਹੇ ਹਨ ਕਿ ਦਸਮ-ਗ੍ਰੰਥ ਸਾਹਿਬ ਨੂੰ ਨਾ ਮੰਨਣ ਵਾਲਾ ਕੁਪੰਥ ਛੇਤੀ ਤੋਂ ਛੇਤੀ ਸਾਜਿਆ ਜਾਏ। ਇਨ੍ਹਾਂ ਦੇ ਵਡੇਰੇ (ਵਿਦਵਾਨ) ਭੀ ਗੁਰੂ ਸਾਹਿਬ ਜੀ ਦੇ ਸਮੇਂ ਥਾਂ-ਥਾਂ ਗੁਰੂਆਂ ਦਾ ਵਿਰੋਧ ਕਰਿਆ ਕਰਦੇ ਸਨ।

ਸਾਡੇ ਪਾਸ ਗੁਰੂ ਗ੍ਰੰਥ ਸਾਹਿਬ ਜੀ ਦੇ ਹੁੰਦਿਆਂ ਹੋਇਆਂ ਭੀ ਕਈ ਅਣਭੋਲ, ਜਾਂ ਕੁਰਾਹੇ ਪਏ ਸਿੱਖ ਅਤੇ ਕਈ ਜਥੇਬੰਦੀਆਂ ਗੁਰਮਤਿ ਵਿਰੋਧੀ ਕਰਮ, ਜਿਵੇਂ ਕਿ ਆਰਤੀਆਂ ਕਰਨੀਆਂ, ਗੁਰੂ ਗ੍ਰੰਥ ਸਾਹਿਬ ਜੀ ਦੇ ਪੀਹੜੇ ਦੇ ਪਾਵੇ ਘੁੱਟਣੇ, ਗਰਮੀ ਯਾ ਸਰਦੀ ਮੁਤਾਬਿਕ ਹੀਟਰ ਜਾਂ ਪੱਖੇ ਆਦਿ ਦੀ ਵਰਤੋਂ, ਸ਼ਬਦ ਲਿਖ ਕੇ ਬਾਂਹ ਨਾਲ ਬੰਨ੍ਹਣੇ ਜਾਂ ਗਲ ਵਿਚ ਪਾਉਣੇ, ਦੁੱਖ ਭੰਜਨੀ ਗੁਟਕਿਆਂ ਤੋਂ ਗਿਣਤੀ ਨਾਲ ਜਾਂ ਸੰਪਟ ਪਾਠ ਕਰਨੇ/ਕਰਾਉਣੇ, ਅਤੇ ਕਈ ਅਖੌਤੀ ਸੰਤ ਬਾਬੇ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਲੈਕੇ ਆਪਣੇ ਆਪਣੇ ਢੰਗ ਨਾਲ 'ਸਿੱਖ ਰਹਿਤ ਮਰਿਯਾਦਾ' ਦੇ ਉਲਟ ਸਿੱਖੀ ਪ੍ਰਚਾਰ ਕਰਦੇ ਜਾਂ ਅੰਮ੍ਰਿਤ ਛਕਾਉਂਦੇ ਦੇਖੇ ਜਾ ਸਕਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਆਰਤੀਆਂ ਦਾ ਖੰਡਨ ਕਰਦੇ ਹੋਏ ਸ਼ਬਦ ਹਨ, ਪਰ ਸਿੱਖੀ ਵਿਚ ਪਖੰਡੀ ਸਾਧ ਡੇਰੇਦਾਰੀਆਂ ਵਿਚ ਉਲਟੇ ਇਨ੍ਹਾਂ ਹੀ ਸ਼ਬਦਾਂ ਨੂੰ ਆਧਾਰ ਬਣਾ ਕੇ ਸੁਬਾ ਸ਼ਾਮ ਆਰਤੀਆਂ ਕਰੀ ਜਾ ਰਹੇ ਹਨ। ਕੀ ਇਹ ਸਮਝ ਲਿਆ ਜਾਏ ਕਿ ਇਸ ਸਭ ਕੁਝ ਦਾ ਕਾਰਣ ਗੁਰੂ ਗ੍ਰੰਥ ਸਾਹਿਬ ਜੀ ਹਨ? ਨਹੀਂ, ਨਹੀਂ, ਇਸ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਦੋਸ਼ ਨਹੀਂ। ਲੋੜ ਹੈ ਇਨ੍ਹਾਂ ਗੁਰਸ਼ਬਦਾਂ ਦੇ ਪ੍ਰਮਾਣ ਤੇ ਸਿਧਾਂਤ ਨੂੰ ਸਮਝਣ/ਸਮਝਾਉਣ ਦੀ। ਏਸੇ ਤਰ੍ਹਾਂ ਹੀ ਜੇ ਦਸਮ-ਗ੍ਰੰਥ ਸਾਹਿਬ ਨੂੰ ਵਿਚਾਰਿਆ ਜਾਵੇ ਤਾਂ ਕੋਈ ਰੌਲਾ ਨਹੀਂ ਰਹਿ ਜਾਂਦਾ। ਗੁਰੂ ਨਾਨਕ ਸਾਹਿਬ 'ਏਕਾ ਨਾਰੀ ਜਤੀ' ਜਾਂ ਗ੍ਰਹਿਸਤ ਮਾਰਗ ਦੀ ਪਵਿਤ੍ਰਤਾ ਦੱਸਦੇ ਹੋਏ ਇੰਦ੍ਰ ਦੀ ਮਿਸਾਲ ਦਿੰਦੇ ਹਨ ਕਿ—*ਗੋਤਮ ਤਪਾ ਅਹਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੋਭਾਇਆ॥ ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥* ਪ੍ਰਭਾਤੀ ਮ:੧ਪੰ:੧੩੪੩ ਕੀ ਅਸ਼ਲੀਲਤਾ ਦੀਆਂ ਦੁਹਾਈਆਂ ਪਾਉਣ ਵਾਲੇ ਇਸ ਸ਼ਬਦ ਦੀ ਵਿਆਖਿਆ ਜਾਂ ਸਿਧਾਂਤ ਸਬੰਧੀ ਜਾਨਣ ਦੀ ਕੋਸ਼ਿਸ਼ ਨਹੀਂ ਕਰ ਸਕਦੇ? ਗੁਰੂ ਅਮਰ ਦਾਸ ਜੀ ਹਰਨਾਖਸ਼ ਦੇ ਪੁੱਤ੍ਰ ਪ੍ਰਹਿਲਾਦ ਦੇ ਦ੍ਰਿੜ੍ਹ ਨਿਸਚੇ ਦੀ ਮਿਸਾਲ ਦਿੰਦੇ ਹਨ— *ਸੰਡਾਮਰਕਾ ਸਭਿ ਜਾਇ ਪੁਕਾਰੇ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥* ਭੈ:ਮ:੩ ਪੰ:੧੧੩੩ ਇਹਨਾਂ ਪ੍ਰਮਾਣਾਂ ਨੂੰ ਨਾ ਸਮਝਣਾ ਸਾਡੀ ਆਪਣੀ ਕਮਜ਼ੋਰੀ ਹੈ। ਪ੍ਰਚਾਰ ਦੀ ਘਾਟ ਹੈ। ਅਗਰ ਹਰ ਇਕ ਸਿੱਖ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਅਤੇ 'ਸਿੱਖ ਰਹਿਤ ਮਰਿਯਾਦਾ' ਤੋਂ ਸੇਧ ਲੈਕੇ ਚੱਲੇ ਤਾਂ ਕੋਈ ਕਾਰਨ ਹੀ ਨਹੀਂ ਕਿ ਧਾਰਮਿਕ ਭੇਸ ਵਿਚ ਲੁਟੇਰਾ ਕਿਸੇ ਨੂੰ ਲੁੱਟ ਸਕੇ। ਦਸਮ-ਗ੍ਰੰਥ ਸਾਹਿਬ ਜਾਂ ਵਾਰਾਂ ਭਾਈ ਗੁਰਦਾਸ ਜੀ ਤੇ ਕਿੰਤੂ-ਪ੍ਰੰਤੂ ਕਰਨ ਵਾਲੇ ਵਿਦਵਾਨਾਂ ਨੂੰ ਭੀ ਹੋਰ ਮਿਹਨਤ ਕਰਕੇ ਸਿੱਖ-ਪੰਥ ਨੂੰ ਸਹਿਯੋਗ ਦੇਕੇ, ਕਿਸੇ ਤਰ੍ਹਾਂ ਦੇ ਵਾਦ-ਵਿਵਾਦ ਤੋਂ ਬਚ ਕੇ ਸੇਵਾ ਕਰਨ ਦੀ ਬੇਨਤੀ ਨੂੰ ਕਬੂਲ ਕਰਨਾ ਚਾਹੀਦਾ ਹੈ। ਇਸ ਵਿਚ ਸਾਡੀ, ਤੁਹਾਡੀ, ਪੰਥ ਦੀ ਭਲਾਈ ਹੈ, ਤੇ ਇਸ ਤਰ੍ਹਾਂ ਹੀ ਗੁਰੂ ਜੀ ਦੀਆਂ ਖ਼ੁਸ਼ੀਆਂ

ਪ੍ਰਾਪਤ ਕਰ ਸਕਦੇ ਹਾਂ।

ਹਵਾਲਾ:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
ਦਸਮ-ਗ੍ਰੰਥ ਸਾਹਿਬ ਜੀ
ਵਾਰਾਂ ਭਾਈ ਗੁਰਦਾਸ ਜੀ
ਸਿੱਖ ਰਹਿਤ ਮਰਿਯਾਦਾ—ਸ਼੍ਰ.ਗੁ.ਪ੍ਰ.ਕ. ਅੰਮ੍ਰਿਤਸਰ
ਸਿੱਖ ਧਰਮ ਦਰਸ਼ਨ—ਸਰਦੂਲ ਸਿੰਘ ਕਵੀਸ਼ਰ
ਗੁਰੂ ਗ੍ਰੰਥ ਸੰਕੇਤ ਕੋਸ਼—ਪਿਆਰਾ ਸਿੰਘ ਪਦਮ

ੴ ਸਤਿਗੁਰ ਪ੍ਰਸਾਦਿ॥

# ਅਕਾਰ-ਪੂਜਾ ਨਹੀਂ, ਅਕਾਲ-ਪੂਜਾ ਹੈ, ਸ੍ਰੀ ਦਸਮ ਗ੍ਰੰਥ ਦੀ ਵਿਚਾਰ

ਗੁਰੂ ਨਾਨਕ ਸਾਹਿਬ ਜੀ ਪੁਰਾਤਨ ਹਿੰਦੂ ਮਿਥਿਹਾਸਕ ਤੱਥ ਨੂੰ ਸਮਝਾਉਣ ਲਈ ਜਪੁ ਸਾਹਿਬ ਵਿਚ ਦੱਸਦੇ ਹਨ ਕਿ ਏਕਾ ਮਾਈ (ਪ੍ਰਕਿਰਤੀ) ਪੁਰਸ਼-ਸੰਜੋਗ ਦੁਆਰਾ ਪ੍ਰਸੂਤ ਹੋਈ ਅਤੇ ਉਸਦੇ ਵਿਚੋਂ ਉਸਦੇ ਤਿੰਨ ਸੇਵਕ ਪ੍ਰਗਟ ਹੋਏ;

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*

ਇਹ ਤਿੰਨ ਸੇਵਕ ਬ੍ਰਹਮਾ ਸੰਸਾਰੀ, ਵਿਸ਼ਨੂੰ ਭੰਡਾਰੀ, ਮਹੇਸ਼ ਲੈਕਾਰੀ ਤੇ ਉਨ੍ਹਾਂ ਦੇ ਕੰਮ ਵਿਸ਼ਵ ਉਤਪਤੀ, ਉਸਦੀ ਸੰਭਾਲ ਤੇ ਉਸਦਾ ਵਿਨਾਸ਼ ਕਰਨਾ ਹੈ। ਅਥਰਵ ਵੇਦ ਵਿਚ ਲਿਖਿਆ ਹੈ ਕਿ ਇਕ ਸਮੇਂ ਦੇਵ ਮੰਡਲ ਵਾਸੀ ਮਹਾਂਦੇਵੀ ਅੱਗੇ ਉਪਸਥਿਤ ਹੋਏ ਅਤੇ ਉਨ੍ਹਾਂ ਵਿਸ਼ਵਮਾਤ ਮਹਾਂਦੇਵੀ ਅੱਗੇ ਪ੍ਰਾਰਥਨਾ ਕੀਤੀ ਕਿ ਅਸੀਂ ਤੁਹਾਥੋਂ ਤੁਹਾਡੇ ਸਰੂਪ ਦਾ ਪਰੀਚੈ ਮੰਗਦੇ ਹਾਂ। ਮਹਾਂਦੇਵੀ ਨੇ ਕਿਹਾ ਕਿ ਮੈਂ ਪ੍ਰਕਾਸ਼ ਭੀ ਹਾਂ, ਹਨੇਰਾ ਭੀ ਹਾਂ, ਮੈਂ ਵਿਦਿਆ ਭੀ ਹਾਂ, ਅਵਿਦਿਆ ਭੀ ਹਾਂ, ਮੈਂ ਏਕਾ ਭੀ ਹਾਂ, ਨੈਕਾ ਭੀ ਹਾਂ। ਗੁਰੂ ਨਾਨਕ ਸਾਹਿਬ ਜੀ ਨੇ ਮਹਾਂਮਾਈ ਮਾਈ ਲਈ ਵਰਤਿਆ ਗਿਆ ਵਿਸ਼ੇਸ਼ਣ 'ਏਕਾ' ਜਿਉਂ ਦਾ ਤਿਉਂ 'ੴ ਅੰਕਾਰ' ਲਿਖ ਕੇ ਪ੍ਰਗਟ ਕੀਤਾ ਹੈ। 'ਇਕ ਓਅੰਕਾਰ' ਤੇ 'ਏਕਾ ਮਾਈ' ਗੁਰੂ ਨਾਨਕ ਸਾਹਿਬ ਜੀ ਲਈ ਸਮਾਨਅਰਥਕ ਸ਼ਬਦ ਸਨ। ਏਕਾ ਮਾਈ ਦੇ ਅਰਥ ਹਨ ਵਾਹਿਦ ਈਸ਼ਵਰੀ ਸੱਤਾ।

ਦਰਾਵੜ ਧਰਮ ਵਿਸ਼ਵ ਸੱਤਾ ਨੂੰ ਏਕਾ ਮਾਈ ਰੂਪ ਵਿਚ ਅਰਾਧਦਾ ਹੈ ਅਤੇ ਆਰੀਆ ਧਰਮ ਵਿਸ਼ਵਸੱਤਾ ਨੂੰ ਪੁਰਸ਼ ਰੂਪ ਵਿਚ ਸਤਿਕਾਰਦਾ ਹੈ। ਸਿੱਖੀ ਅਨੁਭਵੀ ਈਸ਼ਵਰੀ ਸੱਤਾ ਦੇ ਉਪਰੋਕਤ ਪੁਰਸ਼-ਪ੍ਰਕਿਰਤੀ ਲਿੰਗ ਭੇਦ ਨੂੰ ਨਹੀਂ ਕਬੂਲਦੀ। ਗੁਰਬਾਣੀ ਈਸ਼ਵਰ ਦੇ ਪਿਤਾਪਨ ਦੀ ਭੀ ਅਨੁਸਾਰੀ ਹੈ ਤੇ ਮਾਤਰਤਵ ਦੀ ਭੀ; *ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ॥* ਗੁਰੂ ਗੋਬਿੰਦ ਸਿੰਘ ਜੀ ਭੀ ਕਹਿੰਦੇ ਹਨ; *ਮਹਾਂਕਾਲ ਕਾਲਕਾ ਆਰਾਧੀ॥* ਕਿ ਮੈਂ ਮਹਾਂਕਾਲ (ਕਿਹੜਾ ਮਹਾਂਕਾਲ? ਜਿਹੜਾ ਕਾਲ ਦਾ ਕਾਲ ਹੈ) ਦਾ ਆਰਧੀ (ਅਰਾਧਨਾ ਕਰਨ ਵਾਲਾ) ਹਾਂ। ਈਸ਼ਵਰ ਨਾ ਨਰ ਹੈ ਨਾ ਨਾਰੀ ਹੈ। ਉਹ ਨਰ-ਨਾਰੀ ਸੁਮੇਲ ਦਾ ਨਾਇਕ ਅਤੇ ਪ੍ਰਿਤਪਾਲਕ ਹੈ। ਸਰਬਕਾਲ ਸਾਡਾ ਪਿਤਾ ਹੈ ਅਤੇ ਦੇਬਿ ਕਾਲਕਾ ਸਾਡੀ ਮਾਤ ਹੈ। ਭਗਉਤੀ (ਭਗ-ਉਤੀ, ਜਿਸ ਸ਼ਕਤੀ ਨਾਲ ਇਸ ਸੰਸਾਰ ਦੀ ਹੋਂਦ ਬਣੀ) ਗੁਰੂ

ਤੋਂ ਵੀ ਉਪਰ ਹੈ। ਗੁਰੂ ਗੋਬਿੰਦ ਸਿੰਘ ਵਾਰ ਸ੍ਰੀ ਭਗਉਤੀ ਜੀ ਕੀ ਵਿਚ ਦੱਸੇ ਹਨ ਕਿ ਪਹਿਲਾਂ ਗੁਰੂ ਨਾਨਕ ਸਾਹਿਬ ਜੀ ਨੇ ਭਗਉਤੀ ਅਰਥਾਤ ਆਦਿ-ਸ਼ਕਤੀ ਨੂੰ ਸਿਮਰਿਆ ਅਤੇ ਉਸਨੂੰ ਧਿਆਇਆ। ਫਿਰ ਭਗੌਤੀ ਨੇ ਗੁਰੂ ਅੰਗਦ, ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਜੀ ਦੀ ਸਹਾਇਤਾ ਕੀਤੀ। 'ਚੰਡੀ ਚਰਿਤ੍' ਵਿਚ ਦਸਮੇਸ਼ ਨੇ 'ਸ਼ਿਵਾ' ਅਰਥਾਤ ਆਦਿ ਸ਼ਕਤੀ ਭਗੌਤੀ ਤੋਂ ਵਰਦਾਨ ਮੰਗਿਆ ਹੈ ਕਿ ਮੈਂ ਸ਼ੁਭ ਕੰਮਾਂ ਤੋਂ ਪਿੱਛੇ ਨਾ ਰਹਾਂ। ਗੁਰੂ ਗੋਬਿੰਦ ਸਿੰਘ ਜੀ ਭਗੌਤੀ ਦੇ ਪੁਜਾਰੀ ਜ਼ਰੂਰ ਸਨ ਪਰ ਉਹ ਨਾ ਤਾਂ ਦੇਵੀ ਦੇ ਪੁਜਾਰੀ ਸਨ ਤੇ ਨਾ ਹੀ ਮੂਰਤੀ-ਪੂਜ ਸਨ। ਜ਼ਫ਼ਰਨਾਮੇ ਵਿਚ ਉਨ੍ਹਾਂ ਨੇ ਆਪਣੇ ਆਪ ਨੂੰ 'ਬੁੱਤ-ਸ਼ਿਕਨ' (ਮੂਰਤੀ ਭੰਨਣ ਵਾਲਾ) ਆਖਿਆ ਹੈ। ਗੁਰੂ ਗੋਬਿੰਦ ਸਿੰਘ ਜਿਸ ਭਵਾਨੀ ਦੇ ਉਪਾਸ਼ਕ ਸਨ ਉਨ੍ਹਾਂ ਨੇ ਉਸਦਾ ਉਲੇਖ ਚਉਬੀਸ ਅਵਤਾਰ ਵਿਚ ਇਸ ਤਰ੍ਹਾਂ ਕੀਤਾ ਹੈ;

*ਪ੍ਰਥਮ ਕਾਲ ਸਭ ਜਗ ਕੋ ਤਾਤਾ॥ ਤਾ ਤੇ ਭਯੋ ਤੇਜ ਬਿਖਯਾਤਾ॥*
*ਸੋਈ ਭਵਾਨੀ ਨਾਮ ਕਹਾਈ॥ ਜਿਨਿ ਸਗਰੀ ਯਹ ਸ੍ਰਿਸ਼ਟ ਉਪਾਈ॥* *(ਦਸਮ-ਗ੍ਰੰਥ)*

ਭਗਤ ਕਬੀਰ ਜੀ ਲਿਖਦੇ ਹਨ ਕਿ ਅੱਲਾ ਨੇ ਪਹਿਲਾਂ 'ਨੂਰ' (ਤੇਜ) ਪੈਦਾ ਕੀਤਾ ਤੇ ਉਸ ਨੂਰ 'ਚੋਂ ਸਾਰੀ ਦੁਨੀਆਂ ਪੈਦਾ ਹੋਈ। ਇਸ ਤਰ੍ਹਾਂ ਕਾਲ ਵਿਸ਼ਵਪਿਤਾ ਹੈ ਤੇ ਭਵਾਨੀ ਜਗਤਮਾਤ ਹੈ। ਦਬਿਸਤਾਨ-ਇ-ਮਜਾਹਿਬ ਵਿਚ ਲਿਖਿਆ ਹੈ ਕਿ ਨਾਨਕ ਪੰਥੀ ਜਿਨ੍ਹਾਂ ਨੂੰ ਲੋਕ ਗੁਰਸਿੱਖ ਆਖਦੇ ਹਨ ਉਹ ਬੁਤ ਅਤੇ ਬੁੱਤਖਾਨੇ ਵਿਚ ਸ਼ਰਧਾ ਨਹੀਂ ਰੱਖਦੇ।

ਕੈਥਲ ਦੇ ਰਾਜਾ ਉਦਯ ਸਿੰਘ ਵੱਲੋਂ ਭਾਈ ਸੰਤੋਖ ਸਿੰਘ ਦੇ 'ਗੁਰ ਪ੍ਰਤਾਪ ਸੂਰਜ' ਗ੍ਰੰਥ ਦੀ ਰਚਨਾ ਲਈ ਨਿੱਜੀ ਤੇ ਮਾਲੀ ਸਹਾਇਤਾ ਦਿੱਤੀ ਜਾਂਦੀ ਸੀ। ਉਸਦੇ ਦਰਬਾਰ ਵਿਚ ਯੋਗ-ਵਿਦਿਆ ਤੇ ਕਰਮ-ਕਾਂਡ ਦੇ ਪੰਡਤਾਂ ਦਾ ਜ਼ੋਰ ਸੀ। ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਤੇ ਸੋਧ-ਸੁਧਾਈ ਲਈ ਵੀ ਪੰਡਤਾਂ ਦੀ ਇਕ ਸੰਮਤੀ ਥਾਪੀ ਗਈ ਸੀ, ਜਿਸ ਵਿਚ ਪੰਡਤ ਰਾਮ ਚੰਦ੍ ਕੌਲ ਵਾਲੇ, ਪੰਡਤ ਹਰਿ ਜਸ ਕਮਾਊਂ ਵਾਲੇ, ਸੰਤ ਰਾਮ ਗਿਰਿ ਤੇ ਪੰਡਤ ਸ਼ਿਵ ਸਹਾਇ ਮਿਸ਼ਰ ਦੇ ਨਾਮ ਮੁੱਖ ਹਨ। ਪੰਡਤਾਂ ਨੂੰ ਭਾਈ ਸੰਤੋਖ ਸਿੰਘ ਵਿਰੁੱਧ ਸਭ ਤੋਂ ਵੱਡਾ ਇਤਰਾਜ਼, ਇਨ੍ਹਾਂ ਦਾ ਬ੍ਰਾਹਮਣ ਜਾਤੀ ਵਿਚੋਂ ਨਾ ਹੋਣਾ ਪਰ ਸੰਸਕ੍ਰਿਤ ਗ੍ਰੰਥਾਂ ਦਾ ਚਰਚਾ ਕਰਨਾ ਅਤੇ ਗੁਰ-ਇਤਿਹਾਸ ਲਿਖਦੇ ਸਮੇਂ ਸਨਾਤਨ ਧਰਮੀ ਸੰਸਕਾਰਾਂ ਦੇ ਅਨੁਕੂਲ ਕਥਨ ਨਾ ਕਰਨਾ ਸੀ। ਕਵੀ ਸੰਤੋਖ ਸਿੰਘ ਲਿਖਦੇ ਹਨ ਕਿ ਗ੍ਰੰਥ ਰਚਨਾ ਸਮੇਂ ਉਨ੍ਹਾਂ ਦੁਆਲੇ ਮੰਦ ਮੱਤ ਝੋਟੇ ਅੜਿੰਗਦੇ ਸਨ, ਸੂਰ ਘੁਰਕਦੇ ਸਨ, ਖੋਤੇ ਹੀਂਗਦੇ ਸਨ ਤੇ ਕੁੱਤੇ ਭੌਂਕਦੇ ਸਨ। ਇਹ ਪਸ਼ੂ ਮੰਡਲੀ ਉਨ੍ਹਾਂ ਦੀ ਸਾਰ ਸਮੱਗਰੀ ਨੂੰ ਦੂਸ਼ਤ ਕਰਨ ਲਈ ਪ੍ਰਤਿਗਿਆ-ਬੱਧ ਸੀ।

ਕਵੀ ਸੰਤੋਖ ਸਿੰਘ 'ਗਰਬਗੰਜਨੀ' ਗ੍ਰੰਥ ਵਿਚ ਲਿਖਦੇ ਹਨ, ਕਿ ਦੇਵੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰੂ ਨਹੀਂ। ਆਨੰਦਘਨ ਦੀ ਘੋਸ਼ਨਾ ਦਾ ਭਰਪੂਰ ਖੰਡਨ ਕਰਦੇ ਆਪ ਲਿਖਦੇ ਹਨ ਕਿ 'ਜੋ ਅਨੇਕ ਸਥਾਨ ਬਿਖੈ ਆਪਣੀ ਬਾਣੀ ਮੈ ਉਸਤਤਿ ਚੰਡਿਕਾ ਕੀ

ਕਰੀ ਹੈ ਤਿਸ ਕੋ ਸੁਨ ਕੇ ਪੀਛੇ ਤੇ ਲੋਕ ਆਨੰਦਘਨ ਜੈਸੇ ਕਹਤੇ ਹੈਂ ਜੋ ਦਸਵੀਂ ਪਾਤਸ਼ਾਹੀ ਕੋ ਗੁਰੂ ਦੇਵੀ ਹੈ। ਤਹਾਂ ਬੀ ਨਿਰਣੋ ਕਰ ਗਏ ਹੈਂ;

ਪ੍ਰਮਾਣ:— *ਅਰ ਸਿਖ ਹੇ ਅਪੁਨੇ ਹੀ ਮਨ ਕੋ ਇਹ ਲਾਲਚ ਹਉ ਗੁਣ ਤਉ ਉਚਰੋ॥* 'ਮਨ' ਨਾਮ ਗੁਰ ਕੇ ਹੈ ਸੋ ਪ੍ਰਥਮ ਪਾਤਸ਼ਾਹੀ ਤੇ ਦਸਵੀਂ ਪ੍ਰਯੰਤ ਸਰਵ ਕੋ ਏਕ ਆਸ਼ੇ ਹੈ, ਏਕ ਹੀ ਇਨ ਕੋ ਗੁਰ ਹੈ, ਏਕ ਹੀ ਇਨ ਕੋ ਸਰੂਪ ਹੈ, ਮੁਕਤਿ ਹਿਤ ਏਕ ਹੀ ਇਨ ਕੋ ਉਪਦੇਸ਼ ਹੈ'। ਫਿਰ ਉਨ੍ਹਾਂ ਨੇ ਈਸ਼ਵਰੀ ਵਰਦਾਨ ਤੇ ਚੰਡਿਕਾ ਵਰਦਾਨ ਦੀ ਪਿਉਂਦ ਕਿਉਂ ਚੜ੍ਹਾਈ? ਕਨਿੰਘਮ ਲਿਖਦਾ ਹੈ ਕਿ ਖਾਲਸਾ ਸਾਜਣ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਸੰਗਤ ਨੂੰ ਆਦੇਸ਼ ਦਿੱਤਾ ਕਿ ਤੁਹਾਨੂੰ ਸਰਬਸ਼ਕਤੀਮਾਨ ਈਸ਼ਵਰੀ ਸੱਤਾ ਨੂੰ ਮੂਰਤੀ-ਪੱਧਰ ਤੱਕ ਨਿਚਿਆਉਣਾ ਵਰਜਿਤ ਹੈ:- No material resemblance must degrade, The omnipotent.

'ਗੁਰ ਪ੍ਰਤਾਪ ਸੂਰਜ ਗ੍ਰੰਥ' ਸੰਨ 1843 ਵਿਚ ਸੰਪੂਰਨ ਹੋਣ ਤੋਂ 102 ਸਾਲ ਪਹਿਲਾਂ, ਸੰਨ 1741 ਵਿਚ, ਸਰੂਪ ਦਾਸ ਭੱਲਾ 'ਵਾਰਤਕ ਮਹਿਮਾ ਪ੍ਰਕਾਸ਼' ਵਿਚ ਦੇਵੀ-ਪ੍ਰਸੰਗ ਦੀ ਬੀਜ-ਤਾਣੀ ਤਣ ਚੁੱਕੇ ਸਨ। ਕੁਇਰ ਸਿੰਘ ਕਲਾਲ ਸੰਨ 1751 ਵਿਚ 'ਗੁਰਬਿਲਾਸ ਪਾਤਸ਼ਾਹੀ ੧੦', ਅਤੇ ਸੁੱਖਾ ਸਿੰਘ ਨੇ ਸੰਨ 1797 ਵਿਚ 'ਸਰਬ-ਲੋਹ' ਵਿਚ ਸਰੂਪ ਦਾਸ ਭੱਲਾ ਦੀ ਬੀਜ-ਤਾਣੀ ਦੇ ਤੂਲ-ਅਰਜ ਵਿਚ ਭਰਪੂਰ ਵਾਧੇ ਕੀਤੇ। ਕੁਇਰ ਸਿੰਘ ਤੇ ਸੁੱਖਾ ਸਿੰਘ ਦੀ ਪੈੜ ਤੇ ਤੁਰਦਿਆਂ ਕਵੀ ਸੰਤੋਖ ਸਿੰਘ ਨੇ ਪ੍ਰਾਪਤ ਇਤਿਹਾਸ-ਰਾਸ਼ੀ ਨੂੰ ਰੌਚਿਕ ਤੇ ਰਸਪੂਰਤ ਬਨਾਉਣ ਲਈ ਪੌਰਾਣਕ ਸ਼ੈਲੀ ਦਾ ਸਹਾਰਾ ਲਿਆ। ਸ੍ਰ. ਅਜੀਤ ਸਿੰਘ ਬਾਘਾ ਦੇ ਸ਼ਬਦਾਂ ਮੁਤਾਬਿਕ, "ਆਪਣੇ ਇਸ਼ਟ ਗੁਰੂ ਗੋਬਿੰਦ ਸਿੰਘ ਵਾਂਗ, ਸਰੂਪ ਦਾਸ ਭੱਲਾ, ਕੁਇਰ ਸਿੰਘ ਕਲਾਲ, ਸੁੱਖਾ ਸਿੰਘ ਤੇ ਸੰਤੋਖ ਸਿੰਘ ਭਗੌਤੀ ਪੂਜ ਤਾਂ ਸਨ, ਪਰ ਦੇਵੀ ਪੂਜ ਬਿਲਕੁਲ ਨਹੀਂ ਸੀ। *ਠਾਕੁਰ ਛੋਡਿ ਦਾਸੀ ਕਉ ਸਿਮਰਹਿ ਮਨ ਮੁਖ ਅੰਧ ਅਗਿਆਨਾ॥* ਪਰ ਉਹਨਾਂ ਨੂੰ ਕੀ ਪਤਾ ਸੀ, ਕਿ ਆਉਣ ਵਾਲੀਆਂ ਪਾਠਕ ਪੀੜ੍ਹੀਆਂ ਕੰਚਨ-ਮਾਟੀ ਦੇ ਢੇਰ 'ਚੋਂ ਸਾਰ ਪਦਾਰਥ ਨੂੰ ਨਹੀਂ ਲੱਭ ਸਕਣਗੀਆਂ। ਕਾਲ ਗਤੀ ਨੇ ਧੁੰਦ ਤੈਹਾਂ ਨੂੰ ਜਨਮ ਦਿੱਤਾ ਅਤੇ ਕਵੀ ਹਿਰਦਿਆਂ 'ਚੋਂ ਉਠੀ ਅਕਾਲ-ਚਰਚਾ ਤਰੰਗਾਵਲੀ ਦੇਵ-ਅਰਚਾ ਭਰਮਾਵਲੀ ਵਿਚ ਗੁੰਮ ਹੋ ਰਹੀ ਹੈ।"

ਭਾਈ ਨੰਦ ਲਾਲ ਜੀ ਲਿਖਦੇ ਹਨ ਈਸ਼ਵਰ ਦੁਆਰ ਤੇ ਹਜ਼ਾਰਾਂ ਦੇਵੀਆਂ ਤੇ ਹਜ਼ਾਰਾਂ ਗੋਰਖ ਹੱਥ ਬੰਨ੍ਹੀਂ ਖੜੋਤੇ ਹਨ: ਹਜ਼ਾਰਾਂ ਚੋ ਦੇਵੀ ਚੋ ਗੋਰਖ ਹਜ਼ਾਰ। ਕਿ ਪੇਸ਼-ਇ ਕਦਮਹਾ-ਇ-ਓ-ਜਾਂਨਿਸਾਰ। ਕੁਇਰ ਸਿੰਘ ਕਲਾਲ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਮਨ ਦੀ ਮੌਜ ਵਿਚ ਸ਼ਕਤੀ ਪ੍ਰਗਟ ਕਰਨ ਦੀ ਕਰਾਮਾਤ ਦੇਵੀ ਦੇ ਹੱਥ ਪਕੜਾ ਦਿਤੀ; ਏਹ ਭੀ ਕੌਤਕ ਕੀਨ ਹੈ ਜੋ ਮਨ ਪਰਉਪਕਾਰ। ਆਪ ਨਿਯਾਰੇ ਹੋਇ ਕੈ ਧਰ ਦੇਵੀ ਸਿਰ ਭਾਰ। ਉਹ ਇਹ ਵੀ ਮੰਨਦਾ ਹੈ; ਦੇਵੀ ਦੇਵ ਕੌਣ ਬਰ ਬਾਹੀ। ਪਦ ਪੰਕਜ ਗੁਰ ਕੇ ਸਮ ਨਾਹੀ। ਸਰੂਪ ਦਾਸ ਜੀ ਭੱਲਾ ਭੀ ਮੰਨਦੇ ਹਨ; ਮਾਨੁਖ ਦੇਵੀ ਦੇਵਤੇ ਸਭ ਰਾਖਤ ਗੁਰ ਕੀ

ਆਨ। ਭਾਈ ਸੰਤੋਖ ਸਿੰਘ ਜੀ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਿਨਾਂ ਕਿਸੇ ਤੋਂ ਕੋਈ ਵਰਦਾਨ ਨਹੀਂ ਚਾਹੁੰਦੇ; *ਅਬ ਆਨ ਕੀ ਆਸ ਨਿਰਾਸ ਭਈ ਕਲਗੀਧਰ ਵਾਸ ਕਿਯੋ ਮਨ ਮਾਹੀ।* ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ, ਕਿ ਉਨ੍ਹਾਂ ਦੀ ਰਚਨਾ 'ਚੰਡੀ ਚਰਿਤ੍ਰ' ਇਕ ਕੌਤਕਮਈ ਮਨੋਰਥ ਦੀ ਸਾਕਾਰਤਾ ਸੀ; *ਕਉਤਕ ਹੇਤ ਕਰੀ ਕਵਿ ਨੇ ਸਤ ਸਈ ਕੀ ਕਥਾ ਇਹ ਪੂਰੀ ਭਈ ਹੈ॥* ਦੇਵੀ ਤੇ ਰਾਖਸ਼ ਜਾਂ ਦੇਵ ਤੇ ਦੈਂਤ ਦੀ ਪ੍ਰੀਭਾਸ਼ਾ ਉਹਨਾਂ ਨੇ ਬਚਿਤ੍ਰ ਨਾਟਕ ਵਿਚ ਇਸ ਤਰ੍ਹਾਂ ਲਿਖੀ ਹੈ;

*ਸਾਧ ਕਰਮ ਜੋ ਪੁਰਖ ਕਮਾਵੈ॥ ਨਾਮ ਦੇਵਤਾ ਜਗਤ ਕਹਾਵੈ॥*
*ਕੁਕ੍ਰਿਤ ਕਰਮ ਜੋ ਜਗ ਮੈ ਕਰਹੀ॥ ਨਾਮ ਅਸੁਰ ਤਿਨ ਕੋ ਸਭ ਧਰਹੀ॥*

ਗੁਰੂ ਸਾਹਿਬ ਰਚਿਤ ਚੰਡੀ ਵਾਰਤਾ ਦੇ ਅੰਤਰਗਤ ਕਵੀ ਨੇ ਦਿਲੀਪਤ ਔਰੰਗਜ਼ੇਬ ਤੇ ਕਹਿਲੂਰ ਪਤੀ ਭੀਮ ਚੰਦ ਦੀ ਮੰਦ-ਭਾਵਨਾ ਪ੍ਰਦਰਸ਼ਿਤ ਕੀਤੀ ਹੈ। ਭੀਮ ਚੰਦ ਤੇ ਔਰੰਗਜ਼ੇਬ ਗੁਰੂ ਗੋਬਿੰਦ ਸਿੰਘ ਪਾਸੋਂ ਆਨੰਦਪੁਰ ਦਾ ਕਬਜ਼ਾ ਖੋਹਣਾ ਚਾਹੁੰਦੇ ਸਨ; ਖਾਲਸੇ ਅਤੇ ਪਹਾੜੀਏ ਵੈਰ ਆਦੋਂ ਅੰਤੋਂ ਸੁਣੀਦੇ। ਉਹ ਵੱਢੂਏ ਦੇਣ ਪਾਤਸ਼ਾਹ ਨੂੰ ਇਹ ਤਖ਼ਤ ਪੁਚਾਵਣ ਤਣੀਦੇ। ਚੰਡੀ ਚਰਿਤ੍ਰ ਇਕ ਕੌਤਕ ਮਈ ਨਾਟਕ ਹੈ ਜਿਸਦੇ ਰਚਣਹਾਰ ਗੁਰੂ ਗੋਬਿੰਦ ਸਿੰਘ ਸਨ, ਤੇ ਦੇਵੀ-ਪੂਜਾ ਪ੍ਰਸੰਗ ਭੀ ਇਕ ਕੌਤਕਮਈ ਨਾਟਕ ਹੈ, ਜਿਸਦੇ ਰਚਣਹਾਰ ਸਨ—ਸਰੂਪ ਦਾਸ ਭੱਲਾ, ਕੁਇਰ ਸਿੰਘ ਕਲਾਲ, ਸੁੱਖਾ ਸਿੰਘ ਅਤੇ ਸੰਤੋਖ ਸਿੰਘ। ਉਸ ਤੋਂ ਮਗਰੋਂ ਗਿ. ਗਿਆਨ ਸਿੰਘ ਨੇ ਦੇਵੀ-ਪੂਜਾ ਵਾਰਤਾ ਨੂੰ ਆਪਣੇ ਸਾਂਚੇ ਵਿਚ ਢਾਲਿਆ।

ਅਜਾਪ ਨੂੰ ਜਪਣਾ, ਅਦ੍ਰਿਸ਼ਟ ਨੂੰ ਦੇਖਣਾ, ਅਰੂਪ ਨੂੰ ਪਰਸਣਾ ਇਕ ਅੱਤ ਕਠਨ ਮਨੋਰਥ ਹੈ। ਦੇਵਤਿਆਂ ਦੇ ਸੀਮਤ ਘੇਰੇ ਵਿਚ ਪਰਮਦੇਵ ਦੀ ਅਸੀਮ ਸ਼ਕਤੀ ਨੂੰ ਹੂ-ਬਹੂ ਚਿਤ੍ਰਨਾ ਇਕ ਅਜੇਹੀ ਚਾਹਤ ਹੈ, ਜਿਸਦੀ ਪੂਰਤੀ ਕੋਈ ਸੌਖਾ ਕੰਮ ਨਹੀਂ। ਜਦੋਂ ਅਕਾਲ-ਚਰਚਾ ਉਦਾਲੇ ਦੇਵ-ਅਰਚਾ ਦੇ ਰੰਗ ਬੁਰਸ਼ ਉਭਰਦੇ ਹਨ ਉਦੋਂ ਭਗੌਤੀ ਪ੍ਰਤਿਭਾ ਦੁਰਗਾ-ਪ੍ਰਤਿਭਾ ਵਿਚ ਢਲ ਜਾਂਦੀ ਹੈ। ਨਤੀਜਾ ਇਹ ਨਿਕਲਦਾ ਹੈ, ਕਿ ਅਸੀਮ ਸ਼ਕਤੀ ਪੌੜੀ ਦੇ ਡੰਡਿਆਂ ਤੋਂ ਉਤਰਦੀ ਉਤਰਦੀ ਜਦ ਧਰਤੀ ਤੇ ਵਸਣ ਵਾਲਿਆਂ ਨਾਲ ਬਗਲਗੀਰ ਹੁੰਦੀ ਹੈ, ਤਾਂ ਪ੍ਰੇਮ ਵੈਰਾਗ ਦੀਆਂ ਲਹਿਰਾਂ ਵਿਚ ਤਰ ਰਹੇ ਸਿੱਧ-ਪੱਧਰੇ ਜੀਵ, ਸ਼ਕਤੀ-ਪੱਧਰ ਨੂੰ ਪਦਾਰਥ-ਪੱਧਰ ਨਾਲ ਮੇਲਦੇ ਹਨ। ਇਸੇ ਕਰਕੇ ਜਦ ਭਾਈ ਸੰਤੋਖ ਸਿੰਘ 'ਗਰਬਗੰਜਨੀ' ਤੋਂ 'ਗੁਰ ਪ੍ਰਤਾਪ ਸੂਰਜ' ਤੱਕ ਪੁੱਜੇ ਜਾਂ ਗੁਰੂ ਗੋਬਿੰਦ ਸਿੰਘ ਜੀ 'ਜਾਪੁ' ਤੋਂ 'ਚਰਿਤ੍ਰਾਂ', 'ਜ਼ਫ਼ਰਨਾਮਾ' ਤੇ 'ਹਕਾਇਤਾਂ' ਤੱਕ ਪੁੱਜਦੇ ਹਨ ਤਾਂ ਅਕਾਲ-ਚਰਚਾ, ਦੇਵ-ਅਰਚਾ ਜਾਂ ਭਗੌਤੀ-ਪੂਜ, ਦੇਵੀ-ਪੂਜ ਦਿਸਦੇ ਹਨ। ਇਹ ਭੂ ਮੰਡਲ ਵਾਲਿਆਂ ਦੀਆਂ ਧਰੂ-ਮੰਡਲ ਵਾਲਿਆਂ ਵਾਸਤੇ ਗਲਤ ਕਿਆਸ-ਅਰਾਈਆਂ ਹਨ ਜਿੰਨੀ ਉਚਾਈ ਵਾਲੇ ਨੂੰ ਵੇਖਣਾ ਚਾਹੁੰਦੇ ਹੋ, ਉਨਾਂ ਉਚਾ ਉਪਰ ਉਠੇ ਬਿਨਾਂ ਦੇਖਣਾ ਅਸੰਭਵ ਹੈ; ਏਵਡ ਊਚਾ

*ਹੋਵੈ ਕੋਇ॥ ਤਿਸ ਊਚੇ ਕਉ ਜਾਣਹਿ ਸੋਇ॥*

ਗੁਰੂ ਗੋਬਿੰਦ ਸਿੰਘ ਜੀ ਦੇ ਨਾਟਕੀ ਜੀਵਨ ਵਿਚੋਂ ਦੋ ਨਾਟਕ ਸਭ ਤੋਂ ਅਹਿਮ ਹਨ। ਇਕ ਹੈ ਚੰਡੀ ਚਰਿਤ੍ਰ ਤੇ ਦੂਸਰਾ ਹੈ ਖਾਲਸਾ ਸਿਰਜਣਾ। ਨਾਟਕ ਸਦਾ ਹੀ ਰਮਜ਼ ਵਾਲੀ ਘਟਨਾ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬੇਅੰਤ ਨਾਟਕ ਆਪਣੇ ਤੋਂ ਪਹਿਲਾਂ ਹੋ, ਵਾਪਰ ਚੁੱਕੇ ਬੇਅੰਤ ਯੁੱਗਾਂ ਦੇ, ਤੇ ਅੱਗੋਂ ਆਉਣ ਵਾਲੇ ਕਈ ਨਾਟਕ ਦੇਖੇ। ਆਪਜੀ ਨੇ ਆਤਮ ਕਥਾ ਨੂੰ ਵੀ ਨਾਟਕ ਦੇ ਰੂਪ ਵਿਚ ਵੇਖਿਆ ਤੇ ਜੀਵਿਆ। 'ਚਿੱਟਾ ਬਾਜ਼' ਤੇ 'ਨੀਲਾ ਘੋੜਾ' ਇਸੇ ਰਮਜ਼ ਦਾ ਲਖਾਇਕ ਸੀ। ਆਪ ਜੀ ਦੀ ਕਲਗੀ ਵਿਚ ਮੀਰੀ ਤੇ ਪੀਰੀ ਦਾ ਸੁਮੇਲ ਹੈ। ਇਨ੍ਹਾਂ ਚਿੰਨ੍ਹਾਂ ਵਿਚ ਜੋ ਨਾਟਕ ਆਪ ਜੀ ਨੇ ਖੇਡਿਆ, ਉਸ ਨੇ ਹੀ ਖਾਲਸੇ ਨੂੰ ਮੀਰੀ-ਪੀਰੀ, ਰਾਜ-ਜੋਗ, ਭਗਤੀ-ਸ਼ਕਤੀ ਤੇ ਸੰਤ-ਸਿਪਾਹੀ ਦਾ ਚਿੰਨ੍ਹ ਬਣਾ ਦਿੱਤਾ। ਖਾਲਸਾ ਆਪਣਾ ਬਚਿਤ੍ਰ ਨਾਟਕ ਸੰਸਾਰਕ ਰੰਗ ਮੰਚ ਉੱਤੇ ਅਨੇਕ ਥਾਈਂ ਦਿਖਾ ਚੁੱਕਾ ਹੈ, ਤੇ ਹੁਣ ਤੀਕ ਸੰਸਾਰ ਇਸ ਨਾਟਕ ਨੂੰ ਦੇਖ ਰਿਹਾ ਹੈ। ਕੁੱਝ ਵੀ ਸੰਸਾਰ ਵਿਚ ਪਹਿਲੀ ਵਾਰੀ ਨਹੀਂ ਹੋ ਰਿਹਾ। ਖਾਲਸਾ ਬੇਅੰਤ ਵਾਰੀ ਗੁਰੂ ਗੋਬਿੰਦ ਸਿੰਘ ਜੀ ਪਹਿਲਾਂ ਸਾਜ ਚੁੱਕੇ ਸਨ ਤੇ ਬੇਅੰਤ ਵਾਰੀ ਸਾਜਣਗੇ। ਬੇਅੰਤ ਵਾਰੀ ਖਾਲਸਾ ਹਰਨ ਵੀ ਹੋਇਆ ਹੈ ਤੇ ਪ੍ਰਗਟ ਵੀ ਹੋਇਆ ਹੈ। ਇਹੋ ਹੈ ਵਿਆਖਿਆ ਸਾਰੇ 'ਦਸਮ-ਗ੍ਰੰਥ' ਦੇ 'ਚੰਡੀ ਚਰਿਤ੍ਰਾਂ' ਦੀ ਅਤੇ ਇਹੋ ਹੈ ਕਥਾ 'ਅਵਤਾਰਾਂ' ਦੀ। ਇਹੋ ਅਵਤਾਰਾਂ ਦੇ ਨਾਟਕ ਇਥੋਂ ਅਲੋਪ ਹੋਕੇ ਕਿਸੇ ਹੋਰ ਅਕਾਸ਼-ਪਤਾਲ ਤੇ ਹੋਣ ਲੱਗਦੇ ਹਨ। ਚੱਕਰ ਚੱਲਦਾ ਰਹਿੰਦਾ ਹੈ। ਬੜੀ ਬਚਿਤ੍ਰ ਕਥਾ ਹੈ ਦਸਮੇਸ਼ ਜੀ ਦੀ!

ੴ ਵਾਹਿਗੁਰੂ ਜੀ ਕੀ ਫ਼ਤਹਿ॥

# ਖੜ੍ਹਗ ਤਮਾਸ਼ਾ

ਦਸਮ-ਗ੍ਰੰਥ ਸਾਹਿਬ ਵਿਚ ਵਾਰ ਵਾਰ ਆਏ ਹਵਾਲੇ, ਉਪਮਾਨ, ਤਸ਼ਬੀਹਾਂ, ਸਿਧਾਂਤ, ਮਨੋਰਥ ਅਤੇ ਕਾਮਨਾ ਤੋਂ ਚੰਗੀ ਤਰ੍ਹਾਂ ਪਤਾ ਲੱਗ ਜਾਂਦਾ ਹੈ, ਕਿ ਸਾਰਾ ਗ੍ਰੰਥ ਦਸਮੇਸ਼-ਕ੍ਰਿਤ ਹੈ। ਤ੍ਵ ਪ੍ਰਸਾਦਿ ਤੋਂ ਲੈਕੇ, ਤੇਰੇ ਜੋਰ, ਤੇਰਾ ਸਦਕਾ, ਤੇਰੀ ਸ਼ਰਣਿ, ਤੇਰੇ ਜੋਰ ਸੰਗ ਕਹਤਾ ਹੋਂ, ਮੈ ਗੁੰਗਾ ਕਹਤਾ ਹੋਂ ਆਦਿ ਅਤੇ ਗ੍ਰੰਥ ਵਧਣ ਦੇ ਡਰੋਂ ਸੰਖੇਪ ਵਾਰਤਾ, ਅੰਤ ਕੋ ਅੰਤ ਕੇ ਧਾਮ ਸਿਧਾਰੇ, ਰਾਮ ਸਿਆਮ ਗੋਬਿੰਦ ਹਰਿ ਇੱਕੋ ਰੂਪ, ਲਹੂ-ਭਿੱਜੇ ਕੱਪੜਿਆਂ ਦੀ ਤੁਲਨਾ ਹੋਲੀ ਖੇਲਣ ਵਾਲਿਆਂ ਨਾਲ, ਘਾਇਲ ਜਿਵੇਂ ਸ਼ਰਾਬੀ ਘੁੰਮਦੇ ਹੋਣ, ਲੋਥਾਂ ਜਿਵੇਂ ਭੰਗ ਪੀਕੇ ਸੁੱਤੇ ਹੋਣ, ਹਵਾ ਨੇ ਕੇਲਿਆਂ ਦੇ ਬੂੰਡ ਡੇਗ ਦਿੱਤੇ ਹੋਣ, ਤਰਖਾਣਾਂ ਨੇ ਦਰਖਤਾਂ ਨੂੰ ਵੱਢ ਕੇ ਸੁੱਟਿਆ ਹੋਵੇ, ਸੱਪ ਨੇ ਕੁੰਜ ਉਤਾਰਨੀ, ਸਿਰ ਦਾ ਇਸ ਤਰ੍ਹਾਂ ਵੱਢਣਾ ਜਿਵੇਂ ਘੁਮਿਆਰ ਨੇ ਚੱਕ ਤੋਂ ਘੜਾ ਲਾਹਿਆ ਹੋਵੇ, ਜੰਗ ਹਾਰੀ ਧਿਰ ਵੱਲੋਂ ਦੰਦਾਂ ਵਿਚ ਘਾਹ ਦੀ ਤਿੜ੍ਹ ਫੜਕੇ ਮੁਆਫ਼ੀ ਮੰਗਣੀ ਤੇ ਇਸ ਤਰ੍ਹਾਂ ਦੀਆਂ ਹੋਰ ਅਣਗਿਣਤ ਝਾਕੀਆਂ ਗੁਰੂ ਲੜ ਲੱਗ ਕੇ ਹੀ ਦੇਖ ਸਕਦੇ ਹਾਂ, ਜਿਵੇਂ:-

*ਕਹੂੰ ਸੁ ਭਟ ਗਹਿ ਦਾਂਤਨ ਤ੍ਰਿਨਾ॥* ਚ.੪੦੫, ੨੨੧-੨

*ਸੋ ਕੋਊ ਜੀਤ ਬਚਯੋ ਤਿਹਂ ਤੇ ਜਿਨ ਦਾਂਤਨ ਘਾਸ ਗਹਯੋ ਬਲ ਹਾਰਯੋ॥*

ਕ੍ਰਿ.੧੯੪੧-੨

*ਰ੍ਰਿਦਾਂ ਦੰਤ ਢਾਂਡੇ ਬਕੈ ਦੀਨ ਬੈਣੰ॥* ਕਲਕੀ. ੪੮੩-੨

*ਇਕ ਠਾਢੇ ਭਏ ਘਿਘਿਯਾਤ ਬਲੀ ਤ੍ਰਿਨ ਕੋ ਦੁਹੂੰ ਦਾਂਤਨ ਮੈ ਗਹਿ ਕੈ॥*

ਕ੍ਰਿ.੨੨੯੫-੪

*ਘਾਸ ਦਾਂਤ ਗਹਿ ਰਾਮ ਉਚਾਰੇ॥* ਚ.੨੬, ੧੦-੨

*ਗਹਯੋ ਦਾਂਤ ਤ੍ਰਿਣ ਉਬਰਯੋ ਸੋਊ॥* ਚ.੧੦੨, ੩੩-੩

*ਭੈ ਦੱਗ ਅਦੱਗ ਭਗੇ ਹਠੀ ਗਹਿ ਗਹਿ ਕਰਿ ਦਾਂਤਨ ਤ੍ਰਿਣਾ॥* ਰਾਮਾਵ.੩੭੪-੪

*ਤਾਤਿ ਗਹਯੋ ਜਿਨ ਕੇ ਤ੍ਰਿਣ ਦਾਂਤਨ ਤੇਨ ਕਹਾਂ ਰਣ ਆਜ ਗਹੈਂਗੇ॥* ਰਾਮਾਵ.੧੪੮-੨

*ਦੰਤ ਲੈ ਤ੍ਰਿਣ ਭਾਜ ਹੈਂ ਭਟ ਕੋ ਨ ਗਹਿ ਹੈ ਅਤ੍ਰ॥* ਪਾਰਸਾਵ.੨੧੬-੪

*ਹਟੈ ਜੁੱਧ ਤੇ ਭੂਪ ਹਮੋ ਮੁਖ ਤ੍ਰਿਨ ਗਹਿਓ॥* ਕ੍ਰਿ.੧੭੧੫-੨

*ਬੀਰ ਕਰੋਰਿ ਸਰਾਸਨਿ ਛੋਰਿ ਦ੍ਰਿਦਾਨਿ ਕੋ ਤੋਰਿ ਸੁ ਆਨਨ ਡਾਰੇ॥* ਚ. ਪੰ:੩੭੭

ਰਾਮਾਵਤਾਰ, ਕ੍ਰਿਸ਼ਨਾਵਤਾਰ, ਕਲਕੀ ਅਵਤਾਰ ਤੇ ਚਰਿਤ੍ਰਾਂ ਵਿਚ ਉਸੇ ਦ੍ਰਿਸ਼ ਅਤੇ ਭਾਵ ਦਾ ਵਰਨਣ ਅਤੇ ਹੋਰ ਬਹੁਤ ਸਾਰੇ ਇਸ ਤਰ੍ਹਾਂ ਦੇ ਲਿਖਣ ਢੰਗ ਤੋਂ ਸਾਫ਼ ਜ਼ਾਹਰ ਹੋ ਜਾਂਦਾ ਹੈ, ਕਿ ਦਸਮ-ਗ੍ਰੰਥ-ਕ੍ਰਿਤ ਉਪਰ ਕਿਸੇ ਤਰ੍ਹਾਂ ਦਾ ਵੀ ਸ਼ੰਕਾ ਉਪਜਣਾ ਸਾਡੀ

ਆਪਣੀ ਕਮਜ਼ੋਰੀ ਹੀ ਹੋ ਸਕਦੀ ਹੈ, ਹੋਰ ਕੋਈ ਵਲ-ਵਲੇਵਾਂ ਨਹੀਂ। ਕ੍ਰਿਸ਼ਨਾ ਅਵਤਾਰ ਵਿਚ ਫ਼ਾਰਸੀ ਦਾ ਸਵੈਯਾ, ਰਾਮਾਵਤਾਰ ਦਾ ਇਕ ਸਵੈਯਾ ਜਿਸ ਦੀਆਂ ਚਾਰੇ ਹੀ ਲਾਈਨਾਂ ਚਾਰ ਬੋਲੀਆਂ ਵਿਚ ਹਨ 606॥, ਤੇ ਇਕ ਠੇਠ ਪੰਜਾਬੀ ਕਬਿੱਤ ਜਿਸ ਦੀ ਵੰਨਗੀ ਬਿਲਕੁਲ ਹੀ ਚੰਡੀ ਦੀ ਵਾਰ ਨਾਲ ਮਿਲਦੀ ਜੁਲਦੀ ਹੈ ੪੬੭-੪੭੦॥ ਇਹ ਦਸਮੇਸ਼ ਜੀ ਦੇ ਲਿਖਣ ਢੰਗ ਦਾ ਕਮਾਲ ਹੈ, ਨਾ ਕਿ ਕਿਸੇ ਮਿਲਾਵਟ ਦੀ ਨਿਸ਼ਾਨੀ ਹੈ। ਸਾਨੂੰ ਇਹ ਵੀ ਧਿਆਨ ਵਿਚ ਰੱਖਣਾ ਚਾਹੀਦਾ ਹੈ, ਕਿ ਜਦੋਂ ਚੌਦਾਂ ਵਿਦਿਆ ਜਾਂ ਚੌਦਾਂ ਕਲਾਂ ਦੀ ਗੱਲ ਚੱਲੇਗੀ ਤਾਂ ਇਸ ਵਿਚ 'ਕੋਕ ਕਲਾ' ਵੀ ਗਿਣੀ ਜਾਵੇਗੀ। ਵੈਸੇ ਸਿੱਖੀ ਵਿਚ ਇਸ ਤਰ੍ਹਾਂ ਦੀ ਕੋਈ ਵਿਚਾਰਧਾਰਾ ਨਹੀਂ, ਅਤੇ ਗੁਰੂ ਜੀ ਤਾਂ 'ਸਰਬ ਕਲਾ ਸਮਰੱਥ' ਹਨ। ਗੁਰੂ ਸਾਹਿਬ ਜੀ ਦਾ ਇਹੀ ਆਸ਼ਾ ਹੈ, ਕਿ ਮੇਰਾ ਸਿੱਖ ਹਰ ਪੱਖੋਂ ਪੂਰਾ ਹੋਵੇ ਤੇ ਕਿਸੇ ਵੀ ਕਾਰਨ ਕਰਕੇ ਉਸਨੂੰ ਧਾਰਮਿਕ ਭੇਖੀ ਦੇ ਢਹੇ ਚੜ੍ਹਨ ਤੋਂ ਬਚਾਇਆ ਜਾ ਸਕੇ।

ਰਣ ਭੂਮੀ ਨੂੰ ਰੰਗ ਭੂਮੀ, *'ਯੁੱਧ ਕੀ ਠੌਰ ਕਿ ਨ੍ਰਿਤ ਅਖਾਰਾ॥'* ਕ੍ਰਿਸ਼ਨਾਵਤਾਰ, ਸ਼ਬਦਾਰਥ ਪੰ:੫੯੦. ਕਰਮ-ਕਾਂਡੀ ਹੋਕੇ ਮੌਤ ਤੋਂ ਡਰਨ ਵਾਲਿਆਂ ਵਿਚ *'ਧਰਮ ਯੁਧ ਕੋ ਚਾਉ'* ਪ੍ਰਚੰਡ ਕਰ ਦੇਣਾ ਹੀ ਮਨੋਰਥ ਹੈ ਦਸਮੇਸ਼ ਜੀ ਦਾ। ਗੁਰਬਾਣੀ ਦੇ ਮਹਾਂਵਾਕ— *ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥* ਨੂੰ ਸਹੀ ਅਰਥਾਂ ਵਿਚ ਪ੍ਰਚੱਲਤ ਕਰਨਾ ਹੀ ਆਸ਼ਾ ਹੈ, ਜਿਸ ਦੇ ਕਰਕੇ ਅੱਜ ਵੀ ਗੁਰੂ ਦਾ ਸਿੱਖ ਜ਼ੁਲਮ ਦਾ ਟਾਕਰਾ ਕਰਨ ਵਿਚ ਕੋਈ ਢਿੱਲ ਨਹੀਂ ਕਰਦਾ। ਦੁਨੀਆਂ ਵਿਚ ਸੂਰਜ ਚੜ੍ਹਨ ਤੱਕ ਅਤੇ ਜਦ ਤੱਕ ਖਾਲਸਾ ਗੁਰੂ-ਗ੍ਰੰਥ ਸਾਹਿਬ ਤੋਂ ਧਾਰਮਿਕ ਸੇਧ ਲੈਕੇ, ਅਤੇ ਦਸਮ-ਗ੍ਰੰਥ ਸਾਹਿਬ ਤੋਂ ਦੁਨਿਆਵੀ (ਰਾਜਨੀਤਕ) ਸੇਧ ਲੈਕੇ ਚੱਲਦਾ ਰਹੇਗਾ, ਤਦ ਤੱਕ ਗੁਰੂ ਦੀ ਮਿਹਰ ਨਾਲ ਹਰ ਤਰ੍ਹਾਂ ਦੀ ਸਫਲਤਾ ਪ੍ਰਾਪਤੀ ਦੀ ਜ਼ਾਮਨੀ ਗੁਰੂ ਸਾਹਿਬ ਆਪ ਭਰਦੇ ਹਨ। ਨਾਮ, ਦਾਨ, ਇਸ਼ਨਾਨ, ਸਤ, ਸੰਤੋਖ, ਦਇਆ, ਧਰਮ, ਧੀਰਜ ਨੂੰ ਕਿਵੇਂ ਮਨ ਵਿਚ ਵਸਾਉਣਾ ਹੈ? ਸਤ, ਚਿਤ, ਆਨੰਦ ਦਾ ਸਰੂਪ ਲਖਣਾ, ਰਜ, ਤਮ, ਸਤ ਦੀਆਂ ਅਵਸਥਾਵਾਂ ਨੂੰ ਸਮਝਣਾ, ਪੁਨਰ ਜਨਮ ਦੀ ਸੋਝੀ ਹੋ ਆਉਣੀ ਅਤੇ ਸਾਮ, ਦਾਮ, ਦੰਡ, ਭੇਦ ਦੇ ਚਲਿੱਤ੍ਰਾਂ ਤੋਂ ਕਿਵੇਂ ਬਚਣਾ ਹੈ? ਇਹ ਸਭ ਦਸ ਗੁਰੂ ਸਾਹਿਬਾਨ ਦੀ ਬਾਣੀ ਨੂੰ ਸਮਝ ਕੇ ਸਮਝੇ ਬਿਨਾਂ ਸਮਝਣਾ ਮੁਸ਼ਕਲ ਹੀ ਨਹੀਂ, ਅਸੰਭਵ ਵੀ ਹੈ। ਅਗਨ ਭਾਵ (ਕਾਮ ਵੇਗ ਦੀ ਅਗਨੀ) ਤਪਸ਼ ਵਾਲਾ ਗੋਪੀਆਂ ਦਾ ਪ੍ਰੇਮ, ਭਾਵ-ਸੰਸਾਰ ਪ੍ਰੇਮ; ਅਤੇ ਕ੍ਰਿਸ਼ਨ ਭਾਵ (ਪ੍ਰੇਮ ਭਗਤੀ ਦੀ ਸਿੱਕ) ਸੀਤਲਤਾ ਵਾਲਾ ਪ੍ਰਮਾਤਮਾ ਦਾ ਨਿਰਮਲ, ਭਾਵ ਨਿਰੰਕਾਰ-ਪ੍ਰੇਮ; ਇਕ ਥਾਂ ਵਰਨਣ ਕਰ ਦੇਣਾ, ਏਕ ਵਿਚ ਅਨੇਕਤਾ ਅਤੇ ਅਨੇਕਤਾ ਵਿਚ ਇਕ ਦੇ ਦਰਸ਼ਨ, ਬਿਨ ਸਾਜ਼ਾਂ ਦੇ ਸੰਗੀਤ ਪੈਦਾ ਕਰ ਦੇਣਾ, ਜਨਮ ਮਰਨ ਦੀ ਸੋਝੀ, ਕੰਚਨ ਮਾਟੀ ਦੀ ਸਮਝ ਕਰਾ ਦੇਣੀ, ਜਗਤ ਤਮਾਸ਼ਾ ਦੇਖਣ ਆਏ ਖੜਗ ਤਮਾਸ਼ਾ ਕਰ ਜਾਣ ਵਾਲੇ, ਕਰਾਮਾਤ ਦਿਖਾਉਣੀ ਨਹੀਂ ਸਗੋਂ ਜਿਉਂਣੀ ਹੈ, ਵਰਗੇ ਅਲੌਕਿਕ ਦ੍ਰਿਸ਼ ਦਿਖਾਉਣ ਵਾਲਾ ਦਸਮੇਸ਼ ਜੀ ਤੋਂ ਬਿਨਾਂ ਕੋਈ ਸੰਸਾਰੀ ਜੀਵ ਨਹੀਂ ਹੋ ਸਕਦਾ।

ੴ ਵਾਹਿਗੁਰੂ ਜੀ ਕੀ ਫ਼ਤਿਹ॥

# ਕਲਗੀਧਰ ਸਮੋਧ

(ਸ੍ਰੀ ਦਸਮ ਗ੍ਰੰਥ ਫ਼ਿਲਾਸਫ਼ੀ)

ਹੇ ਦਸਮੇਸ਼ ਪਿਤਾ ਜੀਉ! ਕੀ ਤੁਸੀਂ ਪ੍ਰਮਾਤਮਾ ਹੋ ?
ਜੋ ਹਮ ਕੋ ਪਰਮੇਸੁਰ ਉਚਰਿ ਹੈ। ਤੇ ਸਭ ਨਰਕ ਕੁੰਡ ਮਹਿ ਪਰਿ ਹੈ।

ਬਚਿਤ੍ਰ ਨਾਟਕ ਪੰ:੭੩-੩੨

ਫਿਰ ਤੁਹਾਡਾ ਪ੍ਰਮੇਸ਼ਰ ਨਾਲ ਕੀ ਨਾਤਾ ਹੈ ?
ਮੈ ਹੋ ਪਰਮ ਪੁਰਖ ਕੋ ਦਾਸਾ। ਦੇਖਨਿ ਆਯੋ ਜਗਤ ਤਮਾਸਾ। ਬ.ਨਾ ਪੰ:੭੩-੩੩

ਅਕਾਲ-ਪੁਰਖ ਜੀ ਨੇ ਆਪਨੂੰ ਜਗਤ ਵਿਚ ਕੀ ਕਰਨ ਲਈ ਭੇਜਿਆ ਸੀ ?
ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ। ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖਯਨਿ ਪਕਰਿ ਪਛਾਰੋ।...ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਿਨ। ਬ.ਨਾ ਪੰ: ੭੪-੪੩

ਕੀ ਸਭ ਗੁਰੂ ਸਾਹਿਬਾਨ ਨੂੰ ਇਕ ਜੋਤ ਹੀ ਮੰਨਿਆਂ ਜਾ ਸਕਦਾ ਹੈ ?
ਭਿੰਨ ਭਿੰਨ ਸਭਹੂੰ ਕਰਿ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ। ਜਿਨ ਜਾਨਾ ਤਿਨ ਹੀ ਸਿਧਿ ਪਾਈ। ਬਿਨੁ ਸਮਝੇ ਸਿਧਿ ਹਾਥ ਨ ਆਈ। ਬ.ਨਾ ਪੰ:੭੦-੧੦

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਕਾਰਨ ਦੱਸੋ ਜੀ ?
ਤਿਲਕ-ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।...ਧਰਮ ਹੇਤ ਸਾਕਾ ਜਿਨ ਕੀਆ। ਸੀਸੁ ਦੀਆ ਪਰ ਸਿਰਰ ਨ ਦੀਆ। ਬ.ਨਾ ਪੰ:੭੦-੧੩

ਤੁਹਾਡਾ ਗੁਰੂ ਕੌਣ ਹੈ ਜੀ ?
ਆਦਿ ਅੰਤ ਏਕੈ ਅਵਤਾਰਾ। ਸੋਈ ਗੁਰੂ ਸਮਝਿਉ ਹਮਾਰਾ।

ਚਰਿਤ੍ਰ ਪਾਖਯਾਨ ਦਸਮ-ਗ੍ਰੰਥ ਪੰ:੧੩੯੭-੩੯੫

ਤੁਸੀਂ ਅਕਾਲ-ਪੁਰਖ ਜੀ ਤੋਂ ਕਿਹੜੀ ਮੰਗ ਕਰਦੇ ਹੋ ?
ਦੇਹਿ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ। ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਅਪੁਨੀ ਜੀਤ ਕਰੋਂ। ਅਰੁ ਸਿਖਹੋਂ ਅਪੁਨੇ ਹੀ ਮਨ ਕੋ ਇਹ ਲਾਲਚ ਹਉ

ਗੁਨ ਤਉ ਉਚਰੋਂ। ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ।
ਚੰਡੀ ਚਰਿਤ੍ਰ ਪੰ:੧੨੭

ਛੱਤ੍ਰੀ ਕੋ ਪੂਤ ਹੋਂ ਬਾਮ੍ਹਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋਂ। ਅਰੁ ਔਰ ਜੰਜਾਰ ਜਿਤੋ ਗ੍ਰਿਹ ਕੋ ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋਂ। ਅਬ ਰੀਝ ਕੈ ਦੇਹੁ ਵਹੈ ਹਮ ਕੋ ਜੋਊ ਹਉਂ ਬਿਨਤੀ ਕਰ ਜੋਰਿ ਕਰੋਂ। ਜਬ ਆਉ ਕੀ ਅਉਧਿ ਨਿਦਾਨ ਬਨੈ ਅਤਿਹੀ ਰਨ ਮੈ ਤਬ ਜੂਝਿ ਮਰੋਂ। ਕ੍ਰਿਸ਼ਨਾ ਅਵਤਾਰ ਪੰ:੭੯੮-੨੪੯੬

ਕ੍ਰਿਸ਼ਨ-ਜੁਧ ਕਿਉਂ ਰਚਿਆ ਗਿਆ ਹੈ ਜੀ ?

ਦੋਹਰਾ। ਕ੍ਰਿਸਨ ਜੁੱਧ ਜੋ ਹਉਂ ਕਹਿਯੋ ਅਤਿ ਹੀ ਸੰਗਿ ਸਨੇਹ।
ਜਿਹ ਲਾਲਚ ਇਹ ਮੈ ਰਚਯੋ ਮੋਹਿ ਵਹੈ ਬਰੁ ਦੇਹਿ।

ਸਵੈਯਾ। ਹੇ ਰਵਿ ਹੇ ਸਸਿ ਹੇ ਕਰੁਨਾ ਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ।
ਔਰ ਨ ਮਾਂਗਤ ਹਉਂ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ।
ਸਸਤ੍ਰਨ ਸੋਂ ਅਤਿ ਹੀ ਰਨ ਭੀਤਰ ਜੂਝਿ ਮਰੋਂ ਕਹਿ ਸਾਚ ਪਤੀਜੈ।
ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸਯਾਮ ਇਹੈ ਵਰੁ ਦੀਜੈ।
.ਕ੍ਰਿ.ਅ ਪੰ:੬੭੮-੧੯੦੦

ਕੀ ਤੁਸੀਂ ਗਨੇਸ਼ ਨੂੰ ਧਿਆ ਕੇ ਕੋਈ ਕੰਮ ਸ਼ੁਰੂ ਕਰਦੇ ਹੋ ?

ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ। ਕਿਸਨ ਬਿਸਨ ਕਬਹੂੰ ਨ ਧਿਆਊਂ। ਕਾਨਿ ਸੁਨੇ ਪਹਿਚਾਨ ਨ ਤਿਨ ਸੋਂ। ਲਿਵ ਲਾਗੀ ਮੋਰੀ ਪਗ ਇਨ ਸੋਂ। ਕ੍ਰਿ.ਅ ਪੰ:੩੯੨-੪੩੪

ਫਿਰ ਤੁਸੀਂ ਸ਼ੁਰੂਆਤ ਕਿਸ ਤਰ੍ਹਾਂ ਕਰਦੇ ਹੋ ਜੀ ?

ਪ੍ਰਿਥਮ ਭਗਉਤੀ ਸਿਮਰਕੈ ਗੁਰੂ ਨਾਨਕ ਲਈ ਧਿਆਇ। ਵਾਰ ਦੁਰਗਾ ਕੀ ਪੰ:੧੫੪-੧
ਖੰਡਾ ਪ੍ਰਿਥਮ ਮਨਾਇਕੈ ਜਿਨ ਸਭ ਸੈਸਾਰ ਉਪਾਇਆ। ਵਾਰ ਦੁਰਗਾ ਕੀ ਪੰ:੧੫੪-੨

ਅਕਾਲ-ਪੁਰਖ ਦੀ ਕ੍ਰਿਪਾ ਨਾਲ ਕੀ ਹੋ ਸਕਦਾ ਹੈ ?

ਮੂਕ ਉਚਰੈ ਸਾਸਤ੍ਰ ਖਟਿ ਪਿੰਗ ਗਿਰਨ ਚੜ੍ਹਿ ਜਾਇ। ਅੰਧ ਲਖੈ ਬਧਰੋ ਸੁਨੈ ਜੋ ਕਾਲ ਕ੍ਰਿਪਾ ਕਰਾਇ। ਬ.ਨਾ ਪੰ:੬੨-੨

ਤੁਸੀਂ ਕਿਸਦੇ ਵਿਚ ਦਾਸ-ਭਾਵ ਰੱਖਦੇ ਹੋ ?

ਬਿਨਤਿ ਕਰੋਂ ਦੋਊ ਜੋਰਿ ਕਰਿ ਸੁਨੋ ਜਗਤ ਕੇ ਰਾਇ। ਮੋ ਮਸਤਕ ਤ੍ਵ ਪਰ ਸਦਾ ਰਹੈ ਦਾਸ ਕੇ ਭਾਇ। ਚੋ.ਅ ਪੰ:੪੪੭-੭੫੬

ਤੁਹਾਡਾ ਰਖਵਾਲਾ ਕੌਣ ਹੈ ?

ਮਹਾਂਕਾਲ ਰਖਵਾਰ ਹਮਾਰੋ। ਮਹਾਂਲੋਹ ਮੈ ਕਿੰਕਰ ਥਾਰੋ। ਅਪੁਨਾ ਜਾਨਿ ਕਰੋ ਰਖਵਾਰ। ਬਾਂਹ ਗਹੇ ਕੀ ਲਾਜ ਬਿਚਾਰ।

...ਦੇਗ ਤੇਗ ਜਗ ਮੈ ਦੋਊ ਚਲੈ। ਰਾਖੁ ਆਪਿ ਮੁਹਿ ਅਉਰ ਨ ਦਲੈ।

ਕ੍ਰਿ.ਅ ਪੰ:੩੮੩-੪੩੬

ਕੀ ਅਕਾਲ ਪੁਰਖ ਬਿਨਾਂ ਕਿਸੇ ਹੋਰ ਮਨੌਤ ਵਿਚ ਯਕੀਨ ਹੈ ?

ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ। ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤਿ ਏਕ ਨ ਮਾਨਯੋ। ਸਿੰਮ੍ਰਿਤ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ। ਸ੍ਰੀ ਅਸਿਪਾਨਿ ਕ੍ਰਿਪਾ ਤੁਮਰੀ ਕਰਿ ਮੈਂ ਨ ਕਹਯੋ ਸਬ ਤੋਹਿ ਬਖਾਨਯੋ।

ਰਾਮਾ ਅਵਤਾਰ ਪੰ:੩੦੪-੮੬੩

ਕਿਸ ਕਿਸ ਦੁਆਰੇ ਤੋਂ ਸਹਾਇਤਾ ਲਈ ਪੁਕਾਰਦੇ ਹੋ ?

ਸਗਲ ਦੁਆਰ ਕੋ ਛਾਡਿਕੈ ਗਹਿਓ ਤੁਹਾਰੋ ਦੁਆਰ। ਬਾਂਹ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ। ਰਾ.ਅ ਪੰ:੩੦੪-੮੬੪

ਕੀ ਕਾਲ ਭੀ ਕਿਸੇ ਦੇ ਵੱਸ ਵਿਚ ਹੈ ?

ਅਉਰ ਸਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ। ਬ.ਨਾ ਪੰ:੫੯-੮੪

ਕੀ ਬਗੈਰ ਭਗਤੀ ਦੇ ਕੋਈ ਅਵਤਾਰ ਪ੍ਰਮਾਤਮਾ ਨੂੰ ਪਾ ਸਕਦਾ ਹੈ ?

ਜਿਹ ਕੋਟਿ ਇੰਦ੍ਰ ਨ੍ਰਿਪਾਰ। ਕਈ ਬ੍ਰਹਮ ਬਿਸਨ ਬਿਚਾਰ। ਕਈ ਰਾਮ ਕ੍ਰਿਸਨ ਰਸੂਲ। ਬਿਨ ਭਗਤਿ ਕੋ ਨ ਕਬੂਲ। ਅ.ਉ.

ਦੁਨੀਆਂ ਵਿਚ ਬੇਦ ਕਤੇਬ ਸਿਮ੍ਰਤੀਆਂ ਆਦਿ ਸਨ। ਕੀ ਉਨ੍ਹਾਂ ਨਾਲ ਪਾਰ-ਉਤਾਰਾ ਨਹੀਂ ਹੋ ਸਕਦਾ ਸੀ ?

ਜਿਨ ਮਨੁ ਹਰ ਚਰਨਨ ਠਹਿਰਾਯੋ। ਸੋ ਸਿੰਮ੍ਰਿਤਨ ਕੇ ਰਾਹ ਨ ਆਯੋ।...ਜਿਨ ਕੀ ਲਿਵ ਹਰਿ ਚਰਨਨ ਲਾਗੀ। ਤੇ ਬੇਦਨ ਤੇ ਭਏ ਤਿਆਗੀ। ਜਿਨ ਮਤਿ ਬੇਦ ਕਤੇਬਨ ਤਿਆਗੀ। ਪਾਰਬ੍ਰਹਮ ਕੇ ਭੇ ਅਨੁਰਾਗੀ। ਬ.ਨਾ ਪੰ:੭੨-੧੯

ਤੁਹਾਡੀ ਪ੍ਰਤਿਪਾਲਣਾ ਕੌਣ ਕਰਦਾ ਹੈ ?

ਖਗ ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ ਬਰਬੰਡੰ। ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨੁ ਪ੍ਰਭੰ। ਸੁਖ ਸੰਤਾਂ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ। ਜੈ ਜੈ ਜਗ ਕਾਰਣ ਸ੍ਰਿਸ਼ਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ।

ਬ.ਨਾ ਪੰ:੫੩-੨

ਸੁਰ ਅਸੁਰ ਜਾਂ ਦੇਵ ਤੇ ਦੈਂਤ ਦੀ ਕੀ ਪਛਾਣ ਹੈ ਜੀ ?

ਸਾਧ ਕਰਮ ਜੇ ਪੁਰਖ ਕਮਾਵੇ। ਨਾਮ ਦੇਵਤਾ ਜਗਤ ਕਹਾਵੇ। ਕੁਕ੍ਰਿਤ ਕਰਮ ਜੇ ਜਗ ਮੈ ਕਰਹੀ। ਨਾਮ ਅਸੁਰ ਤਿਨ ਕੋ ਸਭ ਧਰਹੀ। ਬ.ਨਾ ਪੰ:੬੩-੧੫

ਮਨੁੱਖਤਾ ਬਾਰੇ ਤੁਹਾਡਾ ਨਜ਼ਰੀਆ ਕੀ ਹੈ ?

ਹਿੰਦੂ ਤੁਰਕ ਕੋਊ ਰਾਫਿਜ਼ੀ ਇਮਾਮ ਸ਼ਾਫੀ ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।
ਅ.ਉ ਪੰ:੨੮-੮੫

ਕੀ ਜੰਤ੍ਰ ਮੰਤ੍ਰ ਤੰਤ੍ਰ ਭੇਖ ਜਾਂ ਕਰਮ-ਕਾਂਡ ਰਾਹੀਂ ਪ੍ਰਮਾਤਮਾ ਨੂੰ ਨਹੀਂ ਪਾ ਸਕਦੇ ?

ਅਲੇਖ ਅਭੇਖ ਅਦ੍ਵੈਖ ਅਰੇਖ ਅਸੇਖ ਕੋ ਪਛਾਨੀਐ। ਨ ਭੂਲ ਜੰਤ੍ਰ ਤੰਤ੍ਰ ਮੰਤ੍ਰ ਭਰਮ ਭੇਖ ਠਾਨੀਐ। ਗਿ.ਪ੍ਰ ਪੰ:੧੧੭੯-੧/੧੦੪

ਮੋਨ ਭਜੇ ਨਹੀਂ ਮਾਨ ਤਜੇ ਨਹੀਂ ਭੇਖ ਸਜੇ ਨਹੀਂ ਮੂੰਡ ਮੁੰਡਾਏ। ਕੰਠਿ ਨ ਕੰਠੀ ਕਠੋਰ ਧਰੈ ਨਹੀ ਸੀਸ ਜਟਾਨ ਕੇ ਜੂਟ ਸਹਾਏ। ਸਾਚੁ ਕਹੋਂ ਸੁਨਿ ਲੈ ਚਿਤੁਦੈ ਬਿਨੁ ਦੀਨ ਦਿਆਲ ਕੀ ਸਾਮ ਸਿਧਾਏ। ਪ੍ਰੀਤ ਕਰੇ ਪ੍ਰਭੁ ਪਾਯਤ ਹੈ ਕ੍ਰਿਪਾਲ ਨ ਭੀਜਤ ਲਾਂਡ ਕਟਾਏ।
ਬ.ਨਾ ਪੰ:੬੧-੧੦੦

ਪਹਿਲੀ ਲੜਾਈ ਜੋ ਫਤੇ ਸ਼ਾਹ ਨਾਲ ਹੋਈ ਸੀ ਉਸਦਾ ਕੀ ਕਾਰਨ ਸੀ ?

ਫਤੇ ਸ਼ਾਹ ਕੋਪਾ ਤਬ ਰਾਜਾ। ਲੋਹ ਪਰਾ ਹਮਸੋ ਬਿਨੁ ਕਾਜਾ। ਬ.ਨਾ ਪੰ:੭੭-੩

ਕਿਸ ਕਾਰਨ ਲਿਖਿਆ ਗਿਆ ਹੈ ਜੀ ਚੰਡੀ ਚਰਿਤ੍ਰ ?

ਚੰਡੀ ਚਰਿਤ੍ਰ ਕਵਿੱਤਨ ਮੈ ਬਰਨਿਓ ਸਭ ਹੀ ਰਸਰੁਦ੍ਰ ਮਈ ਹੈ। ਏਕ ਤ ਏਕ ਰਸਾਲ ਭਇਓ ਨਖ ਤੇ ਸਿਖ ਲਉ ਉਪਮਾ ਸੁ ਨਈ ਹੈ। ਕਉਤਕ ਹੇਤੁ ਕਰੀ ਕਵਿ ਨੇ ਸਤਿਸਯ ਕੀ ਕਥਾ ਇਹ ਪੂਰੀ ਭਈ ਹੈ। ਜਾਂਹਿ ਨਮਿੱਤ ਪੜ੍ਹੈ ਸੁਨਿ ਹੈ ਨਰ ਸੋ ਨਿਸਚੈ ਕਰਿ ਤਾਹਿ ਦਈ ਹੈ। ਚੰ.ਚ ਪੰ:੧੨੭-੨੩੧

ਚੌਵੀ ਅਵਤਾਰਾਂ ਦੀ ਕਥਾ ਕਿਸਦੀ ਕ੍ਰਿਪਾ ਨਾਲ ਲਿਖੀ ਹੈ ਜੀ ?

ਨਗਰ ਪਾਂਵਟਾ ਮੋ ਤੁਮੇ ਰਚਿਯੋ ਗ੍ਰੰਥ ਸੁਧਾਰਿ।...ਖੜਗਪਾਣਿ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰ। ਭੂਲਿ ਹੋਇ ਜਹ ਤਹ ਸੁਕਬਿ ਪੜਿਅਹੁ ਸਭੈ ਸੁਧਾਰਿ। ਕ੍ਰਿ.ਅ ਪੰ:੪੯੬-੯੬੪

ਭਗਵਤ ਪੁਰਾਣ ਦੇ ਦਸਵੇਂ ਸਕੰਧ ਦੀ ਕਥਾ ਲਿਖਣ ਦੀ ਕੀ ਲਾਲਸਾ ਸੀ ?

ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ। ਅਵਰ ਬਾਸਨਾ ਨਾਂਹਿ ਪ੍ਰਭ ਧਰਮ-ਜੁੱਧ ਕੇ ਚਾਇ। ਕ੍ਰਿ.ਅ ਪੰ:੭੬੮-੨੪੯੧

ਜਗਤ ਨੂੰ ਕਿਸ ਰੰਗ ਵਿਚ ਰੰਗਣਾ ਚਾਹੁੰਦੇ ਹੋ ਜੀ ?

ਕਲਿਜੁਗ ਚੜ੍ਹਯੋ ਅਸੰਭ, ਜਗਤ ਕਵਨ ਬਿਧਿ ਬਾਚ ਹੈ। ਰੰਗਹੁ ਏਕਹਿ ਰੰਗਿ, ਤਬ ਛੁਟਿ ਹੈਂ ਕਲਿ ਕਾਲ ਤੇ। ਨਿਹਕਲੰਕ ਅਵਤਾਰ ਪੰ: ੮੧੨-੧੧੮

ਭਵਜਲ ਵਿਚੋਂ ਉਧਾਰ ਕਿਸ ਤਰ੍ਹਾਂ ਹੋਵੇਗਾ ਜੀ ?

ਜੋ ਚਹੈ ਦੇਹ ਉਧਾਰੁ। ਸੋ ਜਾਨੈ ਏਕੰਕਾਰ। ਉਪ ਅਵਤਾਰ ਬ੍ਰਹਮਾ ਪੰ:੮੬੫-੧੭

ਅਗਲੀ ਦਰਗਾਹ ਵਿਚ ਨਾਲ ਕੀ ਜਾਵੇਗਾ ਜੀ ?

ਰਾਜ ਕੇ ਸਾਜ ਕੋ ਕਉਨ ਗੁਮਾਨ ਨਿਦਾਨ ਜੁ ਆਪਨ ਸੰਗ ਨ ਜੈ ਹੈ। ਭਉਨ ਭੰਡਾਰ ਭਰੇ ਘਰ ਬਾਰ ਸੁ ਏਕ ਹੀ ਬਾਰ ਬਿਗਾਨ ਕਹੈ ਹੈ। ਪੁਤ੍ਰ ਕਲਤ੍ਰ ਸੁ ਮਿੱਤ੍ਰ ਸਖਾ ਕੋਈ ਅੰਤਿ ਸਮੈ ਤੁਹਿ ਸਾਥ ਨ ਦੈ ਹੈ। ਚੇਤ ਰੇ ਚੇਤ ਅਚੇਤ ਮਹਾਂਪਸੁ ਸੰਗ ਬੀਯੋ ਸੌ ਭੀ ਸੰਗ ਨ ਜੈਹੈ।

ਰੁਦ੍ਰ ਅਵਤਾਰ ਪੰ:੯੯੮-੧੬੧

ਜਗਤ ਵਿਚੋਂ ਕੀ ਦੂਰ ਕਰਨਾ ਚਾਹੁੰਦੇ ਹੋ ? ਜਗਤ ਨੂੰ ਕਿਹੋ ਜਿਹਾ ਦੇਖਣਾ ਚਾਹੁੰਦੇ ਹੋ ਜੀ ?

ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁੱਧ ਬਿਚਾਰੈ। ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜ੍ਹੈ ਭਵਸਾਗਰ ਤਾਰੈ। ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉਂ ਉਜੀਆਰੈ। ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ।

ਕ੍ਰਿ.ਅ ਪੰ:੭੯੮-੨੪੯੨

ਤੁਹਾਡੀਆਂ ਲਿਖਤਾਂ ਪੜ੍ਹਨ ਦਾ ਕੀ ਲਾਭ ਹੋਵੇਗਾ ?

ਪੜ੍ਹੈ ਯਾਹਿ ਬਿਦਯਾਰਥੀ ਬਿਦਯਾਹੇਤੰ। ਲਹੈ ਸਰਬ ਸ਼ਾਸਤ੍ਰਾਨ ਕੋ ਮਦ ਚੇਤੰ।

ਚੰ.ਚ (ਦੂਜਾ) ਪੰ:੧੫੩-੨੬੧

ਕੁਕਰਮ ਕਰਨ ਵੇਲੇ ਕੌਣ ਵਰਜਦਾ ਹੈ ਜੀ ?

ਬਿਨੁ ਇਕ ਬਿਬੇਕ ਸੁਨੋਹੋ ਨ੍ਰਿਪਤਿ ਅਉਰ ਦੂਸਰ ਕੋ ਹਟਕ ਹੈ। ਰੁ.ਅ ਪੰ:੯੯੦-੧੭੩

ਗਿਆਨ ਕਦੋਂ ਤੱਕ ਵਰਜਦਾ ਰਹੇਗਾ ਜੀ ?

ਮੇਰ ਪੰਖ ਕਰਿ ਉਡੇ ਸਰਬ ਸਾਇਰ ਜਲ ਸੁਕੈ। ਕੋਲ ਦਾੜ੍ਹ ਕੜਮੁੜੈ ਸਿਮਟਿ ਫਨੀਯਰ ਫਣ ਫਟੈ। ਉਲਟਿ ਜਾਨ੍ਹਵੀ ਬਹੈ ਸੱਤ ਹਰੀਚੰਦੋ ਹੱਟੈ। ਸੰਸਾਰ ਉਲੱਟ ਪੁਲੱਟ ਹ੍ਵੈ ਧਸਕਿ ਧਉਲ ਧਰਣੀ ਫਟੈ। ਸੁਨਿ ਨ੍ਰਿਪ ਅਬਿਬੇਕ ਸੁ ਬਿਬੇਕ ਭਟਿ ਤੱਦਪਿ ਨ ਲਟਿ ਸੰਜਮ ਹਟੈ।

ਰੁ.ਅ ਪੰ:੧੦੧੬-੩੨੪

ਸੁਰਤ ਸੰਭਾਲਣ ਮਗਰੋਂ ਤੁਹਾਡੇ ਲਈ ਗੁਰੂ ਜੀ ਦਾ ਕੀ ਉਪਦੇਸ਼ ਸੀ ?

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।...ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ। ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ।...ਗੁਰ ਜਬ ਤੇ ਮੁਹਿ ਕਹਯੋ ਇਹੈ ਪ੍ਰਨ ਲਯੋ ਸੁ ਧਾਰੈ। ਹੇ ਪਰ ਧਨ ਪਾਹਨ ਤੁੱਲਿ ਤ੍ਰਿਯਾ ਪਰ ਮਾਤ ਹਮਾਰੈ। ਚਰਿਤ੍ਰ ਨੰ:੨੧

ਸਟੀਕ ਪੋਥੀ ਛੇਵੀਂ ਪੰ:੧੦੯ (ਪੰ.ਨਰੈਣ ਸਿੰਘ ਜੀ ਗਿਆਨੀ ਮੁਜੰਗਾਂ ਵਾਲੇ)

ਸਰਬਗੁਣ ਸੰਪੰਨ ਦਸਮੇਸ਼ ਪਿਤਾ ਜੀਓ 'ਚਰਿਤ੍ਰੋ-ਪਾਖਯਾਨ' ਜਿਸ ਨੂੰ ਆਮ ਕਰਕੇ 'ਤ੍ਰਿਯਾ-ਚਰਿਤ੍ਰ' ਹੀ ਕਿਹਾ ਜਾਂਦਾ ਹੈ, ਉਸਦੇ ਲਿਖਣ ਦਾ ਕਾਰਨ ਸਮਝਾਉ ਜੀ।

ਚੌਪਈ ਛੰਦ ਵਿਚ ਲਿਖੇ ਇਸ ਗ੍ਰੰਥ ਦੀਆਂ ਕਥਾਵਾਂ ਵਿਚ ਇਸਤ੍ਰੀ-ਪੁਰਖ ਦੀਆਂ ਭੇਦ

ਭਰੀਆਂ ਰਮਜ਼ਾਂ, ਗੁਪਤ-ਚਾਲਾਂ ਤੇ ਚਲਾਕੀਆਂ ਅਤੇ ਸਮਾਜ ਵਿਚ ਚੱਲ ਰਹੇ ਛਲ-ਕਪਟ ਤੋਂ ਜਾਣੂ ਕਰਵਾਕੇ ਜੀਵ ਨੂੰ ਸੁਚੇਤ ਰਹਿਣ ਤੇ ਆਪਾ ਸੰਭਾਲਣ ਦੀ ਪ੍ਰੇਰਣਾ ਕੀਤੀ ਹੋਈ ਹੈ। ਜੋ ਮਨੁੱਖ ਇਨ੍ਹਾਂ ਛਲ-ਕਪਟ ਦੇ ਵਿਸ਼ਿਆਂ ਬਾਰੇ ਡਰਦਾ, ਸੰਗਦਾ, ਝਿਜਕਦਾ, ਜਾਂ ਕਿਸੇ ਕਾਰਣ ਬੋਲਦਾ ਨਹੀਂ, ਭਾਵ ਗੁੰਗਾ ਹੈ, ਉਹ ਵੀ ਇਸ 'ਸ੍ਰੀ ਚਰਿਤ੍ਰ-ਪਾਖਯਾਨ' ਗ੍ਰੰਥ ਨੂੰ ਪੜ੍ਹ/ਸੁਣ ਕੇ ਇਸ ਹੋ ਰਹੀ ਆਚਰਣਹੀਣਤਾ ਵਿਰੁੱਧ ਬੋਲਣਾ ਸ਼ੁਰੂ ਕਰ ਦੇਵੇਗਾ। ਉੱਚੇ ਸੁੱਚੇ ਆਚਰਣ ਦੇ ਰਸਤੇ ਤੋਂ ਭੁੱਲਿਆ ਹੋਇਆ (ਮੂੜ/ਮੂਰਖ) ਵੀ ਜੇਕਰ ਇਸ ਗ੍ਰੰਥ ਦੇ ਚਰਿਤ੍ਰਾਂ ਨੂੰ ਧਿਆਨ ਨਾਲ ਸੁਣ/ਪੜ੍ਹ ਲਵੇ ਤਾਂ ਉਹ ਆਚਰਣਹੀਣਤਾ ਵੱਲ ਲੈਜਾਣ ਵਾਲੇ ਛਲ ਕਪਟਾਂ ਤੋਂ ਸਾਵਧਾਨ ਹੋ ਜਾਵੇਗਾ। ਜੋ ਕੋਈ ਇਸ ਗ੍ਰੰਥ ਦੇ ਚੋਪਈ ਛੰਦਾਂ ਵਿਚ ਦਿੱਤੇ ਚਰਿਤ੍ਰਾਂ ਨੂੰ ਇਕ ਵਾਰ ਕਥਨ ਕਰਦਾ ਹੈ, ਤਾਂ ਨਿਸਚੈ ਹੀ ਇਨ੍ਹਾਂ ਛਲ-ਕਪਟਾਂ, ਚਲਾਕੀਆਂ, ਰਮਜ਼ਾਂ ਅਤੇ ਆਚਰਣਹੀਣਤਾ ਤੋਂ ਪੈਦਾ ਹੋਣ ਵਾਲੇ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਜਿਸ ਨਾਲ ਦੁੱਖ, ਦਰਦ, ਭਉ ਉਸ ਜੀਵ ਨੂੰ ਨਹੀਂ ਲੱਗਦੇ।

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ। ਸੁਨੈ ਮੂੜ੍ਹ ਚਿਤ ਲਾਇ ਚਤੁਰਤਾ ਆਵਈ। ਦੂਖ ਦਰਦ ਭਉ ਨਿਕਟ ਨ ਤਿਨ ਨਰ ਕੇ ਰਹੈ। ਹੋ ਜੋ ਯਾਕੀ ਇਕ ਬਾਰ ਚੌਪਈ ਕੋ ਕਹੈ।

ਚਰਿਤ੍ਰੋ ਪਾਖਯਾਨ ਦਸਮ-ਗ੍ਰੰਥ ਪੰ:੧੩੯੯-੪੦੪

ਨੋਟ:-ਸ਼ਬਦ 'ਚੋਪਈ' ਤੋਂ ਭਾਵ ਚੋਪਈ ਛੰਦ ਵਿਚ ਬਿਆਨ ਕੀਤੇ 'ਸਮੁਚੇ ਚਰਿਤ੍ਰੋ-ਪਾਖਯਾਨ' ਤੋਂ ਹੈ। ਇਸਦਾ ਅਰਥ ਕੇਵਲ 'ਕਬਿਯੋਬਾਚ ਬੇਨਤੀ॥ ਚੋਪਈ' ਰਚਨਾ ਨਹੀਂ ਹੈ।

ਤੁਹਾਡੇ ਸਾਜੇ ਹੋਏ ਖਾਲਸੇ ਦੀ ਰੂਪ-ਰੇਖਾ ਕਿਸ ਤਰ੍ਹਾਂ ਦੀ ਹੈ ਜੀ ?

ਜਾਗਤਿ ਜੋਤਿ ਜਪੈ ਨਿਸਿ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ। ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ। ਤੀਰਥ ਦਾਨ ਦਯਾ ਤਪ ਸੰਜਮ ਏਕੁ ਬਿਨਾਂ ਨਹਿ ਏਕ ਪਛਾਨੈ। ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਿਸ ਤਾਹਿ ਨ ਖਾਲਿਸ ਜਾਨੈ। ਅਸਫੋਟਕ ਕਬਿੱਤ ਪੰ:1235-57

(ਪੰਨਾ ਨੰਬਰ, ਸ਼ਬਦਾਰਥ ਦਸਮ-ਗ੍ਰੰਥ ਸਾਹਿਬ, ਪਬਲੀਕੇਸ਼ਨ ਬਿਊਰੋ, ਪੰ. ਯੂ. ਪਟਿਆਲਾ ਵੱਲੋਂ ਪ੍ਰਕਾਸ਼ਤ ਪੋਥੀਆਂ ਵਾਲੇ ਹਨ)

ਬ.ਨਾ-ਬਚਿਤ੍ਰ ਨਾਟਕ, ਉ.ਅ-ਉਪ ਅਵਤਾਰ, ਗਿ.ਪ੍ਰ-ਗਿਆਨ ਪ੍ਰਬੋਧ, ਅ.ਉ-ਅਕਾਲ ਉਸਤਤਿ, ਰੁ.ਅ-ਰੁਦ੍ਰ ਅਵਤਾਰ, ਚੰ.ਚ-ਚੰਡੀ ਚਰਿਤ੍ਰ, ਨਿ.ਅ-ਨਿਹਕਲੰਕ ਅਵਤਾਰ, ਰਾ.ਅ-ਰਾਮਾਵਤਾਰ, ਕ੍ਰਿ.ਅ-ਕ੍ਰਿਸ਼ਨਾਵਤਾਰ, ਚ.ਪਾ-ਚਰਿਤ੍ਰੋਪਾਖਯਾਨ

ੴ ਵਾਹਿਗੁਰੂ ਜੀ ਕੀ ਫ਼ਤਹਿ॥

# ਸ੍ਰੀ ਦਸਮ ਗ੍ਰੰਥ ਫ਼ਿਲਾਸਫ਼ੀ

ਜਿਹੜੇ ਲੋਕ ਦਸਮ-ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਦਸਮੇਸ਼-ਕ੍ਰਿਤ ਨਹੀਂ ਮੰਨਦੇ, ਉਹ ਸਿੱਖ ਹੋਣ ਤੋਂ ਇਨਕਾਰੀ ਹਨ। ਦਸਮ ਗ੍ਰੰਥ ਉੱਤੇ ਹਮਲਾ, ਗੁਰੂ ਗ੍ਰੰਥ ਸਾਹਿਬ ਉੱਤੇ ਹਮਲਾ ਹੈ। ਵਾਰ ਸ੍ਰੀ ਭਗੌਤੀ ਜੀ ਕੀ ਪਹਿਲੀ ਪੌੜੀ ਹੀ ਪ੍ਰਚਲਤ ਅਰਦਾਸ ਦਾ ਮੂਲ ਹੈ। ਚਰਿਤ੍ਰੋ ਪਾਖਯਾਨ ਦੇ ੪੦੫ ਨੰਬਰ ਚਰਿਤ੍ਰ ਵਿਚ ਕਬਿਯੋ ਬਾਚ ਬੇਨਤੀ ਚੌਪਈ ਹੈ, ਜੋ ਅੰਮ੍ਰਿਤ ਪ੍ਰਚਾਰ ਅਤੇ ਨਿਤਨੇਮ ਵਿਚ 300 ਸੌ ਸਾਲ ਤੋਂ ਚਲੀ ਆਉਂਦੀ ਹੈ। ਜਿਹੜੇ ਵਿਦਵਾਨ ਦਸਮ ਗ੍ਰੰਥ ਨੂੰ ਨਹੀਂ ਮੰਨਦੇ, ਉਹ ਨਾ ਅੰਮ੍ਰਿਤ ਸੰਸਕਾਰ ਨੂੰ ਮੰਨਦੇ ਹਨ, ਨਾ ਅਰਦਾਸ ਨੂੰ ਮੰਨਦੇ ਹਨ। ਉਹ ਗੁਰਮਤਿ ਰਹਿਣੀ ਤੋਂ ਹਜ਼ਾਰਾਂ ਕੋਹਾਂ ਦੂਰ ਹਨ। ਉਹ ਕੇਵਲ ਮਨ ਮੱਤੀਏ ਹੀ ਨਹੀਂ, ਸਗੋਂ ਗੁਰੂ ਪੰਥ ਨਿੰਦਕ ਵੀ ਹਨ। ਉਨ੍ਹਾਂ ਨੂੰ ਸਿੱਖ ਸਮਝਣਾ ਜਾਂ ਸਿੱਖਾਂ ਦੇ ਕਿਸੇ ਕਾਰਜ ਵਿਚ ਜਾਂ ਵਿਚਾਰਾਂ ਵਿਚ ਸ਼ਾਮਲ ਕਰਨਾ, ਗੁਰੂ ਪੰਥ ਨਾਲ ਧ੍ਰੋਹ ਕਰਨ ਬਰਾਬਰ ਹੈ। ਕੋਈ ਵੀ ਸਿੱਖ ਜੋ ਇਕ ਅਕਾਲ ਉੱਤੇ ਭਰੋਸਾ ਰੱਖਦਾ ਹੈ, ਗ੍ਰੰਥ ਪੰਥ ਨੂੰ ਆਪਣਾ ਇਸ਼ਟ ਮੰਨਦਾ ਹੈ, ਉਹ ਕੋਈ ਅਜਿਹਾ ਕਰਮ ਨਹੀਂ ਕਰ ਸਕਦਾ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੁਰਗਾ, ਰਾਮ ਚੰਦਰ ਤੇ ਕ੍ਰਿਸ਼ਨ ਨੂੰ ਅਕਾਲ ਨਹੀਂ ਮੰਨਿਆਂ, ਪਰ ਅਕਾਲੀ ਸ਼ਕਤੀ ਤੋਂ ਉਹ ਬਾਹਰ ਵੀ ਨਹੀਂ। ਅਕਾਲ ਤੋਂ ਸ਼ਕਤੀ ਲੈਕੇ ਉਨ੍ਹਾਂ ਨੂੰ ਵਿਸ਼ੇਸ਼ ਧਰਮ ਚਲਾਉਣ ਦੇ ਅਤੇ ਨੇਕੀ ਦੇ ਪ੍ਰਤੀਕ ਮੰਨ ਕੇ ਉਨ੍ਹਾਂ ਦੀਆਂ ਪ੍ਰਚਲਤ ਕਥਾ ਕਹਾਣੀਆਂ ਨੂੰ ਕੇਵਲ ਗਿਆਨ ਦੇ ਵਾਧੇ ਲਈ ਅਤੇ ਪ੍ਰਚਾਰ ਲਈ ਵਰਤਿਆ ਹੈ। ਦਸਮੇਸ਼ ਜੀ ਦਾ ਫੁਰਮਾਨ ਹੈ— *ਤੈਂ ਹੀ ਦੁਰਗਾ ਸਾਜਕੇ ਦੈਂਤਾਂ ਦਾ ਨਾਸ਼ ਕਰਾਇਆ॥ ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਿਸਿਰ ਘਾਇਆ॥ ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸ ਕੇਸੀਂ ਪਕੜਿ ਗਿਰਾਇਆ॥ ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨ ਤਾਇਆ॥ ਕਿਨੈ ਤੇਰਾ ਅੰਤੁ ਨ ਪਾਇਆ॥* (ਵਾਰ ਦੁਰਗਾ ਕੀ) ਸਪੱਸ਼ਟ ਹੈ ਕਿ ਦੁਰਗਾ, ਰਾਮ ਅਤੇ ਕ੍ਰਿਸ਼ਨ ਅਕਾਲ ਪੁਰਖ ਦੀ ਅਗੰਮ ਅਤੇ ਅਥਾਹ ਸ਼ਕਤੀ ਵਿਚੋਂ ਅੰਸ਼ ਮਾਤ੍ਰ ਹਨ। ਅੱਗੇ ਫਿਰ ਕਲਗੀਧਰ ਜੀ ਲਿਖਦੇ ਹਨ:- *ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ॥ ਕਿਸ਼ਨ ਬਿਸ਼ਨ ਕਬਹੂੰ ਨਾ ਧਿਆਊਂ॥ ਕਾਨ ਸੁਨੇ ਪਹਿਚਾਨ ਨ ਤਿਨ ਸੋ॥...(ਕ੍ਰਿਸ਼ਨਾਵਤਾਰ)* ਇਸਦੇ ਹੁੰਦਿਆਂ ਗੁਰੂ ਮਹਾਰਾਜ ਨੂੰ ਕਹਿਣਾ ਕਿ ਉਹ ਦੇਵੀ ਪੂਜ ਸਨ, ਜਾਂ ਰਾਮ ਚੰਦਰ ਅਤੇ ਕ੍ਰਿਸ਼ਨ ਨੂੰ ਆਪਣਾ ਇਸ਼ਟ ਮੰਨਦੇ ਸਨ, ਨਵੇਂ ਜੰਮੇ ਵਿਦਵਾਨਾਂ ਦੀ ਸਿੱਖਾਂ ਵਿਚ

ਭੁਲੇਖਾ ਪਾਊ ਕਰਤੂਤ ਹੈ। ਕੀ ਇਨ੍ਹਾਂ ਅਨਜਾਣ ਵਿਦਵਾਨਾਂ ਦੇ ਮਗਰ ਲੱਗ ਕੇ ਹਰਨਾਖਸ਼ ਤੇ ਪ੍ਰਹਿਲਾਦ ਦੀ ਕਥਾ ਫ਼ਰਜ਼ੀ ਸਮਝੀ ਜਾਵੇ? "ਥੰਮ ਪਾੜ ਕੇ ਕੋਈ ਸ਼ਕਤੀ ਮਨੁੱਖ ਤੇ ਸ਼ੇਰ ਦੇ ਰੂਪ ਵਿਚ ਪ੍ਰਗਟ ਨਹੀਂ ਹੋ ਸਕਦੀ?" ਅਜਿਹੀਆਂ ਬੇਹੂਦਾ ਦਲੀਲਾਂ ਪੁਰਾਣਕ ਕਥਾ ਕਹਾਣੀਆਂ ਤੋਂ ਗਿਆਨ ਲੈਣ ਦੀ ਥਾਂ, ਕਹਾਣੀ ਦੀ ਚੀਰ-ਫਾੜ ਕਰਕੇ ਉਹ ਸਿਧਾਂਤ ਨੂੰ ਨਾ ਸਮਝਦੇ ਹੋਏ, ਗੁਰਬਾਣੀ ਦਾ ਖੰਡਨ ਕਰ ਰਹੇ ਹਨ।

ਗੁਰਮਤ ਵਿਚ ਗੁਪਤ ਸ਼ਕਤੀ ਦੇ ਪ੍ਰਗਟ ਹੋਣ ਨੂੰ ਭਾਵ ਨਿਰਾਕਾਰ ਤੋਂ ਆਕਾਰ ਨੂੰ ਅਵਤਾਰ ਆਖਿਆ ਗਿਆ ਹੈ। ਏਕ ਤੋਂ ਅਨੇਕ, ਨਿਰਗੁਣ ਤੋਂ ਸਰਗੁਣ ਹੋਣਾ ਅਕਾਲ ਪੁਰਖ ਦਾ ਅਵਤਾਰ ਹੀ ਤਾਂ ਹੈ, ਜੋ ਵਾਸਤਵ ਵਿਚ ਇਕੋ ਹੀ ਹੈ। ਗੁਪਤ ਪ੍ਰਗਟ ਹੋਣ ਦੇ ਇਸ ਸਿਧਾਂਤ ਨੂੰ ਗੁਰਮਤ ਵਿਚ 'ਸਿਵ ਸਕਤੀ ਦਾ ਖੇਲ ਮੇਲ ਪਰਕਿਰਤ ਪੁਜਾਰਾ' ਆਖਿਆ ਗਿਆ ਹੈ। ਉਸ ਦਾ ਅੰਸ਼ ਮਾਤ੍ਰ 'ਪੰਚ ਤੱਤ ਪ੍ਰਵਾਣ ਕਰ ਫਟਮਾ ਕਰਤਾ ਆਪ ਸਮਾਇਆ', ਮਾਣਸ ਅਵਤਾਰ ਹੈ। ਪ੍ਰਕਿਰਤੀ ਨੂੰ ਕਾਲ ਪੁਰਖ ਦੀ ਦੇਹ ਆਖਿਆ ਗਿਆ ਹੈ। ਸ੍ਰੀ ਮੁਖ ਵਾਕ ਪਾ:੧੦:- *ਕਾਲਿ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ॥ ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕੋਟਿ ਜਲੇਸ॥* (ਬਿਸਨ ਅਵਤਾਰ ਕਥਨੰ) ਬ੍ਰਹਮਾ, ਬਿਸਨ, ਮਹੇਸ ਇਕ ਅਕਾਲੀ ਗੁਰ ਦੇ ਕਿਵੇਂ ਅਨੇਕ ਵੇਸ ਹਨ? ਸਮਝਣ ਦੀ ਲੋੜ ਹੈ। ਜਿਹੜੇ ਵਿਦਵਾਨ ਅਵਤਾਰ ਪ੍ਰਥਾ ਤੋਂ ਇਨਕਾਰੀ ਹਨ, ਕੀ ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਇਨ੍ਹਾਂ ਸ਼ਬਦਾਂ ਦਾ ਖੰਡਨ ਨਹੀਂ ਕਰਦੇ ਹਨ ? :- *ਸੁੰਨਹੁ ਉਪਜੇ ਦਸ ਅਵਤਾਰਾ॥ ਸ੍ਰਿਸਟਿ ਉਪਾਇ ਕੀਆ ਪਾਸਾਰਾ॥ ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ॥* ਮਾਰੂ ਸੋਲਹੇ ਮ:੧ ਪੰ:੧੦੩੭ ਤਥਾ :- *ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥ ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ॥* ਆਸਾ ਮ:੩ ਪੰ:੪੨੨ ਤਥਾ:- *ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥* ਰਾਮਕਲੀ ਮ:੫ ਪੰ:੮੯੪ ਸਪੱਸ਼ਟ ਹੈ ਕਿ ਅਵਤਾਰ ਪ੍ਰਥਾ ਨੂੰ ਮੰਨਿਆਂ ਗਿਆ ਹੈ। ਸਿਧਾਂਤ ਸਮਝਣ ਦੇ ਥਾਂ ਅਵਤਾਰ ਸ਼ਬਦ ਨੂੰ ਹੀ ਨਫ਼ਰਤ ਕਰਨ ਦੀ ਉਲਾਰੂ ਮਨਮੱਤੀ ਸੋਚ ਵਰਤ ਕੇ ਗੁਰੂ ਪੰਥ ਦੇ ਸਿਧਾਂਤ ਨੂੰ ਨਾ ਸਮਝਣ ਵਾਲੇ ਮੂਰਖ ਵਿਦਵਾਨਾਂ ਬਾਰੇ ਹੀ ਦਸਮੇਸ਼ ਜੀ ਲਿਖਦੇ ਹਨ:-*ਭਿੰਨ ਭਿੰਨ ਸਭਹੂੰ ਕਰਿ ਜਾਨਾ॥ ਏਕ ਰੂਪ ਕਿਨਹੂੰ ਪਹਿਚਾਨਾ॥ ਜਿਨ ਜਾਨਾ ਤਿਨ ਹੀ ਸਿਧਿ ਪਾਈ॥ ਬਿਨੁ ਸਮਝੇ ਸਿਧਿ ਹਾਥਿ ਨ ਆਈ॥* (ਬਚਿਤ੍ਰ ਨਾਟਕ) *'ਸਾਧਨ ਲਖਾ ਮੂੜ ਨਹੀਂ ਪਾਇਯੋ'॥* ਮੂੜ ਭਾਵ ਮੂਰਖ ਮਨਮੱਤੀ ਪਦਾਰਥ ਵਾਦੀ, ਗਿਆਨ ਨੂੰ ਛੱਡ ਕੇ ਅਕਾਰ ਨੂੰ ਗੁਰੂ ਮੰਨਣ ਅਤੇ ਗੁਰੂ ਗੱਦੀਆਂ ਦੇ ਚੱਕਰ ਵਿਚ ਪੈਕੇ ਗੁਰੂ ਪੰਥ ਵਿਚ ਵੰਡੀਆਂ ਪਾਉਣ ਵਾਲੇ ਇਸ ਪ੍ਰਮਾਰਥ ਦੇ ਭੇਦ ਨੂੰ ਨਹੀਂ ਸਮਝ ਸਕਦੇ। ਕੇਵਲ ਗੁਰਮੁਖ ਹੋਕੇ ਹੀ ਦਸਮ ਗ੍ਰੰਥ ਦੇ ਪ੍ਰਮਾਰਥ ਭੇਦ ਨੂੰ ਸਮਝਿਆ ਜਾ ਸਕਦਾ ਹੈ।

ਸਮੇਂ ਦੀ ਸਭ ਤੋਂ ਵੱਡੀ ਲੋੜ ਹੈ, ਕਿ ਸਿੱਖੀ ਜੀਵਣ ਵਾਲੇ ਸਿੱਖ ਵਿਦਵਾਨਾਂ ਦੀ ਇਕ ਸੁਪਰੀਮ ਕੌਂਸਲ ਬਣਾਈ ਜਾਵੇ। ਉਸ ਵਿਚ, ਕਿਸੇ ਸਰਕਾਰੀ ਜਾਂ ਨੀਮ ਸਰਕਾਰੀ

ਅਦਾਰੇ ਦੇ ਕਿਸੇ ਮੁਲਾਜ਼ਮ ਨੂੰ ਸ਼ਾਮਲ ਨਾ ਕੀਤਾ ਜਾਵੇ, ਤੇ ਨਾ ਹੀ ਕਿਸੇ ਸਰਕਾਰੀ ਜਾਂ ਨੀਮ ਸਰਕਾਰੀ ਅਦਾਰੇ ਵੱਲੋਂ ਸਨਮਾਨ ਪ੍ਰਾਪਤ ਕਰਨ ਵਾਲੇ ਜਾਂ ਝੋਲੀ ਚੁੱਕ ਤੇ ਧੜੇਬਾਜ਼ ਵਿਦਵਾਨਾਂ ਨੂੰ ਸ਼ਾਮਲ ਕੀਤਾ ਜਾਵੇ। ਕਮਿਊਨਿਸਟ ਤੇ ਕਾਂਗਰਸੀ ਅਤੇ ਸਾਧਾਂ ਸੰਤਾਂ ਜਾਂ ਕਿਸੇ ਸੰਪ੍ਰਦਾਇ ਤੋਂ ਪ੍ਰਭਾਵਤ ਵਿਦਵਾਨਾਂ ਤੋਂ ਰਹਿਤ, ਨਿਰੋਲ ਪੰਥਕ ਸੋਚ ਵਾਲੇ ਵਿਦਵਾਨਾਂ ਦੀ ਇਹ ਕੌਂਸਲ ਹਰ ਪ੍ਰਕਾਰ ਦੇ ਸਿੱਖੀ ਬਾਰੇ ਛਪੇ ਸਾਹਿਤ ਦੀ ਪੜਚੋਲ ਕਰਕੇ ਐਂਟੀ ਸਿੱਖ ਸਾਹਿਤ ਨੂੰ ਜ਼ਬਤ ਕਰਨ ਲਈ ਪੰਥ ਦੀ ਆਵਾਜ਼ ਬੁਲੰਦ ਕਰੇ ਅਤੇ ਅੱਗੋਂ ਸਿੱਖ ਮੱਤ ਬਾਰੇ ਲਿਖਣ ਲਈ ਵਿਦਵਾਨਾਂ, ਲਿਖਾਰੀਆਂ ਤੇ ਬੁਲਾਰਿਆਂ ਲਈ ਕੋਡ ਆਫ ਕੰਡਕਟ ਤਿਆਰ ਕਰਕੇ ਸੇਧ ਦੇਵੇ।

ਜਿਹੜਾ ਤੱਤ ਵਸਤੂ ਨੂੰ ਛੱਡ ਕੇ ਅਲੰਕਾਰਾਂ ਨੂੰ ਫੜ੍ਹੀ ਬੈਠਾ ਹੈ, ਉਸਦੀ ਦ੍ਰਿਸ਼ਟੀ ਖੂਹ ਦੇ ਡੱਡੂ ਤੋਂ ਵੀ ਸੀਮਤ ਹੈ। ਜਿਸਨੂੰ ਦੇਵ ਲੋਕ ਦਾ ਗਿਆਨ ਹੀ ਨਹੀਂ, ਜਿਸਨੂੰ ਉਕਾ ਹੀ ਨਹੀਂ ਪਤਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਨਾਟਕ ਕਿਉਂ ਰਚਿਆ? ਨਾ ਉਸਨੇ ਇਸ ਨੂੰ ਸਮਝਣ ਦਾ ਯਤਨ ਕੀਤਾ ਹੈ, ਸਗੋਂ ਉਲਟਾ ਪੁੱਠੀ ਸੋਚ ਅਨੁਸਾਰ ਇਸ ਨੂੰ ਪਰਖਣ ਦਾ ਯਤਨ ਕੀਤਾ ਹੈ, ਜਿਸ ਪਾਸ ਗੁਰਮੱਤ ਦੀ ਕਸਵੱਟੀ ਹੀ ਨਹੀਂ, ਉਸਦੀ ਹਿਮਾਇਤ ਕਰਕੇ ਕਿਸੇ ਨੂੰ ਵੀ ਆਪਣੀ ਅਕਲ ਦਾ ਦਿਵਾਲਾ ਨਹੀਂ ਕੱਢਣਾ ਚਾਹੀਦਾ। ਜਿਸਨੇ ਵੀ ਬਚਿਤਰ ਨਾਟਕ ਨੂੰ ਝੁਠਲਾਉਣ ਲਈ ਪੰਜਾਂ ਤੱਤਾਂ ਵਿਚ ਵਿਚਰਦੇ ਜੀਵ ਦੀ ਰਜ, ਤਮ ਵਾਲੀ ਬੁੱਧੀ ਨੂੰ ਵਰਤਿਆ ਹੈ, ਨਾ ਉਹ ਸਤੋ ਗੁਣ ਵੱਲ ਤੁਰਿਆ ਹੈ ਤੇ ਨਾ ਉਨਮਨ ਅਵਸਥਾ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਰਚੀ ਬਾਣੀ ਨੂੰ ਸਮਝਣ ਦਾ ਯਤਨ ਕੀਤਾ ਹੈ। ਉਸਨੇ ਹੱਡ ਚੰਮ ਦੀਆਂ ਵਲਗਣਾਂ ਵਾਲੇ ਮਾਰਕਸਵਾਦੀ ਦ੍ਰਿਸ਼ਟੀ ਕੋਣ ਤੋਂ ਬਚਿਤਰ ਨਾਟਕ ਨੂੰ ਪਰਖਣ ਦਾ ਯਤਨ ਕੀਤਾ ਹੈ, ਇਸ ਤਰ੍ਹਾਂ ਉਹ ਨਾਸਤਕਤਾ ਦੇ ਹਨੇਰੇ ਵਿਚ ਟੱਕਰਾਂ ਮਾਰਦਾ ਹੋਇਆ, ਹਨੇਰੇ ਵਿਚ ਹੀ ਗੁਆਚ ਗਿਆ।

ਬਚਿਤਰ ਨਾਟਕ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਵੇਦਾਂ, ਸ਼ਾਸਤਰਾਂ, ਸਿਮਰਤੀਆਂ ਤੇ ਪੁਰਾਣਕ ਮੱਤਾਂ ਦੇ ਮੰਨਣ ਵਾਲਿਆਂ ਨੂੰ ਕੁਰਾਹੇ ਪਏ ਹੋਏ ਦੱਸਿਆ ਹੈ। ਬ੍ਰਹਿਮਣ-ਵਾਦ ਦੇ ਮੂਲ ਧੁਰੇ ਸੰਨਿਆਸ, ਜਿਸ ਤੋਂ ਅੱਗੇ ਉਹ ਕੁੱਝ ਮੰਨਦੇ ਹੀ ਨਹੀਂ, ਅਤੇ ਜੋਗ ਮੱਤ ਦੀ ਗੁੰਝਲਦਾਰ ਕਿਰਿਆ ਦਾ ਵਿਰੋਧ ਕੀਤਾ ਹੈ। ਅਗਨੀ-ਪੂਜਾ, ਚੰਦ ਸੂਰਜ-ਪੂਜਾ, ਤੀਰਥਾਂ ਤੋਂ ਕਲਿਆਣ ਸਮਝਣੀ, ਪੱਥਰ-ਪੂਜਾ, ਰਾਮਾਨੰਦ ਬੈਰਾਗੀ ਤੇ ਹੋਰ ਪਖੰਡੀ ਭੇਖਧਾਰੀਆਂ ਦੇ ਪਖੰਡ ਨੂੰ ਬਚਿਤਰ ਨਾਟਕ ਗ੍ਰੰਥ ਵਿਚ ਕੁਰਾਹੇ ਪਏ ਹੋਏ ਦੱਸਿਆ ਹੈ। ਭੇਖ ਧਾਰਨਾ, ਜਟਾਧਾਰੀ ਸਾਧੂ ਬਣਨਾ, ਅੱਖਾਂ ਮੀਟ ਕੇ ਸਮਾਧੀ ਲਾਉਣੀ ਬ੍ਰਹਿਮਣੀ ਮੁੱਖ ਧਾਰਾ ਦੇ ਪ੍ਰਮੁੱਖ ਕਰਮ ਹਨ, ਜਿਨ੍ਹਾਂ ਦਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖੰਡਨ ਕੀਤਾ ਹੈ। ਇਸੇ ਤਰ੍ਹਾਂ ਬਚਿਤਰ ਨਾਟਕ ਗ੍ਰੰਥ ਬ੍ਰਹਿਮਣੀ ਮੁੱਖ ਧਾਰਾ ਦੇ ਪਖੰਡ ਦਾ ਪਾਜ ਉਘੇੜਦਾ ਹੈ, ਤੇ ਸਤ ਮਾਰਗ ਦ੍ਰਿੜ੍ਹ ਕਰਵਾਉਂਦਾ ਹੈ। ਇਸ ਨਾਲ ਸਰਕਾਰ ਵੱਲੋਂ ਚਲਾਏ ਸਾਂਝੇ ਸੱਭਿਆਚਾਰ ਤੇ ਸਾਰੇ ਧਰਮਾਂ ਨੂੰ ਖ਼ਤਮ ਕਰਕੇ ਹਿੰਦੂ ਧਰਮ ਵਿਚ ਜਜ਼ਬ ਕਰਨ ਦੀ

ਪ੍ਰਕਿਰਿਆ ਨੂੰ ਡੂੰਘੀ ਸੱਟ ਵੱਜਦੀ ਹੈ, ਅਤੇ ਖਾਲਸਾ ਪੰਥ ਨਿਰੋਲ ਵਿਲੱਖਣ ਅਤੇ ਸਹੀ ਰੂਪ ਵਿਚ ਬਚਿਤਰ ਨਾਟਕ ਵਿਚੋਂ ਉਘੜਦਾ ਹੈ। ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਨਾ ਮੰਨ ਕੇ ਸਿੱਖ ਵਿਦਵਾਨਾਂ ਨੇ ਜੋ ਬ੍ਰਹਿਮਣਵਾਦ ਦੀ ਸੇਵਾ ਕੀਤੀ ਹੈ, ਉਸ ਤੋਂ ਸਰਕਾਰ ਪ੍ਰਸੰਨ ਕਿਉਂ ਨਹੀਂ ਹੋਵੇਗੀ ? ਉਨ੍ਹਾਂ ਵਿਦਵਾਨਾਂ ਨੂੰ ਲੋਕ ਦਾ ਕੁਝ ਗਿਆਨ ਹੈ, ਪਰ ਪਰਲੋਕ ਦਾ ਨਹੀਂ। ਉਹ ਪਰਮਾਰਥ ਬਾਰੇ ਅਧੂਰਾ ਗਿਆਨ ਰੱਖਦੇ ਹਨ। ਉਨ੍ਹਾਂ ਨੂੰ ਅਨੇਕਤਾ ਵਿਚ ਏਕਤਾ ਦੇ ਸਿਧਾਂਤ ਦਾ ਇਲਮ ਨਹੀਂ। ਉਹ ਕਮਿਊਨਿਸਟ ਸਿਧਾਂਤ ਦੇ ਅਸਰ ਹੇਠ ਦੇਵ ਲੋਕ ਨੂੰ ਮੰਨਦੇ ਹੀ ਨਹੀਂ। ਉਨ੍ਹਾਂ ਨੂੰ ਤ੍ਰੈ-ਭਵਨ ਦੀ ਸੋਝੀ ਨਾ ਹੋਣ ਕਰਕੇ ਉਹ ਗੁਰਮੱਤ ਸਿਧਾਂਤਾਂ ਨਾਲ ਇਨਸਾਫ਼ ਨਹੀਂ ਕਰ ਸਕਦੇ। ਉਨ੍ਹਾਂ ਦੀ ਸੋਚ ਉਲਾਰੂ ਹੈ। ਉਨ੍ਹਾਂ ਦੀਆਂ ਦਲੀਲਾਂ ਫੋਕੀਆਂ, ਵਿਤੰਡਾਵਾਦੀ ਹਨ। ਉਹ ਘੁੰਤਰਾਂ ਕੱਢਕੇ ਜਦੋਂ ਗੁਰੂਬਾਣੀ ਨੂੰ ਗਲਤ ਸਾਬਤ ਕਰਦੇ ਹਨ, ਤਾਂ ਇਸ ਦਾ ਲਾਭ ਬਹੁ ਗਿਣਤੀ ਸਰਕਾਰ ਵੱਲੋਂ ਸਿੱਖੀ ਵਿਚਾਰ ਧਾਰਾ ਨੂੰ ਢਾਹ ਲਾਉਣ ਵਾਲੀ ਚਲਾਈ ਮੁਹਿੰਮ ਨੂੰ ਹੁੰਦਾ ਹੈ।

ਆਮ ਇਤਿਹਾਸਕਾਰਾਂ ਦੇ ਤੱਥ ਸਦਾ ਧੁੰਦਲੇ ਰਹਿੰਦੇ ਹਨ, ਜਿਵੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਗ੍ਰਿਫਤਾਰੀ ਦੇ ਸਥਾਨ ਬਾਰੇ ਪੰਥ ਅਜੇ ਤੱਕ ਭੰਬਲ ਭੂਸਿਆਂ ਵਿਚ ਪਿਆ ਹੋਇਆ ਹੈ, ਪਰ ਗੁਰੂ ਮਹਾਰਾਜ ਦਾ ਆਪਣਾ ਫੁਰਮਾਣ ਗੁਰ-ਪ੍ਰਣਾਲੀ ਬਾਰੇ ਸਦੀਵੀ ਸੱਚ ਹੈ। ਭਾਵੇਂ ਗੁਰੂ ਮਹਾਰਾਜ ਦਾ ਮੰਤਵ ਇਤਿਹਾਸ ਲਿਖਣਾ ਨਹੀਂ, ਪਰ ਉਨ੍ਹਾਂ ਨੇ ਕੇਵਲ ਇਤਿਹਾਸਕ ਘਟਨਾ ਦੀ ਟੂਕ ਦੇਕੇ ਕਿਸੇ ਨਾ ਕਿਸੇ ਸਿਧਾਂਤ ਨੂੰ ਸਿੱਧ ਕੀਤਾ ਹੈ, ਪਰ ਉਸ ਤੋਂ ਘਟਨਾ ਦੀ ਸਚਾਈ ਤਾਂ ਪ੍ਰਤੱਖ ਹੋ ਜਾਂਦੀ ਹੈ। ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਦਾ ਵੇਰਵਾ ਵੀ ਬਚਿਤਰ ਨਾਟਕ ਵਿਚ ਦਰਜ ਹੈ, ਜੋ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤੀ ਅਟੱਲ ਸਚਾਈ ਹੈ। ਜਿਸਨੂੰ ਉਸ ਸਮੇਂ ਦੀ ਸਰਕਾਰ ਨੇ ਝੁਠਲਾਉਣ ਦਾ ਯਤਨ ਕੀਤਾ ਹੈ। ਕਿਸੇ ਸਰਕਾਰੀ ਰਿਪੋਰਟਰ ਨੇ ਗੁਰੂ ਮਹਾਰਾਜ ਦੀ ਸਚਾਈ ਲਈ ਦਿੱਤੀ ਸ਼ਹਾਦਤ ਨੂੰ ਝੁਠਲਾਉਣ ਲਈ ਕਿਸੇ ਮੁਸਲਮਾਨ ਫਕੀਰ ਨਾਲ ਮਿਲਕੇ ਛਾਕੇ ਮਾਰਨ ਵਾਲਾ ਲਿਖਣ ਦੀ ਕੋਝੀ ਕਰਤੂਤ ਕੀਤੀ, ਤੇ ਪੰਜਾਬੀ ਯੂਨੀਵਰਸਿਟੀ ਦੇ ਇਕ ਸਿੱਖ ਵਿਦਵਾਨ ਨੇ ਉਸ ਝੂਠੀ ਰਿਪੋਰਟ ਨੂੰ ਸਹੀ ਮੰਨਣ ਦੀ ਗਲਤੀ ਕੀਤੀ ਸੀ। ਅੱਜ ਕੱਲ ਦੇ ਬ੍ਰਹਿਮਣੀ ਮੁਖ ਧਾਰਾ ਦੇ ਆਰੀਆ ਸਮਾਜੀ ਸੁਭਾ ਦੇ ਮੁਤਅਸਬ ਵਿਦਵਾਨ, ਰਸਾਲਿਆਂ ਤੇ ਖੋਜ ਪੱਤ੍ਰਾਂ ਰਾਹੀਂ ਇਹ ਸਾਬਤ ਕਰਨ ਉਤੇ ਲੱਗੇ ਹੋਏ ਹਨ, ਕਿ ਗੁਰੂ ਤੇਗ ਬਹਾਦਰ ਜੀ ਨੇ ਤਿਲਕ ਜੰਞੂ ਦੀ ਰੱਖਿਆ ਲਈ ਸ਼ਹਾਦਤ ਨਹੀਂ ਦਿਤੀ। ਇਸ ਸ਼ਹਾਦਤ ਦੇ ਇਤਿਹਾਸਕ ਤੇ ਸਿਧਾਂਤਕ ਸੱਚ ਤੋਂ ਇਨਕਾਰੀ ਹੋਕੇ ਵਰਤਮਾਨ, ਮੁਤਅਸਬ, ਜਨੂੰਨੀ, ਬ੍ਰਹਿਮਣੀ ਮੁਖਧਾਰਾ ਨਾਲ ਸਹਿਮਤ ਹੋਕੇ, ਉਨ੍ਹਾਂ ਦੀ ਝੋਲੀ ਚੁੱਕ ਕੇ, ਉਨ੍ਹਾਂ ਨੂੰ ਅਧਾਰ ਮੁਹਈਆ ਕਰਕੇ ਗੁਰੂ ਨਿੰਦਕ ਹੋਣ ਦਾ ਸਬੂਤ ਦੇ ਰਹੇ ਹਨ, ਇਹ ਪੰਥਕ ਕਪੂਤ। ਗੁਰੂ ਪੰਥ ਦੋਖੀ ਬ੍ਰਹਿਮਣ ਵਾਦੀਆਂ ਨੂੰ ਹੋਰ ਕੀ ਚਾਹੀਦਾ ਹੈ ? ਜੇ ਕੋਈ ਸਿੱਖ ਅਖਵਾਉਣ ਵਾਲਾ ਵਿਦਵਾਨ ਆਪਣੀ ਕਲਮ ਦੀ ਨੋਕ ਨਾਲ ਦਸ ਗੁਰੂ ਸਾਹਿਬਾਨਾਂ ਦੇ ਨਾਵਾਂ ਨੂੰ ਮਿਟਾ

ਦੇਵੇ। ਬ੍ਰਹਿਮਣੀ ਮੱਤ ਜਿਹੜਾ ਕੰਮ ਸਵਾ ਪੰਜ ਸੌ ਸਾਲ ਤੋਂ ਸਿਰ ਤੋੜ ਯਤਨ ਕਰਨ ਦੇ ਬਾਵਜੂਦ ਨਹੀਂ ਕਰ ਸਕਿਆ, ਉਹ ਨਵੇਂ ਜੰਮੇ ਪੰਥਕ ਕਪੂਤ ਕਰ ਰਹੇ ਹਨ।

ਦੂਜੇ ਮੱਤਾਂ ਦੇ ਲੋਕ ਇਤਨੇ ਸੂਝਵਾਨ ਹਨ, ਕਿ ਉਹ ਆਪਣੇ ਖੋਤਿਆਂ, ਘੋੜਿਆਂ, ਮੱਛੀਆਂ, ਬਾਂਦਰਾਂ ਤੇ ਕੱਖਾਂ ਕਾਨਿਆਂ ਤੋਂ ਜੰਮੇ ਰਿਸ਼ੀ ਮੁਨੀਆਂ ਨੂੰ, ਬਗ਼ੈਰ ਪਿਓ ਦੇ ਜੰਮੇ ਹਜ਼ਰਤ ਈਸਾ ਨੂੰ ਅਤੇ ਕਬਰਾਂ ਵਿਚ ਦੱਬੀਆਂ ਰੂਹਾਂ ਦੇ ਕਿਆਮਤ ਵਾਲੇ ਦਿਨ ਉਠਣ ਵਰਗੇ ਝੂਠ-ਮੂਠ ਦੇ ਯੱਕੜਾਂ ਨੂੰ, ਨਵੇਂ ਫ਼ਰਜ਼ੀ ਢੰਗਾਂ ਤੇ ਯੁਕਤੀਆਂ ਨਾਲ ਸੱਚ ਸਾਬਤ ਕਰਨ ਦਾ ਯਤਨ ਕਰ ਰਹੇ ਹਨ, ਪਰ ਉਨ੍ਹਾਂ ਦੇ ਵਿਪਰੀਤ ਅਖੌਤੀ ਸਿੱਖ ਵਿਦਵਾਨ, ਜ਼ਿਹਨੀ-ਗੁਲਾਮੀ, ਹੀਣ-ਭਾਵ, ਪਦਾਰਥ-ਵਾਦੀ ਵਿਦਿਆ, ਨਾਸਤਿਕ ਪ੍ਰਭਾਵ, ਹਿੰਦੂ ਰਾਜ ਦੀ ਖ਼ੁਸ਼ਾਮਦ-ਪ੍ਰਸਤੀ ਅਤੇ ਗੁਰਮੱਤ ਦੇ ਰਹੱਸ ਦੀ ਅਗਿਆਨਤਾ ਕਾਰਨ, ਆਪਣੇ ਸੱਚੇ ਸੁੱਚੇ, ਯਥਾਰਥ ਗਿਆਨ ਦੇ ਸੋਮੇ, ਚੜ੍ਹਦੀ ਕਲਾ ਦੇ ਪ੍ਰਤੀਕ, ਅਟੱਲ ਸਚਾਈ ਦੇ ਲਖਾਇਕ, ਜੀਵਨ ਤੱਤ ਦੀ ਬਖ਼ਸ਼ਿਸ਼ ਕਰਨ ਵਾਲੇ, ਲੋਕ ਪਰਲੋਕ ਦੇ ਸਹਾਇਕ, ਪਰਉਪਕਾਰੀ-ਜੀਵਨ ਜੁਗਤ ਦੇ ਧੁਰੇ, ਅਮਰ ਤੇ ਸਦੀਵੀ ਸੱਚੇ ਗੁਰੂ ਗੋਬਿੰਦ ਸਿੰਘ ਜੀ ਦੇ ਅਗੰਮੀ ਸ੍ਰੀ ਮੁਖ ਵਾਕ ਬਚਿਤਰ ਨਾਟਕ ਨੂੰ ਝੂਠਾ ਸਾਬਤ ਕਰਨ ਦੀ ਹਿਮਾਕਤ ਕਰ ਰਹੇ ਹਨ। ਹੋਸ਼ ਕਰੋ ! ਜੇ ਸਮਝ ਨਹੀਂ ਆਈ ਤਾਂ ਚੁੱਪ ਤਾਂ ਰਹਿ ਸਕਦੇ ਹੋ। ਮਹਾਰਾਜ ਦਾ ਫੁਰਮਾਨ ਹੈ:- *ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖ ਹੋਇ॥ ਅਤੇ ਸਾਧਨ ਲਖਾ ਮੂੜ ਨਹੀਂ ਪਾਇਓ॥* ਬਾਣੀ ਨੂੰ ਕੇਵਲ ਗੁਰਮੁਖ ਸਮਝ ਸਕਦੇ ਹਨ। ਇਸ ਨੂੰ ਸਮਝਣਾ ਮਾਦਾ-ਪ੍ਰਸਤ ਕਿਤਾਬੀ ਕੀੜਿਆਂ ਦੇ ਵੱਸ ਵਿਚ ਨਹੀਂ ਹੈ।

ਪੰਥ ਰਚਨਾ ਜਗਤ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿਚ ਨਿਰਮਲ ਪੰਥ ਚਲਾਇਆ ਅਤੇ ਆਪਣੇ ਦਸ ਜਾਮੇ ਧਾਰਨ ਕਰਕੇ, ਇਸਦਾ ਪ੍ਰਚਾਰ ਵਿਕਾਸ ਅਤੇ ਅਨੇਕ ਸ਼ੁਭ ਗੁਣਾਂ ਦਾ ਧਾਰਨੀ ਬਣਾ ਕੇ ਦਸਵੇਂ ਜਾਮੇ ਵਿਚ ਸੰਪੂਰਣ ਖਾਲਸਾ ਰੂਪ ਵਿਚ ਪ੍ਰਕਾਸ਼ਮਾਨ ਕਰਕੇ ਆਪਣੇ ਆਪ ਨੂੰ ਉਸ ਵਿਚ ਅਭੇਦ ਕਰਕੇ ਗੁਰਤਾ ਸੌਂਪੀ। ਪੰਥ ਦੀ ਸਾਜਨਾ ਦਾ ਕਰਤਾਰੀ ਹੁਕਮ, ਪੰਥ ਸਾਜਨਾ ਦਾ ਮੰਤਵ, ਪੰਥ ਦਾ ਦੁਨਿਆਵੀ ਤੇ ਅਗੰਮੀ ਸਰੂਪ, ਪੰਥਕ ਆਚਰਣ, ਪੰਥ ਦੀ ਏਕਤਾ ਤੇ ਇਕਸਾਰਤਾ ਦਾ ਭੇਦ, ਪੰਥ ਦੀ ਚੜ੍ਹਦੀ ਕਲਾ, ਪੰਥ ਦੀ ਵਿਲੱਖਣਤਾ, ਪੰਥ ਦੇ ਤ੍ਰੈ-ਕਾਲ ਸੱਤ ਹੋਣ ਦੀ ਸੂਝ, ਦਸ ਗੁਰੂ ਸਾਹਿਬਾਨ ਦੀ ਜੋਤ, ਸ਼ਬਦ ਬ੍ਰਹਿਮ, ਅਕਾਲ ਪੁਰਖ ਅਤੇ ਖਾਲਸਾ ਪੰਥ ਦੀ ਅਭੇਦਤਾ ਦਾ ਰਹੱਸ, ਵਿਵਹਾਰਕ ਅਤੇ ਪਰਮਾਰਥ ਜੀਵਨ ਦੀ ਸੂਝ ਬੂਝ, ਅਲਪੱਗ ਤੇ ਸਰਬੱਗ ਗਿਆਨ ਅਤੇ ਤ੍ਰੈ-ਭਵਨ ਦੀ ਸੋਝੀ, ਸੂਖਸ਼ਮ ਅਤੇ ਸਥੂਲ ਸਰੂਪਕ ਏਕਤਾ ਵਿਚ ਅਨੇਕਤਾ, ਅਤੇ ਅਨੇਕਤਾ ਵਿਚ ਏਕਤਾ ਆਦਿ, ਧਰਮ ਅਤੇ ਫ਼ਲਸਫ਼ੇ ਦੇ ਅਨੇਕ ਗੁਣਾਂ, ਵਿਚਾਰਾਂ ਤੇ ਅਨੁਭਵ ਪ੍ਰਕਾਸ਼ ਦਾ ਵਰਨਣ ਤ੍ਰੈ-ਕਾਲ ਦਰਸ਼ੀ, ਅਗਮ ਅਗਾਧ ਪੁਰਖ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਵਿੱਤਰ ਸ੍ਰੀ ਮੁਖ ਵਾਕ ਤੋਂ ਬਚਿਤਰ ਨਾਟਕ ਵਿਚ ਕੀਤਾ ਹੈ। ਨਿਰਗੁਣ ਤੇ ਸਰਗੁਣ ਅਥਵਾ ਅਕਾਲ ਤੇ ਕਾਲ ਅਥਵਾ ਸ਼ਕਤੀ ਅਥਵਾ ਸਿੰਘਾਰ ਸਰੂਪ ਦੇ ਅਟਲ ਸਿਧਾਂਤ ਦਾ ਵਰਨਣ

ਕਰਦਿਆਂ ਕਾਲ ਰਹਿਤ ਨਿਰਭਉ ਅਕਾਲੀ ਪੰਥ ਦੀ ਸਿਰਜਣਾ ਦਾ ਜੋ ਅਦੁਤੀ ਤੇ ਅਲੌਕਿਕ ਵਰਨਣ ਦਸਮੇਸ਼ ਪਿਤਾ ਨੇ ਬਚਿਤਰ ਨਾਟਕ ਵਿਚ ਕੀਤਾ ਹੈ, ਇਸਦੀ ਮਿਸਾਲ ਸੰਸਾਰ ਦੇ ਕਿਸੇ ਅਨਮਤੀ ਧਰਮ ਗ੍ਰੰਥ, ਕਿਸੇ ਧਰਮਾਚਾਰੀਆ ਜਾਂ ਧਰਮ ਅਵਲੰਬੀਆਂ ਵਿਚੋਂ ਨਹੀਂ ਮਿਲਦੀ।

ਅਕਾਲ ਪੁਰਖ ਦਾ ਤੇਜੱਸਵੀ ਪ੍ਰਕਾਸ਼ ਸਿੰਘਾਰ ਸ਼ਕਤੀ ਅਥਵਾ ਕਾਲ ਸਰੂਪ ਜਿਸਨੂੰ ਧਾਰਨ ਕਰਕੇ ਜੀਵ ਨੇ ਸਤ ਚਿਤ ਆਨੰਦ ਨੂੰ ਪ੍ਰਾਪਤ ਹੋਣਾ ਹੈ, ਅਤੇ ਜਿਸ ਦੇ ਧਾਰਨ ਕਰਕੇ ਸੰਸਾਰ ਵਿਚ ਧਰਮ ਚਲਾਇਆ ਜਾ ਸਕਦਾ ਹੈ, ਉਸਦਾ ਚਿੰਨਾਤਮਿਕ ਸਰੂਪ ਸ੍ਰੀ ਸਾਹਿਬ, ਖੜਗ ਹੈ। ਇਸੇ ਲਈ ਬਚਿਤਰ ਨਾਟਕ ਦੇ ਆਰੰਭ ਵਿਚ ਮੂਰਖਾਂ ਅਤੇ ਧਰਮ ਦੋਖੀਆਂ, ਖੋਟੀ ਮੱਤ ਵਾਲੇ ਦੁਸ਼ਟ ਦੋਖੀਆਂ ਦਾ ਸੰਘਾਰ ਕਰਕੇ, ਧਰਮੀਆਂ ਦਾ ਬਚਾਅ ਕਰਨ ਵਾਲੀ ਇਸ ਚਮਤਕਾਰੀ ਸ਼ਕਤੀ ਦਾ ਮੰਗਲ ਅਥਵਾ ਉਸਤਤੀ ਹੈ। ਬੀਰ ਰਸੀ, ਭਾਵ ਪੂਰਤ, ਖਾਲਸਾ ਪੰਥ ਸਾਜਣ ਦਾ ਸਾਰੰਸ਼, ਨਿਚੋੜ ਤੇ ਬ੍ਰਹਮ ਸਤੋਤਰ ਖਾਲਸਾ ਪੰਥ, ਕਲਗੀਧਰ ਪਿਤਾ ਦੇ ਸਮੇਂ ਤੋਂ ਹੀ ਸ੍ਰੀ ਸਾਹਿਬ ਮਿਆਨੋਂ ਕੱਢਣ ਸਮੇਂ ਅਥਵਾ ਹੋਰ ਹਰ ਪ੍ਰਕਾਰ ਦੇ ਸ਼ਸਤਰਾਂ ਤੇ ਅਸਤਰਾਂ ਦੇ ਅਵਾਹਣ ਸਮੇਂ ਗੱਜ ਕੇ ਪੜ੍ਹਦਾ ਚਲਾ ਆ ਰਿਹਾ ਹੈ। ਇਸਦਾ ਫੁਰਨਾ ਆਉਂਦਿਆਂ ਹੀ ਸਿੰਘਾਂ ਦੇ ਨੇਤ੍ਰ ਲਾਲ ਹੋ ਜਾਂਦੇ ਹਨ। ਚਿਹਰੇ ਉਤੇ ਅਨੋਖਾ ਤੇਜੱਸਵੀ ਜਲਾਲ ਡੁਲ੍ਹ ਡੁਲ੍ਹ ਪੈਂਦਾ ਹੈ। ਬੀਰ ਰਸ ਵਿਚ ਮੁਗਧ ਹੋਕੇ ਖਾਲਸਾ, ਸਤੋਤਰ ਰੂਪ ਹੀ ਹੋ ਜਾਂਦਾ ਹੈ। ਭਗੌਤੀ ਅਥਵਾ ਸ਼ਕਤੀ ਦੀ ਸ਼ਰਣ ਗ੍ਰਹਿਣ ਕਰਨ ਨਾਲ ਕਾਲ ਅਥਵਾ ਮੌਤ ਵੀ ਉਸਤੋਂ ਡਰਦੀ ਹੈ। ਖਾਲਸਾ ਕਾਲਕਾ ਕਾਲ, ਮਹਾਂਕਾਲ ਅਥਵਾ ਅਕਾਲ ਹੋ ਨਿਬੜਦਾ ਹੈ। ਇਹ ਸਤੋਤਰ ਤਵ ਪ੍ਰਸਾਦ ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਦੋਹਰਾ ਤੋਂ ਅੱਗੇ ਇਸ ਤਰ੍ਹਾਂ ਹੈ– ਤ੍ਰਿਭੰਗੀ ਛੰਦ॥ *ਸ੍ਰੀ ਕਾਲ ਜੀ ਕੀ ਉਸਤਤ॥ ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ॥ ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ॥ ਸੁਖ ਸੰਤਾਂ ਕਰਣੰ ਦੁਰਮਤ ਦਰਣੰ ਕਿਲ ਬਿਖ ਹਰਣੰ ਅਸਿ ਸਰਣੰ॥ ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਿਤਪਾਰਣ ਜੈ ਤੇਗੰ॥* ਇਹ ਸ੍ਰੀ ਕਾਲ ਜੀ ਕੀ ਉਸਤਤ ਜਦੋਂ ਗੁਰੂ ਦਰਬਾਰ ਦੇ ਢਾਡੀ ਬੀਰ ਰਸ ਉਤਾਰਨ ਲਈ ਕਿਸੇ ਜੰਗ ਯੁੱਧ ਦੀ ਵਾਰ ਦਾ ਪਿੜ ਬੰਨ੍ਹਣ ਲਈ ਮੰਗਲ ਵਜੋਂ ਜੋਸ਼ ਨਾਲ ਗਾਉਂਦੇ ਤਾਂ ਸਰੋਤੇ ਸਧਾਰਨ ਬ੍ਰਿਤੀ ਤੋਂ ਉਠ ਕੇ ਜੋਸ਼, ਹੌਸਲਾ, ਉਤਸ਼ਾਹ, ਨਿਰਭੈਤਾ ਤੇ ਬੀਰ ਰਸ ਦੇ ਮੰਡਲਾਂ ਵਿਚ ਉਡਾਰੀਆਂ ਮਾਰਨ ਲੱਗ ਜਾਂਦੇ। ਡੌਲੇ ਫਰਕਣ ਲੱਗ ਪੈਂਦੇ। ਸ਼ਸਤਰਾਂ ਦੇ ਦਰਸ਼ਨ ਕਰਵਾਉਂਦਿਆਂ ਤੇ ਅੰਮ੍ਰਿਤ ਪਾਨ ਕਰਵਾਉਣ ਤੋਂ ਪਹਿਲਾਂ ਝਟਕੇ ਦੀ ਮਰਿਯਾਦਾ ਸੰਪੂਰਣ ਕਰਨ ਲਈ ਜਦੋਂ ਦਲ ਖਾਲਸਾ ਦੇ ਜਥੇਦਾਰ ਇਹ ਤੇ ਹੋਰ ਸ਼ਸਤਰ ਸ਼ਕਤੀ ਦੇ ਪ੍ਰਤੀਕ ਸਤੋਤਰ ਪੜ੍ਹਕੇ ਸਿੰਘਾਂ ਵਿਚ ਸੰਘਾਰਪੁਣਾ ਪ੍ਰਜੱਲਤ ਕਰਕੇ, ਗੀਦੀ ਪੁਣਾ ਤੇ ਕਾਇਰਤਾ ਨੂੰ ਭਜਾ ਕੇ ਨਿਜ ਸਰੂਪ ਦਰਸ਼ਨ ਕਰਵਾਉਂਦੇ ਤਾਂ ਅਕਥਨੀਆਂ ਆਨੰਦ ਪ੍ਰਾਪਤ ਹੁੰਦਾ। ਜਨਮ ਮਰਣ ਤੋਂ ਰਹਿਤ ਹੋਣ ਅਤੇ ਪਰਉਪਕਾਰ ਕਰਕੇ ਜੀਵਨ ਦਾਨ ਦੇਣ ਦਾ ਇਸ ਤੋਂ ਸਾਹਿਲ ਤੇ

ਆਸਾਨ ਢੰਗ ਹੋਰ ਕੀ ਹੋ ਸਕਦਾ ਹੈ ? ਇਹ ਖਾਲਸਾ ਪੰਥ ਦੇ ਸ਼ਸਤਰ ਸਿਧਾਂਤ ਅਕਾਲ ਦੀ ਕਾਲ ਸ਼ਕਤੀ ਦਾ ਧੁਰਾ ਹੈ। ਅਸੀਂ ਕੇਵਲ ਕਾਗਜ਼ ਕਾਲੇ ਕਰਨ ਵਾਲੇ ਹੋਣ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੀ ਚੰਡੀ ਦੇ ਚਮਤਕਾਰ ਕਿਵੇਂ ਜਾਣ ਸਕਦੇ ਹਾਂ? ਸਾਡੀ ਵੇਖਣ ਵਾਲੀ ਅੱਖ ਹੀ ਨਹੀਂ ਹੈ। ਜਿਸ ਨੇ ਕਲਗੀਧਰ ਪਿਤਾ ਦੀ ਪ੍ਰੇਮ ਸੁਰਾਹੀ ਵਿਚੋਂ ਇਕ ਘੁੱਟ ਪੀ ਲਿਆ ਹੈ, ਉਨ੍ਹਾਂ ਦੇ ਹਿਰਦਿਆਂ ਵਿਚ ਮਸਤੀਆਂ ਛਾ ਜਾਂਦੀਆਂ ਹਨ। ਉਨ੍ਹਾਂ ਵਿਚ ਚੰਡੀ ਦੇ ਲਿਸ਼ਕਾਰੇ ਦੀ ਪ੍ਰਵੇਸ਼ ਕੀਤੀ ਚਿਣਗ ਚੁਵਾਂਤੀ, ਭਾਂਬੜ ਬਣਕੇ ਜ਼ੁਲਮ ਦੇ ਖਿਲਵਾੜੇ ਨੂੰ ਸਾੜ ਕੇ ਭਸਮ ਕਰ ਦਿੰਦੀ ਹੈ।

ਕਾਲ ਅਨੁਸਾਰ ਬਿਸ਼ਨੂੰ, ਬ੍ਰਹਮਾ, ਸ਼ਿਵ ਜੀ, ਰਾਮ, ਕ੍ਰਿਸ਼ਨ, ਚੰਦ, ਸੂਰਜ ਆਦਿ ਸਭ ਦੀ ਉਤਪਤੀ ਤੇ ਨਾਸ ਹੈ। ਕੇਵਲ ਅਕਾਲ ਪੁਰਖ ਦੀ ਸ਼ਕਤੀ ਹੀ ਸਦੀਵੀ ਹੈ। ਬ੍ਰਾਹਮਣੀ ਸੋਚ ਵਾਲੇ ਵਿਦਵਾਨਾਂ ਨੂੰ ਇਸੇ ਕਰਕੇ ਦਸਮ-ਗ੍ਰੰਥ ਦਾ ਭੈਬੀਆ ਹੈ, ਕਿਉਂਕਿ ਉਨ੍ਹਾਂ ਅਨੁਸਾਰ ਰਾਮ ਕ੍ਰਿਸ਼ਨ ਤੇ ਵਿਸ਼ਨੂ ਆਦਿ ਕਾਲ ਰਹਿਤ ਸੋਇਮ ਭਗਵਾਨ ਹਨ।

ਗੁਰੂ ਖਾਲਸਾ ਦੀ ਏਕਤਾ ਤੇ ਇਕਸਾਰਤਾ ਦੇ ਦੋ ਹੀ ਮੂਲ ਧੁਰੇ ਹਨ, ਸਿੱਖ ਰਹਿਤ ਮਰਿਯਾਦਾ ਅਤੇ ਉਸ ਵਿਚ ਦਰਜ ਅੰਮ੍ਰਿਤ ਸੰਸਕਾਰ ਦੀ ਵਿਧੀ। ਇਨ੍ਹਾਂ ਨੂੰ ਤੋੜਨ ਲਈ ਇਕ ਪਾਸੇ ਗੱਦੀਦਾਰ ਸਾਧਾਂ ਸੰਤਾਂ ਨੂੰ ਉਕਸਾਇਆ ਜਾ ਰਿਹਾ ਹੈ। ਦੂਜੇ ਪਾਸੇ ਅਕੈਡਮਿਕ ਖੋਜ ਦੇ ਨਾਮ ਹੇਠ ਸਿੱਖ ਰਹਿਤ ਮਰਿਯਾਦਾ ਤੇ ਅੰਮ੍ਰਿਤ ਸੰਸਕਾਰ ਦੀ ਮਹਾਨਤਾ ਨੂੰ ਸੱਟ ਮਾਰੀ ਜਾ ਰਹੀ ਹੈ। ਜਿਹੜੇ ਵਿਦਵਾਨ ਦਸਮ ਪਿਤਾ ਦੀ ਬਾਣੀ ਨੂੰ ਗੁਰਬਾਣੀ ਨਹੀਂ ਮੰਨਦੇ, ਉਹ ਖਾਲਸਾ ਪੰਥ ਨੂੰ ਗੁਰਬਾਣੀ ਦੀ ਤਾਬਿਆ ਗੁਰੂ ਮੰਨਣ ਤੋਂ ਇਨਕਾਰੀ ਹਨ। ਜਦੋਂ ਉਹ ਕਹਿੰਦੇ ਹਨ ਕਿ ਕਬਿਓ ਬਾਚ ਬੇਨਤੀ ਚੌਪਈ, ਗੁਰੂ ਬਾਣੀ ਨਹੀਂ ਤਾਂ ਉਹ ਸਿੱਖੀ ਦੇ ਗੁਰ ਦੀਖਿਆ ਦੇਣ ਦੇ ਮੁਢਲੇ ਸਿਧਾਂਤ ਅੰਮ੍ਰਿਤ ਸੰਸਕਾਰ ਤੋਂ ਇਨਕਾਰੀ ਹੋਕੇ, ਗੁਰੂ ਪੰਥ ਤੋਂ ਬੇ-ਮੁਖ ਹੋਕੇ, ਸਰਕਾਰ ਦੀ ਪੰਥ ਮਾਰੂ ਨੀਤੀ ਦਾ ਸਿੱਧਾ ਸਮਰਥਨ ਕਰਦੇ ਹਨ। ਇਸ ਤਰ੍ਹਾਂ ਉਹ ਨਿਤਨੇਮ ਦੀ ਮਰਿਯਾਦਾ ਦਾ ਉਲੰਘਣ ਕਰਕੇ, ਗੁਰੂ ਪੰਥ ਵੱਲੋਂ ਬੇ-ਮੁਖ ਹੋਕੇ ਸਰਕਾਰੀ ਪੰਥ ਮਾਰੂ ਨੀਤੀ ਅਪਨਾਉਣ ਵਾਲਿਆਂ ਦੀ ਕਤਾਰ ਵਿਚ ਖੜ੍ਹੇ ਹਨ। ਇਥੇ ਹੀ ਬੱਸ ਨਹੀਂ, ਉਹ ਅਕੈਡਮਿਕ ਖੋਜ ਦੇ ਬੁਰਕੇ ਹੇਠ ਖਾਲਸਾ ਪੰਥ ਦੀਆਂ ਤਿੰਨ ਸੌ ਸਾਲ ਤੋਂ ਚੱਲੀਆਂ ਆ ਰਹੀਆਂ ਰਵਾਇਤਾਂ ਤੇ ਮਰਿਯਾਦਾ ਭੰਗ ਕਰਕੇ ਖਾਲਸਾ ਪੰਥ ਦੀਆਂ ਜੜ੍ਹਾਂ ਉਖਾੜਨ ਵਿਚ ਸਰਕਾਰ ਦੇ ਭਾਈਵਾਲ ਬਣ ਰਹੇ ਹਨ। ਜਿਸ ਖੋਜ ਦਾ ਖਾਲਸਾ ਪੰਥ ਨੂੰ ਨੁਕਸਾਨ ਅਤੇ ਪੰਥ ਵਿਰੋਧੀ ਸ਼ਕਤੀਆਂ ਨੂੰ ਲਾਭ ਹੋਵੇ, ਉਨ੍ਹਾਂ ਵਿਦਵਾਨਾਂ ਨੂੰ ਬੁੱਕਲ ਦੇ ਸੱਪ ਨਾ ਆਖਿਆ ਜਾਵੇ ਤਾਂ ਹੋਰ ਕੀ ਆਖਿਆ ਜਾਵੇ ?

ਆਪਾ-ਭਾਵ ਤਿਆਗ ਕੇ ਜਦੋਂ ਤੁਸੀਂ ਆਪਣੀ ਸੁਰਤ, ਮਤ, ਮਨ ਅਤੇ ਬੁੱਧ ਨੂੰ ਗੁਰ ਮਤ ਦੇ ਅਰਪਣ ਕਰ ਦਿਉਗੇ ਤਾਂ ਤੁਹਾਨੂੰ 'ਬਚਿਤਰ ਨਾਟਕ' ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਰਚਨਾ ਨਜ਼ਰ ਆਉਣ ਲੱਗ ਜਾਵੇਗਾ। ਹਉਮੈ ਮੈਲ ਹੈ। ਸ਼ੁਭ ਕਰਮ ਤੇ ਸ਼ੁਭ ਗੁਣ ਨਿਰਮੈਲ ਹੈ। ਬੱਸ ਇਹੋ ਹੀ ਨਾਨਕ ਨਿਰਮਲ ਪੰਥ ਹੈ। ਸਰੀਰ ਦੀ ਹੋਂਦ ਤੱਕ ਹਉਮੈ

ਜ਼ਰੂਰ ਕਾਇਮ ਰਹਿਣੀ ਹੈ, ਪਰ ਗੁਰੂ ਕੇ ਸਿੱਖਾਂ ਨੇ ਅਵਗੁਣਾਂ ਨੂੰ ਛੱਡ, ਗੁਣ ਧਾਰਨ ਕਰਕੇ ਸਤ, ਸੰਤੋਖ, ਦਇਆ, ਧਰਮ ਤੇ ਅਰਥ ਦੇ ਧਾਰਨੀ ਬਣਨਾ ਹੈ। ਇਹੋ ਨਿਰਮਲ ਪੰਥ ਗੁਰੂ ਨਾਨਕ ਸਾਹਿਬ ਜੀ ਨੇ ਚਲਾਇਆ ਤੇ ਦਸਵੇਂ ਜਾਮੇ ਵਿਚ ਖੰਡੇ ਦੀ ਪਾਹੁਲ ਦੇਕੇ ਇਸ ਨੂੰ ਖਾਲਸਾ ਦਾ ਸਰੂਪ ਬਖ਼ਸ਼ਿਆ, ਜਿਸਦੇ ਚਿੰਨ੍ਹ ਕੇਸ, ਦਸਤਾਰ, ਕਿਰਪਾਨ, ਨਿਸ਼ਾਨ ਦੇ ਦਰਸ਼ਨ ਬਚਿਤਰ ਨਾਟਕ ਵਿਚ ਹੁੰਦੇ ਹਨ।

ਅਕਾਲ ਪੁਰਖ ਦਾ ਸਤ, ਚਿਤ, ਅਨੰਦ ਤੋਂ ਰਜ ਤਮ ਸਤ ਵਿਚ ਪ੍ਰਕਾਸ਼ ਹੋਕੇ ਸ੍ਰਿਸ਼ਟੀ ਰਚਨਾ ਦੇ ਚੱਕਰ ਨੂੰ ਚਲਾਉਣਾ 'ਕਾਲ ਕਿਰਿਆ' ਹੈ। ਕਾਲ ਖੜ੍ਹਾ ਨਹੀਂ ਹੈ। ਕਾਲ ਕੇਂਦਰ ਰਹਿਤ ਹੈ। ਇਹ ਚੱਲਦਾ ਚੱਕਰ ਹੈ। ਕਾਲ ਦਾ ਕਾਲ ਭਾਵ ਮੌਤ ਕਾਲ ਚੱਕਰ ਵਿਚ ਤੁੱਛ ਜਿਹਾ ਪ੍ਰੀਵਰਤਨ ਹੈ। ਤਬਦੀਲੀ ਹੈ। ਮੌਤ ਕਾਲ ਚੱਕਰ ਵਿਚ ਹੈ, ਬਾਹਰ ਨਹੀਂ। ਕਾਲ ਕੇਂਦਰ ਰਹਿਤ ਅਕਾਲ ਦਾ ਪ੍ਰਕਾਸ਼ ਹੈ।

ਖਾਲਸਾ ਜੀ ਦਾ ਕੋਈ ਕੇਂਦਰ ਨਹੀਂ, ਖਾਲਸਾ ਇਕ ਵਹਾਉ ਹੈ, ਇਕ ਮੌਜ ਹੈ। ਖਾਲਸਾ ਇਕ ਵਿਚਾਰ ਧਾਰਾ ਹੈ। ਖਾਲਸਾ ਬੇਅੰਤ ਹੈ। ਖਾਲਸਾ ਕਾਲ ਤੋਂ ਰਹਿਤ, ਅਕਾਲੀ ਹੈ। ਇਹ ਚੱਲਦਾ ਵਹੀਰ ਹੈ। ਇਹ ਬਗ਼ੈਰ ਦੇਸ਼ ਕਾਲ ਤੋਂ ਹੈ। ਇਹ ਸੰਤੁਲਨ ਜੀਵਨ ਲਹਿਰ ਹੈ। ਇਸ ਵਿਚ ਹਉਮੈ, ਕਾਮ, ਕ੍ਰੋਧ, ਲੋਭ, ਮੋਹ ਨੂੰ ਆਪਣੇ ਅਧੀਨ ਕਰਨ ਦੀ, ਇਨ੍ਹਾਂ ਦਾ ਸੰਤੁਲਨ ਕਾਇਮ ਰੱਖਣ ਦੀ ਅਕਾਲੀ ਸ਼ਕਤੀ ਹੈ। ਇਹ, ਸਤ, ਸੰਤੋਖ, ਦਇਆ, ਧਰਮ, ਅਰਥ ਪੰਜ ਪ੍ਰਧਾਨੀ ਗੁਣਾਂ ਨੂੰ ਇਕ ਛਿਨ ਲਈ ਵੀ ਆਪਣੇ ਤੋਂ ਲਾਂਭੇ ਨਹੀਂ ਹੋਣ ਦਿੰਦਾ ਤੇ ਕਾਲ ਕਿਰਿਆ ਨੂੰ ਹਰ ਵੇਲੇ ਸਨਮੁਖ ਰੱਖਦਾ ਹੈ। ਜੰਮਣਾ, ਮਰਨਾ, ਸਰੀਰ ਤੇ ਬ੍ਰਹਿਮੰਡ ਵਿਚ ਤਬਦੀਲੀਆਂ, ਪਰਿਵਰਤਨ, ਘੜਨਾ, ਭੱਜਣਾ, ਕੁਦਰਤ ਦਾ ਅਟੱਲ ਨਿਯਮ ਹੈ। ਇਸ ਵਿਸ਼ਾਲਤਾ ਵਿਚ, ਇਸ ਕਾਲ ਕਿਰਿਆ ਵਿਚ ਜੀਵ ਦੀ ਹਸਤੀ, ਅਣਹੋਂਦ ਦੇ ਬਰਾਬਰ ਹੈ। ਇਸ ਨੂੰ ਸਮਝਣ ਲਈ ਮਨੁੱਖਾ ਜੀਵਨ ਤੇ ਸੰਮੂਹ ਪ੍ਰਕਿਰਤਕ ਪਸਾਰੇ ਦੇ ਕਾਲ ਚੱਕਰ ਨੂੰ ਜਾਨਣਾ ਜ਼ਰੂਰੀ ਹੈ। ਕਾਲ ਦੇ ਅਨੰਤ ਚੱਕਰ ਨੂੰ ਜਾਨਣਾ ਜ਼ਰੂਰੀ ਹੈ। ਕਾਲ ਦੇ ਅਨੰਤ ਚੱਕਰ, ਅਨੰਤ ਟੋਰ, ਅਨੇਕ ਬਲੈਕ ਹੋਲ, ਇਹ ਆਪਣੇ ਤੇ ਕਿਸੇ ਹੋਰ ਦੇ ਗਿਰਦ ਚੱਕਰ ਲਾਉਣ ਦੇ ਬਾਵਜੂਦ ਕੇਂਦਰ ਰਹਿਤ ਹਨ। ਬਗ਼ੈਰ ਸਿਰਿਆਂ ਤੋਂ ਹਨ। ਜਿਹੜਾ ਜੀਵ ਇਸ ਕੇਂਦਰ ਰਹਿਤ ਸਿਧਾਂਤ ਨੂੰ ਸਮਝ ਲੈਂਦਾ ਹੈ, ਉਸਨੂੰ ਸਮ ਅਵਸਥਾ ਜਾਂ ਕਾਲ ਰਹਿਤ ਜੀਵਨ ਦੀ ਸੋਝੀ ਆ ਜਾਂਦੀ ਹੈ। ਕਾਲ ਵਿਚ ਰਹਿੰਦਿਆਂ ਇਹੋ ਹੀ ਅਕਾਲ ਅਵਸਥਾ ਹੈ।

ਇਸ ਸਿਧਾਂਤ ਨੂੰ ਸੌਖਾ ਸਮਝਣ ਲਈ ਸਰੀਰ ਦੀ ਪ੍ਰਕਿਰਿਆ ਨੂੰ ਸਾਹਮਣੇ ਰੱਖਿਆ ਜਾ ਸਕਦਾ ਹੈ। ਸੂਖਮ ਰੂਪ ਵਿਚ ਮਾਤ ਗਰਭ ਵਿਚ ਆਉਣ ਤੋਂ ਪਹਿਲਾਂ ਕਰੋੜਾਂ ਅਣੂਆਂ, ਪਰਮਾਣੂਆਂ, ਕੀਟਾਣੂਆਂ ਦਾ ਚੱਕਰ ਹੈ। ਰਕਤ ਬਿੰਦ ਦਾ ਉਤਪੰਨ ਹੋਣਾ, ਲੋਥੜੇ ਵਿਚ ਪ੍ਰਾਣਾਂ ਦਾ ਪ੍ਰਵੇਸ਼, ਤੇ ਮਾਤ ਗਰਭ ਦੀ ਕਿਰਿਆ ਸਭ ਕਾਲ ਚੱਕਰ ਹੀ ਹੈ। ਇਲੈਕਟਰੋਨ ਤੇ ਪਰੋਟੋਨ ਦੀ ਪ੍ਰਕਿਰਿਆ ਕਾਲ ਚੱਕਰ ਨੂੰ ਸਮਝਣ ਲਈ ਸਹਾਈ ਹੋ

ਸਕਦੀ ਹੈ। ਭਾਵ ਸਭ ਕਾਲ ਚੱਕਰ ਹੀ ਚੱਲ ਰਿਹਾ ਹੈ। ਮਨੁੱਖਾ ਸਰੀਰ ਦੇ ਅੰਦਰ ਇਸਦੀ ਮਾਨਸਿਕ ਤੇ ਸਰੀਰਕ ਪ੍ਰਕਿਰਿਆ ਵੀ ਇਕ ਚੱਕਰ ਹੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:- *ਰੋਮ ਰੋਮ ਵਿਚ ਰਖਿਉਨ ਕਰ ਬ੍ਰਹਿਮੰਡ ਕਰੋੜ ਸਮਾਈ॥* ਇਹ ਕੋਈ ਕਲਪਿਤ ਜਾਂ ਮਿਥਿਹਾਸ ਨਹੀਂ, ਸਗੋਂ ਇਕ ਵਾਸਤਵਿਕ ਸਚਾਈ ਹੈ। ਕਦੇ ਲਿਬਾਰਟਰੀ ਵਿਚ ਜਾਕੇ ਆਪਣੇ ਖ਼ੂੰਨ ਦੇ ਤੁਪਕੇ ਦਾ ਨਜ਼ਾਰਾ ਵੇਖੋ, ਉਥੇ ਸੂਖਸ਼ਮ ਜੀਵ ਕੁਰਬਲ ਕੁਰਬਲ ਕਰਦੇ ਨਜ਼ਰ ਆਉਣਗੇ। ਇਹ ਮੱਤ ਸੋਚੋ ਕਿ ਜਿਹੜੇ ਜੀਵ ਤੁਸੀਂ ਖੁਰਦਬੀਨ ਨਾਲ ਵੇਖ ਲਏ, ਉਹ ਅੰਤਿਮ ਹਨ, ਐਸਾ ਨਹੀਂ ਹੈ। ਉਨ੍ਹਾਂ ਦੇ ਇਕ ਇਕ ਦੇ ਅੰਦਰ ਜੀਵਨ ਅੰਸ਼ਕ ਜੀਵਾਂ ਦੀ ਪ੍ਰਕਿਰਿਆ ਚੱਲ ਰਹੀ ਹੈ। ਉਨ੍ਹਾਂ ਵਿਚ ਅੱਗੋਂ ਸੂਖਸ਼ਮ ਕੀਟਾਣੂ ਹਨ। ਇਸੇ ਤਰ੍ਹਾਂ ਸਰੀਰ ਤੇ ਹੱਡ, ਮਾਸ, ਚਰਬੀ, ਮਿਹਦਾ, ਜਿਗਰ ਆਦਿ ਅੰਗਾਂ ਦੀ ਪ੍ਰਕਿਰਿਆ ਚੱਲ ਰਹੀ ਹੈ। ਸਰੀਰ ਦੇ ਅੰਦਰ ਪੌਣ, ਪਾਣੀ, ਧਰਤੀ, ਅਕਾਸ਼, ਅਗਨ ਪੰਜ ਤੱਤ ਤੇ ਪੰਜੀ ਪ੍ਰਕਿਰਤੀਆਂ ਦਾ ਸੁਮੇਲ ਹੈ। ਉਨ੍ਹਾਂ ਦੇ ਅੱਗੇ ਕਈ ਸੂਖਸ਼ਮ ਤੱਤ ਹਨ, ਪਰ ਮੋਟੇ ਤੌਰ ਤੇ ਸਮਝਣ ਵਾਸਤੇ ਪੌਣ, ਪਾਣੀ, ਅਗਨੀ ਆਦਿ ਦੇ ਪ੍ਰੀਵਰਤਨਾਂ ਨੂੰ ਗਹੁ ਨਾਲ ਵਿਚਾਰੋ। ਇਸੇ ਤਰ੍ਹਾਂ ਸ੍ਰਿਸ਼ਟੀ ਦੀ ਉਤਪਤੀ ਤੇ ਲੈਅ ਹੋਣ ਦੇ ਵਿਚਕਾਰਲੇ ਸਮੇਂ ਦਾ ਨਾਮ ਕਾਲ ਨੀਯਤ ਹੈ। ਪਰ ਨਾ ਤੇ ਸ੍ਰਿਸ਼ਟੀ ਦਾ ਕੋਈ ਆਦਿ ਅੰਤ ਹੈ ਤੇ ਨਾ ਹੀ ਮਨੁੱਖਾ ਸਰੀਰ ਦਾ ਕੋਈ ਆਦਿ ਅੰਤ ਹੈ, ਭਾਵ ਆਦਿ ਤੋਂ ਪਹਿਲਾਂ ਵੀ ਕੁਝ ਹੈ ਤੇ ਅੰਤ ਤੋਂ ਬਾਅਦ ਵੀ ਕੁਝ ਹੈ। ਇਸ ਉਤਪਤੀ ਤੇ ਵਧਣ ਦੀ ਕਰਤਾਰੀ ਸ਼ਕਤੀ (ਬ੍ਰਹਿਮ) ਉਸਨੂੰ ਕਾਇਮ ਰੱਖਣ ਪਾਲਣ ਪੋਸ਼ਣ (ਬਿਸ਼ਨ) ਅਤੇ ਭਸਮ ਜਾਂ ਲੈਅ ਕਰਨ (ਸ਼ਿਵ) ਸਭ ਕਾਲ ਚੱਕਰ ਹੈ। ਇਹ ਕਾਲ ਕਰਮ ਹੁਕਮ ਹੱਥ ਹੈ।

ਦਸਮ ਗ੍ਰੰਥ ਫੋਬੀਆ ਵਿਦਵਾਨਾਂ ਨੂੰ ਬਚਿਤਰ ਨਾਟਕ ਵਿਚ ਨਾ ਕਾਲ ਚੱਕਰ ਦੀ ਅਟੱਲ ਸਚਾਈ ਦਿਸੀ ਹੈ। ਨਾ ਹੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਪਣੇ ਪਹਿਲੇ ਜਾਮੇ ਵਿਚ ਦੱਸੀ ਨਿਰਭਉ ਪਦ ਦੀ ਪ੍ਰਾਪਤੀ ਦੀ ਜੁਗਤੀ ਦਿਸੀ ਹੈ। ਨਾ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਬੀਰ ਰਸ ਭਰਨ ਦਾ ਅਮੁਕ ਵਹਿਣ ਨਜ਼ਰ ਆਇਆ ਹੈ। ਨਾ ਹੀ ਉਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਦਸ ਜਾਮਿਆਂ ਰਾਹੀਂ ਪ੍ਰਚਾਰੇ ਨਿਰਭਉ ਸਿਧਾਂਤ ਦੀ ਸਮਝ ਆਈ ਹੈ। ਗੁਰੂ ਖਾਲਸਾ ਨੂੰ ਦਸਮੇਸ਼ ਪਿਤਾ ਨੇ:- *ਭੈ ਕਾਹੂੰ ਕੋ ਦੇਤ ਨਹਿ ਨਹਿ ਭੈ ਮਾਨਤ ਆਨ॥* ਦੀ ਸਮ ਅਵਸਥਾ ਪ੍ਰਦਾਨ ਕੀਤੀ ਹੈ। ਖਾਲਸਾ ਦੀ ਸਾਜਨਾ ਦਾ ਮੂਲ ਮੰਤਵ ਗੁਣ, ਕਿਰਿਆ ਤੇ ਰਹਿਤ ਬਚਿਤਰ ਨਾਟਕ ਵਿਚੋਂ ਪ੍ਰਕਾਸ਼ਮਾਨ ਹੋ ਰਹੀ ਹੈ। ਪਰ ਇਨ੍ਹਾਂ ਵਿਦਵਾਨਾਂ ਨੇ ਅੱਖਾਂ ਮੀਟ ਕੇ ਜਾਂ ਖਾਲਸਾ ਪੰਥ ਵਿਚੋਂ ਬੀਰ ਰਸ ਤੇ ਖਾਲਸਈ ਗੁਣਾਂ ਦਾ ਅਭਾਵ ਕਰਨ ਲਈ ਪੰਥ ਵਿਰੋਧੀਆਂ ਵੱਲੋਂ ਰਚੀ ਸਾਜ਼ਿਸ਼ ਅਨੁਸਾਰ ਦਸਮ-ਗ੍ਰੰਥ ਦੀ ਰਚਨਾ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਨਾ ਮੰਨਣ ਦੀ ਇਕ ਲਹਿਰ ਚਲਾਈ ਹੋਈ ਹੈ, ਇਸੇ ਲਈ ਇਨ੍ਹਾਂ ਨੂੰ ਬਚਿਤਰ ਨਾਟਕ ਵਿਚ ਕੋਈ ਵੀ ਗੁਰਮਤ ਦਾ ਗੁਣ ਨਹੀਂ ਦਿਸਿਆ।

ਸਾਹਿਤਕ ਖੋਜੀ ਗਿਣਤੀਆਂ, ਮਿਣਤੀਆਂ ਦੇ ਚੱਕਰ ਵਿਚ ਫਸਿਆ ਹੁੰਦਾ ਹੈ।

ਗੁਰਮਤ ਖੋਜੀ ਰਸ ਚੂਸਦਾ ਹੈ। ਜਿਵੇਂ ਫਲਦਾਰ ਬਾਗ ਵਿਚੋਂ ਇਕ ਆਦਮੀ ਉਸਦੀ ਹਰਿਆਵਲ ਤੇ ਸੁੰਦਰਤਾ ਵੇਖ ਕੇ ਖ਼ੁਸ਼ੀ ਪ੍ਰਾਪਤ ਕਰ ਲੈਂਦਾ ਹੈ, ਅਤੇ ਫਲਾਂ ਨੂੰ ਖਾਕੇ ਅਨੰਦ ਮਾਣਦਾ ਹੈ। ਦੂਜਾ ਕੌਈ ਦਰਖਤਾਂ ਦੀਆਂ ਟਾਹਣੀਆਂ, ਪੱਤੇ ਅਤੇ ਉਨ੍ਹਾਂ ਦੀ ਗਿਣਤੀ ਕਰਨ ਵਿਚ ਜਾਂ ਬੀਜਣ ਦੀ ਤਰਤੀਬ ਵਿਚ ਨੁਕਸ ਕੱਢ ਕੇ ਆਪਣਾ ਵਕਤ ਜ਼ਾਇਆ ਕਰਦਾ ਹੈ। ਉਸਨੂੰ ਫਲ ਖਾਣ ਦਾ ਗਿਆਨ ਨਾ ਹੋਣ ਕਰਕੇ ਭੰਬਲ ਭੂਸੇ ਵਿਚ ਪੈ ਜਾਂਦਾ ਹੈ। ਇਸੇ ਤਰ੍ਹਾਂ ਇਕ ਆਦਮੀ ਖੁਸ਼ਬੂਦਾਰ ਬੂਟੇ ਵਿਚੋਂ ਸੁਗੰਧੀ ਦਾ ਅਨੰਦ ਮਾਣਦਾ ਹੈ ਤੇ ਦੂਜਾ ਉਸਦੀਆਂ ਟਾਹਣੀਆਂ, ਪੱਤੇ ਗਿਣਨ ਵਿਚ ਤੇ ਉਸ ਦੀ ਤਰਤੀਬ ਵੇਖਣ ਵਿਚ ਹੀ ਗਵਾਚ ਜਾਂਦਾ ਹੈ।

ਅਸਲ ਵਿਚ ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਨਾ ਮੰਨਣ ਪਿੱਛੇ ਕੋਈ ਡੂੰਘੀ ਚਾਲ ਹੈ। ਖਾਲਸਾ ਜੀ ਵਿਚੋਂ ਮੀਰੀ ਗੁਣ, ਬੀਰ ਰਸ, ਨਿਰਭੈ ਪਦ, ਭਾਵ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਅਕਾਲ ਪੁਰਖ ਅੱਗੇ ਜਗਤ ਵਿਚ ਪੰਥ ਚਲਾਉਣ ਹਿਤ ਸਹਾਇਤਾ ਲਈ ਕੀਤੀ ਗਈ ਯਾਚਨਾ:- *ਮਰਨ ਕਾਲ ਕਾ ਤ੍ਰਾਸ ਨਿਵਰੀਐ॥* ਅਤੇ:- *ਅਤਿ ਹੀ ਰਣ ਮੈ ਤਬ ਜੂਝ ਮਰੋਂ॥* ਦੇ ਮਹਾਨ ਗੁਣਾਂ ਨੂੰ ਅਤੇ ਖਾਲਸਈ ਚਿੰਨ੍ਹਾਂ ਨੂੰ ਪੰਥ ਵਿਚੋਂ ਤਿਲਾਂਜਲੀ ਦੇ ਕੇ ਇਸਨੂੰ ਦੁਬਾਰਾ ਮੰਗਤੇ, ਸਾਧ, ਸੰਤ, ਬੁਜ਼ਦਿਲ, ਕਾਇਰ, ਨਿਸ਼ਾਨ ਤੇ ਵਿਧਾਨ ਰਹਿਤ ਬਨਾਉਣਾ ਪ੍ਰਤੀਤ ਹੋ ਰਿਹਾ ਹੈ।

ਬਚਿਤਰ ਨਾਟਕ ਨੂੰ ਪਰਖਣ ਵਾਲੇ ਵਿਦਵਾਨਾਂ ਵਿਚ ਸਭ ਤੋਂ ਵੱਡੀ ਘਾਟ ਇਹ ਹੈ ਕਿ ਉਹ ਗੁਰਮਤ ਦ੍ਰਿਸ਼ਟੀ-ਕੋਨ ਤੋਂ ਅਨਜਾਣ ਹਨ। ਗੁਰੂ ਮਹਾਰਾਜ ਦਾ ਦ੍ਰਿਸ਼ਟੀਕੋਨ ਇਹ ਹੈ ਕਿ ਭਾਰਤੀ ਅਤੇ ਸੈਮਟਿਕ ਮਤਾਂ ਦੇ ਪ੍ਰਚੱਲਤ ਫ਼ਲਸਫ਼ਿਆਂ ਮਿਥਿਹਾਸਕ ਕਹਾਣੀਆਂ ਰਵਾਇਤਾਂ ਅਤੇ ਮਨੌਤਾਂ ਨੂੰ ਉਹਨਾਂ ਦੀ ਦ੍ਰਿਸ਼ਟੀ ਅਨੁਸਾਰ ਪ੍ਰਗਟ ਕਰਕੇ ਉਸਦਾ ਸਾਰਥਿਕ ਤੱਤ ਲੋਕਾਂ ਨੂੰ ਸਮਝਾ ਕੇ ਜੀਵਨ ਵਿਚ ਉਤਸ਼ਾਹ, ਖੇੜਾ, ਹੌਸਲਾ ਤੇ ਸਾਹਸ ਭਰਿਆ ਜਾਵੇ। ਉਨ੍ਹਾਂ ਮਨੌਤਾਂ ਤੇ ਕਹਾਣੀਆਂ ਨੂੰ ਗੁਰੂ ਮਹਾਰਾਜ ਨੇ ਸੂਰਬੀਰਤਾ ਦੇ ਪੱਖ ਨੂੰ ਦਰਸਾਉਣ ਲਈ ਨੇਕੀ ਤੇ ਬਦੀ ਦੇ ਚਿੰਨ੍ਹ ਵਰਤ ਕੇ ਨੇਕੀ ਦੀ ਫ਼ਤਹਿ ਦਾ ਜਜ਼ਬਾ ਪੈਦਾ ਕਰਨ ਲਈ ਵਰਤਿਆ ਹੈ। ਨਾਲ ਹੀ ਆਪਣਾ ਦ੍ਰਿਸ਼ਟੀਕੋਨ ਪ੍ਰਗਟ ਕਰ ਦਿੱਤਾ ਹੈ ਤਾਂ ਕਿ ਲੋਕਾਂ ਨੂੰ ਜਾਂ ਸਧਾਰਨ ਬੁੱਧੀ ਦੇ ਲੋਕਾਂ ਨੂੰ ਇਹ ਭੁਲੇਖਾ ਨਾ ਰਹੇ ਕਿ ਗੁਰਮਤਿ ਦਾ ਦ੍ਰਿਸ਼ਟੀਕੋਨ ਕੀ ਹੈ? ਦਸਮ ਪਿਤਾ ਦਾ ਸਪੱਸ਼ਟ ਫੁਰਮਾਨ ਹੈ:- *ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੋ ਚਾਇ॥* ਇਸੇ ਤਰ੍ਹਾਂ:- *ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੈ ਨਹੀਂ ਆਨਯੋ॥ ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ॥* ਸਤਿਗੁਰ ਜੀ ਨੇ ਅਵਤਾਰਾਂ ਦੀਆਂ ਸਾਖੀਆਂ ਪ੍ਰਚੱਲਤ ਢੰਗਾਂ ਨਾਲ ਲਿਖ ਕੇ ਨਾਲ ਹੀ ਆਪਣਾ ਸਿਧਾਂਤ ਸਪਸ਼ਟ ਕੀਤਾ ਹੈ:- *ਮੈ ਨਾ ਗਨੇਸ਼ਹਿ ਪ੍ਰਿਥਮ ਮਨਾਊਂ॥ ਕਿਸਨ ਬਿਸਨ ਕਬਹੂੰ ਨਹਿ ਧਿਆਊਂ॥* ਪੁਰਾਤਨ ਅਵਤਾਰਾਂ, ਮਹਾਂਪੁਰਖਾਂ, ਜਾਂ ਮੰਨੀਆਂ ਜਾਂਦੀਆਂ ਕਾਲਪਨਿਕ ਸ਼ਕਤੀਆਂ ਨੂੰ ਗੁਰੂ ਮਹਾਰਾਜ

ਇਸ ਸ਼ਕਲ ਵਿਚ ਨਹੀਂ ਮੰਨਦੇ, ਜਿਵੇਂ ਉਨ੍ਹਾਂ ਦੇ ਪੈਰੋਕਾਰ ਉਹਨਾਂ ਨੂੰ ਸਾਖਸ਼ਾਤ ਰੱਬ ਕਰਕੇ ਮੰਨਦੇ ਹਨ। ਦਸਮੇਸ਼ ਜੀ ਇਕ ਅਕਾਲ ਤੋਂ ਬਿਨਾਂ ਕਿਸੇ ਨੂੰ ਨਹੀਂ ਮੰਨਦੇ ਅਤੇ ਆਮ ਲੋਕਾਂ ਨੂੰ ਵੀ ਇਹ ਗੱਲ ਦ੍ਰਿੜ੍ਹ ਕਰਵਾਉਂਦੇ ਹਨ ਕਿ ਇਕ ਅਕਾਲ ਹੀ ਸਭ ਸ਼ਕਤੀਆਂ ਦਾ ਮਾਲਕ ਹੈ, ਬਾਕੀ ਅਵਤਾਰ ਅਤੇ ਮਹਾਂਪੁਰਖ ਉਸ ਤੋਂ ਅੰਸ਼ ਮਾਤ੍ਰ ਸ਼ਕਤੀ ਲੈਕੇ ਜਗਤ ਵਿਚ ਧਰਮ ਚਲਾਉਂਦੇ ਹਨ। ਇਸ ਤਰਾਂ ਸਤਿਗੁਰੂ ਜੀ ਅਵਤਾਰ ਸਿਧਾਂਤ ਦਾ ਖੰਡਨ ਕਰਕੇ ਸਰਬ ਸੰਸਾਰ ਨੂੰ ਇਕ ਅਕਾਲ ਦੀ ਇਕਾਈ ਵਿਚ ਜੋੜਨ ਲਈ ਉਹਨਾਂ ਦੇ ਨਿਰੂਪਣ ਕੀਤੇ ਹੋਏ ਸਿਧਾਂਤ ਦੀ ਕਲਾਮਈ ਵਰਤੋਂ ਕਰਦੇ ਹਨ। ਸਭ ਤੋਂ ਪਹਿਲਾਂ ਕਲਗੀਧਰ ਪਿਤਾ ਨੇ ਆਪਣੇ ਉਤੇ ਇਸ ਸਿਧਾਂਤ ਨੂੰ ਘਟਾਇਆ ਹੈ:- *ਜੋ ਹਮ ਕੋ ਪ੍ਰਮੇਸ਼ਰ ਉਚਰਿ ਹੈਂ॥ ਤੇ ਸਭ ਨਰਕ ਕੁੰਡ ਮੇ ਪਰ ਹੈਂ॥ ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਣ ਆਇਓ ਜਗਤ ਤਮਾਸਾ॥* ਜਦੋਂ ਗੁਰੂ ਸਾਹਿਬ ਸਪਸ਼ਟ ਫੁਰਮਾਨ ਕਰਦੇ ਹਨ:- *ਬਿਨ ਕਰਤਾਰ ਨਾ ਕਿਰਤਮ ਮਾਨੋ॥ ਆਦਿ ਅਜੋਨ ਅਜੈ ਅਬਿਨਾਸੀ ਤਿਹ ਪ੍ਰਮੇਸਰ ਜਾਨੋ॥* ਅਥਵਾ:- *ਏਕ ਸਿਵ ਭਏ ਇਕ ਗਏ ਇਕ ਫਿਰ ਭਏ ਰਾਮ ਚੰਦਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ॥* ਗੁਰੂ ਸਾਹਿਬ ਜੀ ਦਾ ਅਜਿਹਾ ਸਪੱਸ਼ਟ ਫੁਰਮਾਨ ਹੋਣ ਦੇ ਬਾਵਜੂਦ ਪਤਾ ਨਹੀਂ ਇਹ ਗੱਲ ਇਨ੍ਹਾਂ ਨੂੰ ਸਮਝ ਕਿਉਂ ਨਹੀਂ ਆਈ ਕਿ ਗੁਰੂ ਮਹਾਰਾਜ ਨੇ ਬਚਿਤਰ ਨਾਟਕ ਵਿਚ ਅਲੌਕਿਕ ਉਨਮਨੀ ਅਵਸਥਾ ਦਾ ਵਾਰਤਾਲਾਪ ਕਿਸ ਮੰਤਵ ਲਈ ਕੀਤਾ ਹੈ? ਤੇ ਲੋਕਾਂ ਵਿਚ ਪ੍ਰਚੱਲਤ ਕਥਾ ਕਹਾਣੀਆਂ ਬਿਰਤਾਂਤ ਕਿਸ ਮੰਤਵ ਲਈ ਲਿਖੇ ਹਨ। ਇਹ ਵਿਦਵਾਨ ਇਹ ਭੁੱਲ ਜਾਂਦੇ ਹਨ ਕਿ ਸੰਸਾਰ ਵਿਚ ਦੋ ਹੀ ਵੱਡੇ ਫਲਸਫ਼ੇ ਭਾਰਤੀ ਤੇ ਸੈਮਟਿਕ ਪ੍ਰਚੱਲਿਤ ਹਨ, ਭਾਵੇਂ ਇਨ੍ਹਾਂ ਦੀਆਂ ਅੱਗੋਂ ਅਨੇਕ ਸ਼ਾਖਾਂ ਬਣੀਆਂ ਹੋਈਆਂ ਹਨ।

ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਾ ਮੰਨਣ ਵਾਲੇ ਵਿਦਵਾਨਾਂ ਦਾ ਵਿਚਾਰ ਗੁਰੂ ਪੰਥ ਲਈ ਹਾਨੀਕਾਰਕ ਹੈ। ਜੇ ਉਹ ਗੁਰੂ ਪੰਥ ਦੀ ਮੰਨੀ ਪ੍ਰਮੰਨੀ ਮਰਿਯਾਦਾ ਅਰਦਾਸ ਉਤੋਂ ਗੁਰ ਸਿੱਖਾਂ ਦਾ ਵਿਸ਼ਵਾਸ਼ ਹਟਾ ਦੇਣ ਤਾਂ ਉਨ੍ਹਾਂ ਨੂੰ ਕੋਈ ਲਾਭ ਨਹੀਂ ਹੁੰਦਾ, ਪੰਥ ਦਾ ਨੁਕਸਾਨ ਜ਼ਰੂਰ ਹੈ। ਜਿਹੜੇ 'ਚੰਡੀ ਦੀ ਵਾਰ' ਨੂੰ ਦਸਮੇਸ਼ ਰਚਨਾ ਨਹੀਂ ਮੰਨਦੇ ਜਾਂ ਬਚਿਤਰ ਨਾਟਕ ਨੂੰ ਗੁਰੂ ਕ੍ਰਿਤ ਨਹੀਂ ਮੰਨਦੇ, ਉਹ ਗੁਰੂ ਪੰਥ ਦੇ ਦੋਸ਼ੀ ਸਮਝਣੇ ਚਾਹੀਦੇ ਹਨ। ਇਸੇ ਤਰ੍ਹਾਂ 'ਕਬਿਯੋ ਬਾਚ ਬੇਨਤੀ ਚੌਪਈ' ਪਾ:੧੦ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਸਿੱਧ ਰਚਨਾ ਹੈ, ਅਤੇ ਅੰਮ੍ਰਿਤ ਪ੍ਰਚਾਰ ਤੇ ਨਿਤਨੇਮ ਦੀ ਪ੍ਰਸਿਧ ਬਾਣੀ ਹੈ, ਗੁਰਸਿੱਖ ਇਸ ਨੂੰ ਸਰਬ ਲੋਹ ਤੇ ਸਰਬ ਕਾਲ ਅਥਵਾ ਅਕਾਲ ਪੁਰਖ ਦੇ ਕਵੱਚ ਵਜੋਂ ਵੀ ਵਰਤਦੇ ਆ ਰਹੇ ਹਨ। ਇਸ ਬਾਣੀ ਉਤੇ ਗੁਰਸਿੱਖ ਦੀ ਅਥਾਹ ਸ਼ਰਧਾ ਹੈ। ਜੇ ਕੋਈ ਗੁਰੂ ਨਿੰਦਕ ਇਸ ਨੂੰ ਗੁਰਬਾਣੀ ਨਾ ਮੰਨੇ ਤਾਂ ਉਸਦੀ ਅਗਿਆਨਤਾ ਦਾ ਹੋਰ ਕੋਈ ਪ੍ਰਮਾਣ ਨਹੀਂ ਦਿੱਤਾ ਜਾ ਸਕਦਾ। ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਵਿਚੋਂ ਹਵਾਲੇ ਦੇਕੇ ਸਪੱਸ਼ਟ ਕੀਤਾ ਗਿਆ ਹੈ ਕਿ ਦਸਮ ਗ੍ਰੰਥ ਦੀ ਵਿਰੋਧਤਾ ਕਰਨ ਵਾਲੇ ਕਿਸੇ ਸਿਧਾਂਤ, ਦਲੀਲ,

ਨਿਆਏ ਤੇ ਤਰਕ ਨੂੰ ਮੁਖ ਨਹੀਂ ਰੱਖਦੇ ਤੇ ਨਾ ਹੀ ਉਨ੍ਹਾਂ ਨੂੰ ਬ੍ਰਹਮ ਗਿਆਨ ਦੀ ਸਮਝ ਹੈ। ਉਨ੍ਹਾਂ ਦਾ ਨਿਸ਼ਾਨਾ ਸਤਿਗੁਰ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਕਾਲ ਸਰੂਪ ਨਾ ਮੰਨਣਾ ਹੈ। ਉਹ ਸਧਾਰਨ ਕਵੀਆਂ ਵਾਂਗ ਗੁਰਬਾਣੀ ਦੀ ਆਲੋਚਨਾ ਕਰਦੇ ਹਨ, ਜੋ ਗੁਰਮਤਿ ਦੇ ਰਹਿਸ ਤੋਂ ਬਿਲਕੁਲ ਹੀ ਅਨਜਾਣ ਹਨ। ਗੁਰਮਤਿ ਦੀ ਵਿਆਖਿਆ ਤਾਂ ਇਹ ਨਹੀਂ ਕਿ ਅਕਾਲ ਪੁਰਖ ਦੀ ਕੋਈ ਦਿਬ ਸ਼ਕਤੀ ਨਹੀਂ ਤੇ ਨਾ ਹੀ ਇਹ ਗੁਰਮਤਿ ਦਾ ਗਿਆਨ ਹੈ ਕਿ ਬਿਸ਼ਨ ਦੇ ਅਵਤਾਰ ਨਹੀਂ ਹਨ। ਉਸ ਸਰਬ ਵਿਆਪੀ ਅਕਾਲ ਪੁਰਖ ਨੂੰ ਕਿਸੇ ਅਕਾਰ, ਕਿਸੇ ਦਾਇਰੇ, ਕਿਸੇ ਦੇਵੀ ਦੇਵਤੇ ਜਾਂ ਅਵਤਾਰ ਵਿਚ ਸੀਮਤ ਨਹੀਂ ਕੀਤਾ ਜਾ ਸਕਦਾ, ਪਰ ਇਸ ਦਾ ਇਹ ਅਰਥ ਨਹੀਂ ਕਿ ਅਕਾਲ ਪੁਰਖ ਦੀ ਦੇਵ ਸ਼ਕਤੀ ਭਿੰਨ ਭਿੰਨ ਰੂਪਾਂ ਵਿਚ, ਅਨੇਕ ਵੇਸ਼ਾਂ ਵਿਚ ਕੰਮ ਨਹੀਂ ਕਰ ਰਹੀ। ਪਤਾ ਨਹੀਂ ਇਨ੍ਹਾਂ ਵਿਦਵਾਨਾਂ ਨੂੰ ਕੀ ਭੁਲੇਖਾ ਹੈ, ਤੇ ਕਿਉਂ ਸਿੱਖਾਂ ਨੂੰ ਅਕਾਲ ਸ਼ਕਤੀ ਬਾਰੇ ਗੁਮਰਾਹ ਕਰ ਰਹੇ ਹਨ। ਗੁਰਮਤਿ ਦ੍ਰਿਸ਼ਟੀਕੋਨ ਨੂੰ ਸਮਝਣ ਤੋਂ ਬਿਨਾਂ ਦੇਵੀ ਦੇਵਤਿਆਂ ਅਤੇ ਅਵਤਾਰਾਂ ਦੀ ਚਿੰਨ੍ਹ ਪੂਜਾ ਕਰਨ ਸਬੰਧੀ ਗੁਰਬਾਣੀ ਵਿਚ ਆਏ ਨਖੇਧ-ਵਾਚਕ ਵਾਕਾਂ ਦਾ ਸਹਾਰਾ ਲੈਕੇ ਇਕ ਵੱਢਿਓਂ ਹੀ ਗੁਰਮਤਿ ਸਿਧਾਂਤ ਨੂੰ ਹੂੰਝਾ ਫੇਰ ਦੇਣਾ ਕਿਧਰ ਦੀ ਵਿਦਵਤਾ ਹੈ? ਅਕਾਲ ਪੁਰਖ ਦੇ ਬੇਅੰਤ ਨਾਮ ਤੇ ਵਿਸ਼ੇਸ਼ਣ ਗੁਰ ਗਿਆਨ ਦ੍ਰਿੜ੍ਹ ਕਰਵਾਉਣ ਲਈ ਪੁਰਾਤਨ ਸਾਹਿਤ ਵਿਚੋਂ ਲੈਕੇ ਦਸਮੇਸ਼ ਜੀ ਨੇ ਨਵੀਨ ਤੇ ਗੁਰਮਤਿ ਵਾਲੇ ਅਰਥ ਦਿਤੇ ਹਨ, ਜੋ ਗੁਰਬਾਣੀ ਸੰਗਤ ਤੋਂ ਬਿਨਾਂ ਕੇਵਲ ਕਿਤਾਬੀ ਗਿਆਨ ਰੱਖਣ ਵਾਲਿਆਂ ਨੂੰ ਇਹ ਸਮਝ ਨਹੀਂ ਆ ਸਕਦੇ।

ਗੁਰੂ ਗੋਬਿੰਦ ਸਿੰਘ ਜੀ ਨੇ ਬਤੌਰ ਕਵੀ, ਬਤੌਰ ਉਲਥਾਕਾਰ, ਬਤੌਰ ਕਹਾਣੀਕਾਰ (ਹਕਾਇਤਾਂ ਤੇ ਚਰਿਤਰ) ਆਦਿ ਲਿਖਣ ਸਮੇਂ ਸੰਮਤ, ਦਿਨ, ਵਾਰ, ਸਥਾਨ, ਤੇ ਮਨੋਰਥ ਸਪੱਸ਼ਟ ਲਿਖ ਕੇ ਕੋਈ ਸ਼ੰਕਾ ਨਹੀਂ ਰਹਿਣ ਦਿੱਤਾ। ਦਸਮ ਗ੍ਰੰਥ ਦੀ ਰਚਨਾ ਪਖਿਯਾਨ ਚਰਿਤਰ ਹੈ, ਜਿਸ ਨੂੰ ਅੰਤਿਮ ਛੋਹ ਭੰਖੋਰ ਦੇ ਸਥਾਨ ਉਤੇ ਦਸਮੇਸ਼ ਜੀ ਨੇ ਬਖ਼ਸ਼ੀ। ਚਰਿਤਰ ਨੰ:੪੦੫ ਦੇ ਅੰਤ ਵਿਚ ਸਪਸ਼ਟ ਦਰਜ ਹੈ:- *ਸੰਬਤ ਸਤ੍ਹ ਸਹਸ ਭਣਿਜੈ॥ ਅਰਧ ਸਹਸ ਫੁਨ ਤੀਨ ਕਹਿਜੈ॥ ਭਾਦ੍ਵ ਸੁਦੀ ਅਸਟਮੀ ਰਵਿ ਵਾਰਾ॥ ਤੀਰ ਸਤੁੱਦ੍ਵ ਗ੍ਰੰਥ ਸੁਧਾਰਾ॥* ਕੀ ਸ਼ੰਕਾ ਰਹਿ ਗਿਆ; ਇੰਨਾਂ ਸਪਸ਼ਟ ਲਿਖ ਦੇਣ ਦੇ ਬਾਵਜੂਦ?

ਇਨ੍ਹਾਂ ਲੋਕ ਪ੍ਰਚਲਤ ਕਹਾਣੀਆਂ ਨੂੰ ਅਨੇਕ ਪ੍ਰਕਾਰੀ ਗਿਆਨ ਦੇਣ ਹਿਤ ਦਸਮੇਸ਼ ਜੀ ਨੇ ਬਤੌਰ ਲਿਖਾਰੀ ਅਥਵਾ ਕਵੀ ਸੰਪਾਦਤ ਕੀਤਾ, ਅਤੇ ਉਨ੍ਹਾਂ ਵਿਚ ਕਈ ਥਾਈਂ ਆਪਣੇ ਆਸ਼ੇ ਨੂੰ ਵੀ ਕਿਸੇ ਪਾਤਰ ਰਾਹੀਂ ਜਾਂ ਸਿੱਧਾ ਕਥਿਯੋ ਬਾਚ ਕਹਿ ਕੇ ਸਪਸ਼ਟ ਕੀਤਾ। ੪੦੫ ਚਰਿਤਰ ਵਿਚ ਹੀ ਦਸਮੇਸ਼ ਜੀ ਨੇ ਕਹਾਣੀ ਤੋਂ ਵੱਖਰੀ ਆਪਣੀ ਕ੍ਰਿਤ ਭਾਵ ਕਬਿਯੋ ਬਾਚ ਬੇਨਤੀ ਚੋਪਈ ਪਾ:੧੦ *ਹਮਰੀ ਕਰੋ ਹਾਥ ਦੈ ਰੱਛਾ॥* ਦਰਜ ਹੈ ਜੋ ਅੰਮ੍ਰਿਤ ਪ੍ਰਚਾਰ ਦੀ ਅਤੇ ਗੁਰੂ ਖਾਲਸਾ ਪੰਥ ਦੀ ਨਿਤਨੇਮ ਦੀ ਬਾਣੀ ਗੁਰੂ ਖਾਲਸਾ ਸਾਜਣ ਦੇ ਸਮੇਂ ਤੋਂ ਹੀ ਤੁਰੀ ਆਉਂਦੀ ਹੈ।

ਸੰਮਤ 1755 ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਸ੍ਰੀ ਅਨੰਦਪੁਰ ਸਾਹਿਬ ਸੰਪਾਦਤ ਕੀਤਾ ਤੇ ਦਸਮ ਗ੍ਰੰਥ ਦੇ ਅੱਡ ਅੱਡ ਭਾਗ ਵੀ ਹਜ਼ੂਰੀ ਲਿਖਾਰੀਆਂ ਵੱਲੋਂ ਲੋੜ ਅਨੁਸਾਰ ਪੁਜਦੇ ਰਹੇ। ਅਨੰਦਪੁਰ ਛੱਡਣ ਸਮੇਂ ਬਹੁਤ ਸਾਰਾ ਦਰਬਾਰੀ ਸਾਹਿਤ ਖੁਰਦ ਬੁਰਦ ਹੋ ਗਿਆ, ਜਿਸ ਵਿਚ ਦਸਮ ਗ੍ਰੰਥ ਵੀ ਅਲੋਪ ਹੋ ਗਿਆ। ਕਲਗੀਧਰ ਪਿਤਾ ਨੇ ਜੰਗਾਂ ਯੁੱਧਾਂ ਤੋਂ ਵਿਹਲੇ ਹੋਕੇ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਬਿਸ੍ਰਾਮ ਸਮੇਂ ਮਾਤਾ ਜੀ ਨੂੰ ਦਿੱਲੀਓਂ ਬੁਲਾ ਕੇ ਹਜ਼ੂਰੀ ਲਿਖਾਰੀਆਂ ਦੀਵਾਨ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਅਤੇ ਸ਼ੀਹਾਂ ਸਿੰਘ ਜੀ ਦੀ ਸਹਾਇਤਾ ਨਾਲ ਦਸਮ ਗ੍ਰੰਥ ਦਾ ਕੁਝ ਭਾਗ ਇਕੱਤ੍ਰ ਕੀਤਾ ਤੇ ਬਾਕੀ ਹਜ਼ੂਰੀ ਲਿਖਾਰੀਆਂ ਦੀ ਸਹਾਇਤਾ ਨਾਲ ਸੰਪੂਰਨ ਕਰਨ ਲਈ ਮਾਤਾ ਸੁੰਦਰੀ ਜੀ ਨੂੰ ਹਿਦਾਇਤ ਕੀਤੀ, ਜਿਸ ਨੂੰ ਭਾਈ ਮਨੀ ਸਿੰਘ ਤੇ ਦੂਜੇ ਲਿਖਾਰੀਆਂ ਨੇ ਸਿਰੇ ਚੜ੍ਹਾਇਆ। ਵਰਤਮਾਨ ਦਸਮ ਗ੍ਰੰਥ ਮਾਤਾ ਸੁੰਦਰੀ ਜੀ ਦੀ ਨਿਗਰਾਨੀ ਹੇਠ ਭਾਈ ਮਨੀ ਸਿੰਘ ਜੀ ਦਾ ਇਕੱਤ੍ਰ ਕੀਤਾ ਹੋਇਆ ਹੈ। ਕਈ ਹੋਰ ਬੀੜਾਂ ਵੀ ਮਿਲਦੀਆਂ ਹਨ, ਪਰ ਅਸਲ ਬੀੜ ਭਾ: ਮਨੀ ਸਿੰਘ ਜੀ ਵਾਲੀ ਮੰਨੀ ਜਾ ਸਕਦੀ ਹੈ, ਕਿਉਂਕਿ ਭਾ: ਮਨੀ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਦੀਵਾਨ ਤੇ ਲਿਖਾਰੀ ਸਨ। ਇਨ੍ਹਾਂ ਨੇ ਹੀ ਦੀਨੇ ਕਾਂਗੜ ਤੋਂ ਸਾਹਿਬਾਂ ਵੱਲੋਂ ਲਿਖਿਆ ਜ਼ਫ਼ਰਨਾਮਾ ਤੇ ਲੱਖੀ ਜੰਗਲ ਵਾਲੀ ਸੱਦ ਆਦਿ ਦਸਮ ਪਿਤਾ ਤੋਂ ਪ੍ਰਾਪਤ ਕਰਕੇ ਦਸਮ-ਗ੍ਰੰਥ ਵਿਚ ਸ਼ਾਮਲ ਕੀਤਾ।

ਹਰ ਗੁਰਸਿੱਖ ਸਤਿਗੁਰੂ ਨਾਨਕ ਦੇਵ ਜੀ ਦੇ ਦਸ ਜਾਮੇ, ਆਦਿ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਤੇ ਗੁਰੂ ਪੰਥ ਨੂੰ ਕੇਵਲ ਤੇ ਕੇਵਲ ਇਕ ਅਕਾਲ ਜੋਤ ਮੰਨਦਾ ਹੈ। ਇਸ ਵਿਚ ਕੋਈ ਦੋ ਰਾਵਾਂ ਨਹੀਂ। ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤ ਸਾਬਤ ਕਰਨਾ ਗੁਰਮਤਿ ਦੇ ਡੂੰਘੇ ਫ਼ਲਸਫ਼ੇ ਤੋਂ ਜਾਣੂ ਹੋਣ ਤੋਂ ਬਿਨਾਂ ਮੁਮਕਿਨ ਨਹੀਂ, ਇਸ ਲਈ ਹਰ ਅਨਪੜ੍ਹ ਤੇ ਕੱਚ ਘਰੜ ਵਿਦਵਾਨਾਂ ਨੇ ਦਸਮ ਗ੍ਰੰਥ ਦੀ ਵਿਰੋਧਤਾ ਸ਼ੁਰੂ ਕੀਤੀ ਹੋਈ ਹੈ। ਸ਼ੁਰੂ ਵਿਚ ਭਾਗ ਸਿੰਘ ਅੰਬਾਲਾ ਲਿਖ ਤਾਂ ਬੈਠਾ ਸੀ, ਪਰ ਉਸ ਆਪ ਤਾਂ ਅਕਾਲ ਤਖ਼ਤ ਤੇ ਹਾਜ਼ਰ ਹੋਕੇ ਮੁਆਫ਼ੀ ਮੰਗ ਕੇ ਭੁੱਲ ਮੰਨ ਲਈ, ਪਰ ਪੰਥ ਵਿਚ ਜੋ ਭੁਲੇਖਾ ਪਾਇਆ ਉਹ ਕਈਆਂ ਨੂੰ ਅੱਜ ਤੱਕ ਗੁਮਰਾਹ ਕਰ ਰਿਹਾ ਹੈ। ਇਸ ਬਾਰੇ ਮਨਮੱਤ ਖਿਲਾਰਨ ਦਾ ਸਭ ਤੋਂ ਵੱਡਾ ਤੇ ਕੋਝਾ ਯਤਨ ਇਹ ਹੈ ਕਿ ਆਪੇ ਹੀ ਲਿਖ ਮਾਰਿਆ ਕਿ ਦਸਮ ਗ੍ਰੰਥ ਬਾਰੇ ਪੰਥ ਵਿਚ ਦੁਬਿਧਾ ਹੈ, ਇਸ ਬਾਰੇ ਫ਼ੈਸਲਾ ਅਜੇ ਕਰਨਾ ਹੈ। ਇਨ੍ਹਾਂ ਨੂੰ ਪੁੱਛੋ ਕਿ ਕੀ ਕਦੇ ਕਿਸੇ ਪੰਥਕ ਵਿਦਵਾਨ ਨੇ ਦਸਮ ਗ੍ਰੰਥ ਦੀ ਵਿਰੋਧਤਾ ਕੀਤੀ ਹੈ? ਜਾਂ ਇਸ ਦਾ ਪ੍ਰਵਾਣਤ ਸਿੱਖ ਰਹਿਤ ਮਰਿਯਾਦਾ ਵਿਚ ਵਿਰੋਧ ਹੈ? ਬਲਕਿ ਦਸਮ ਗ੍ਰੰਥ ਦੀ ਬਾਣੀ, ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਆਪਣਾ ਇਸ਼ਟ ਤੇ ਮੁਕਤੀ ਦਾਤਾ ਸਮਝਣ ਦਾ ਪਰਤੱਖ ਹੁਕਮ ਹੈ। ਕੇਵਲ ਸਾਹਿਤਕ ਦ੍ਰਿਸ਼ਟੀਕੋਣ ਤੇ ਕਿਸੇ ਮਜਬੂਰੀ ਹੇਠ ਅਪਣਾਈ ਹੋਈ ਸੋਚ ਵਾਲਿਆਂ ਨੂੰ ਦਸਮ ਗ੍ਰੰਥ ਦਾ ਫ਼ਲਸਫ਼ਾ ਸਮਝਣਾ ਮੁਸ਼ਕਲ ਹੈ। ਇਹ ਵੀ ਹੈ ਕਿ ਕਈ ਖੋਜੀਆਂ ਨੇ

ਸਾਹਿਤਕ ਪੱਖ ਤੋਂ ਵੀ ਦਸਮ ਗ੍ਰੰਥ ਨੂੰ ਦਸਮੇਸ਼ ਕ੍ਰਿਤ ਮੰਨਿਆਂ ਹੈ, ਪਰ ਮਨਮੁਖ ਵਿਦਵਾਨਾਂ ਨੂੰ ਫਿਰ ਵੀ ਸਮਝ ਨਹੀਂ ਆਈ। ਜੇ ਕੋਈ ਸਿੱਖ ਅਖਵਾਉਣ ਵਾਲਾ ਵਿਦਵਾਨ ਦਸਮ ਗ੍ਰੰਥ ਦੇ ਮਹਾਨ ਗਿਆਨ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤ ਨਹੀਂ ਮੰਨਦਾ ਤਾਂ ਉਸਦੀ ਸੀਮਤ ਤੇ ਅਲਪੱਗ ਬੁੱਧੀ ਉਤੇ ਤਰਸ ਆਉਂਦਾ ਹੈ।

ਆਦਿ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਵਿਚ ਦਰਜ ਦਸ ਗੁਰੂ ਸਾਹਿਬਾਨ ਦੀ ਬਾਣੀ ਵਿਚ ਕੋਈ ਸਿਧਾਂਤਕ ਵਿਰੋਧ ਨਹੀਂ। *ਏਕਾ ਬਾਣੀ ਏਕ ਗੁਰ ਏਕਾ ਸਬਦ ਵੀਚਾਰ॥* ਦਾ ਗੁਰਮਤਿ ਸਿਧਾਂਤ ਸਤਿਗੁਰ ਨਾਨਕ ਦੇਵ ਜੀ ਦੇ ਦਸਵੇਂ ਜਾਮੇ ਗੁਰੂ ਗੋਬਿੰਦ ਸਿੰਘ ਜੀ ਤੱਕ ਨਿਰੰਤਰ ਇਕ ਸਾਰ ਚੱਲ ਰਿਹਾ ਹੈ। ਇਸ ਗਿਆਨ ਦੇ ਪ੍ਰਵਾਹ ਨੂੰ ਹਰ ਗੁਰਮੁਖ ਵਿਦਵਾਨ ਸਮਝਦਾ ਹੈ ਪ੍ਰਚਾਰਦਾ ਹੈ ਤੇ 300 ਸਾਲ ਤੋਂ ਗੁਰੂ ਪੰਥ ਖੰਡੇ ਦੀ ਪਹੁਲ ਰਾਹੀਂ ਜੋ ਅੰਮ੍ਰਿਤ ਪਰਚਾਰ ਕਰਦਾ ਚਲਾ ਆ ਰਿਹਾ ਹੈ, ਉਸ ਵਿਚ ਦੋ ਬਾਣੀਆਂ ਗੁਰੂ ਗ੍ਰੰਥ ਤੇ ਤਿੰਨ ਬਾਣੀਆਂ ਦਸਮ ਗ੍ਰੰਥ ਵਿਚੋਂ ਹਨ। ਅਰਦਾਸ ਦੀ ਪਹਿਲੀ ਪਉੜੀ ਵੀ ਦਸਮ ਗ੍ਰੰਥ ਦੀ ਚੰਡੀ ਦੀ ਵਾਰ ਵਿਚੋਂ ਹੈ। ਇਹ ਸਭ ਕੁਝ ਇਕ ਰਸ, ਇਕ ਰੂਪ, ਇਕ ਜੋਤ, ਇਕ ਸਿਧਾਂਤ, ਇਕ ਮਰਿਯਾਦਾ, ਇਕ ਵਿਧਾਨ, ਇਕੋ ਅਕਾਲੀ ਹੁਕਮ ਰਾਹੀਂ ਗੁਰੂ ਖਾਲਸਾ ਪ੍ਰਗਟ ਹੁੰਦਾ ਆਇਆ ਹੈ ਅਤੇ ਰਹਿੰਦੀ ਦੁਨੀਆਂ ਤੱਕ ਹੁੰਦਾ ਰਹੇਗਾ। ਇਸ ਦੀ ਵਿਰੋਧਤਾ ਕਰਨ ਵਾਲਾ ਗੁਰੂ ਨਿੰਦਕ, ਸਾਕਤ ਨਰ, ਮੁਗਧ, ਗੁਰਮਤ ਤੋਂ ਅਨਜਾਣ ਗੁਰੂ ਪੰਥ ਦਾ ਦੋਖੀ ਕੋਈ ਮਹਾਂ ਹਤਿਆਰਾ ਹੀ ਹੋ ਸਕਦਾ ਹੈ। ਕੋਈ ਗੁਰਸਿੱਖ ਐਸਾ ਸੋਚ ਵੀ ਨਹੀਂ ਸਕਦਾ। ਇਸ ਲਈ ਗੁਰੂ ਪੰਥ ਦੇ ਦਸਮ ਗ੍ਰੰਥ ਵਿਰੁੱਧ ਮਨ-ਘੜਤ ਬੇਹੂਦਾ ਦਲੀਲਾਂ ਦੇਕੇ ਖਲਲ ਪਾਉਣ ਦਾ ਯਤਨ ਕਰਨ ਵਾਲਾ ਗੁਰੂ ਪੰਥ ਦਾ ਅੰਗ ਨਹੀਂ ਹੋ ਸਕਦਾ, ਹੋਰ ਜੋ ਮਰਜ਼ੀ ਹੋਵੇ।

ਸਿੱਖ ਪ੍ਰੰਪਰਾ ਅਨੁਸਾਰ ਕਿਸੇ ਬੁਨਿਆਦੀ ਸਿਧਾਂਤ ਬਾਰੇ ਕੇਵਲ ਤੇ ਕੇਵਲ ਆਦਿ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਵਾਰਾਂ ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ ਹੀ ਅਥੋਰਟੀ ਹਨ, ਅਤੇ ਬਾਹਰ ਮੁਖੀ ਰਹਿਤ (ਸ਼ਖ਼ਸੀ ਅਤੇ ਪੰਥਕ) ਲਈ ਸਿੱਖ ਰਹਿਤ ਮਰਿਯਾਦਾ ਹੀ ਵਿਧਾਨ ਹੈ। ਗੁਰਬਾਣੀ ਗੁਰੂ, ਸ਼ਬਦ ਗੁਰੂ, ਗਿਆਨ ਗੁਰੂ ਸਿੱਖੀ ਦਾ ਧੁਰਾ ਹੈ। ਜਿਸ ਨੂੰ ਬੇ-ਸਮਝ ਵਿਦਵਾਨ ਗ਼ਲਤ ਸਾਬਤ ਕਰਨ ਲਈ ਵਿਚਾਰਾਂ ਵਿਚ ਗੰਧਲਾਪਨ ਲਿਆ ਕੇ ਸਿੱਖਾਂ ਨੂੰ ਕੁਰਾਹੇ ਪਾਉਣ ਲਈ ਆਦਿ ਤੇ ਦਸਮ ਦੀ ਬਾਣੀ ਤੋਂ ਬਾਹਰ ਦੀਆਂ ਮਨ ਘੜਤ ਦਲੀਲਾਂ ਦੇਕੇ ਅੰਮ੍ਰਿਤ ਦੀਆਂ ਪੰਜ ਬਾਣੀਆਂ ਵਿਚੋਂ ਜਾਪ, ਸਵਈਏ ਤੇ ਚੌਪਈ ਨੂੰ ਗੁਰਬਾਣੀ ਨਾ ਮੰਨਣ ਦਾ ਪ੍ਰਚਾਰ ਕਰਦੇ ਰਹਿੰਦੇ ਹਨ। ਉਨ੍ਹਾਂ ਨੂੰ ਗੁਰਬਾਣੀ ਤੋਂ ਬਾਹਰੋਂ ਦਲੀਲਾਂ ਦੇਣੀਆ ਛੱਡਦੀਆਂ ਨਹੀਂ। ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦਸਮ ਗ੍ਰੰਥ ਦੇ ਸਿਧਾਂਤ ਬਾਰੇ, ਆਦਿ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਵਾਰਾਂ ਭਾਈ ਗੁਰਦਾਸ ਜੀ ਤੇ ਭਾ: ਨੰਦ ਲਾਲ ਜੀ ਹੀ ਅਧਾਰ ਮੰਨੇ ਜਾ ਸਕਦੇ ਹਨ। ਜਿਹੜੇ ਲੋਕ, ਦੇਵ ਲੋਕ ਤੇ ਪਤਾਲ ਲੋਕ ਨੂੰ ਮੰਨਦੇ ਹੀ ਨਹੀਂ, ਕੇਵਲ ਮ੍ਰਿਤ ਲੋਕ ਨੂੰ ਹੀ

ਮੰਨਦੇ ਹਨ, ਸਤਿਗੁਰ ਨਾਨਕ ਨੂੰ ਅਕਾਲ ਮੰਨਣ ਲਈ ਤਿਆਰ ਹੀ ਨਹੀਂ, ਦਸਾਂ ਜਾਮਿਆਂ ਨੂੰ ਇਕ ਜੋਤ ਤੇ ਇਕ ਸਰੂਪ ਮੰਨਣ ਲਈ ਤਿਆਰ ਹੀ ਨਹੀਂ, ਉਨ੍ਹਾਂ ਨੂੰ ਕਿਸੇ ਗੁਰਮਤਿ ਸਿਧਾਂਤ ਦੀ ਪੁਸ਼ਟੀ ਲਈ ਅਧਾਰ ਮੰਨ ਲੈਣਾ ਇਨ੍ਹਾਂ ਦੀ ਸੂਝ ਬੂਝ ਦਾ ਦੀਵਾਲੀਆਪਨ ਨਹੀਂ ਤਾਂ ਹੋਰ ਕੀ ਹੈ?

ਸਿੱਖਾਂ ਨੂੰ ਭੰਬਲਭੂਸੇ ਵਿਚ ਪਾਉਣ ਲਈ ਭਾਰਤੀ ਸਾਹਿਤ ਪ੍ਰੰਪਰਾ ਦਾ ਲਿਖਣ ਢੰਗ ਗੁਰਬਾਣੀ ਨਾਲ ਜੋੜ ਕੇ ਗੁਰੂ ਮਹਾਰਾਜ ਦੇ ਅਨੁਭਵ ਪ੍ਰਕਾਸ਼ ਤੇ ਧੁਰ ਕੀ ਬਾਣੀ ਨੂੰ ਝੁਟਿਆਉਣ ਦਾ ਕੋਝਾ ਯਤਨ ਕੀਤਾ ਹੈ। ਭਾਵੇਂ ਪ੍ਰੰਪਰਾ ਨਾਲ ਜੁੜਦੀ ਵੀ ਹੋਵੇ, ਪਰ ਹਰ ਗੁਰਸਿੱਖ ਨੂੰ ਪਤਾ ਹੈ ਕਿ ਗੁਰਬਾਣੀ ਦਾ ਧੁਰਾ ਮੂਲ ਮੰਤ੍ ੧ਓ ਤੋਂ ਲੈਕੇ ਗੁਰ ਪ੍ਰਸਾਦਿ॥ ਤੱਕ ਸਧਾਰਨ ਕਿਰਿਆ ਨਹੀਂ, ਨਾ ਹੀ ਕਿਸੇ ਲਿਖਣ ਸ਼ੈਲੀ ਦੀ ਨਕਲ ਹੈ, ਨਾ ਆਮ ਸਾਹਿਤ ਹੈ, ਇਹ ਅਕਾਲ ਪੁਰਖ ਦਾ ਅਨੁਭਵ ਪ੍ਰਕਾਸ਼ ਸਤਿਗੁਰ ਨਾਨਕ ਦੇਵ ਜੀ ਨੂੰ ਧੁਰੋਂ ਹੋਇਆ ਹੈ। ਇਹ ਅੰਮ੍ਰਿਤ ਨਾਮ ਸਿੱਖੀ ਸਿਧਾਂਤ ਦਾ ਧੁਰਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀਆਂ ਦੇ ਆਰੰਭ ਵਿਚ ਸੰਪੂਰਨ ਰੂਪ ਵਿਚ ਜਾਂ ਅੰਸ਼ ਰੂਪ ਵਿਚ ਬਾਣੀ ਅਥਵਾ ਸ਼ਬਦ ਸਿਧਾਂਤ ਅਨੁਸਾਰ ਹੀ ਇਸਦੀ ਵਰਤੋਂ ਕੀਤੀ ਹੈ। ਇਸਨੂੰ ਭਾਰਤੀ ਪ੍ਰੰਪਰਾ ਨਾਲ ਜੋੜਨਾ ਕਿਵੇਂ ਦਰੁਸਤ ਹੈ? ਜਦੋਂ ਕਿ ਇਹ ਵਿਲੱਖਣ, ਨਵੀਨ, ਮੌਲਿਕ ਸਿਧਾਂਤ ਨਿਰੂਪਣ ਕਰਨ ਦਾ ਗੁਰੂ ਮਹਾਰਾਜ ਦਾ ਆਪਣਾ ਅਨੁਭਵ ਹੈ। ਇਸ ਨੂੰ ਆਮ ਸਾਹਿਤ ਨਾਲ ਜੋੜਨਾ ਕਿਸੇ ਤਰ੍ਹਾਂ ਵੀ ਠੀਕ ਨਹੀਂ। ਕੋਈ ਕੌਮਨਸ਼ਟ ਜਾਂ ਨੀਮ ਸਰਕਾਰੀ ਟੁੱਕੜਬੋਚ ਵਿਦਵਾਨ ਭਾਵੇਂ ਇਸਨੂੰ ਜੋ ਮਰਜ਼ੀ ਲਿਖੇ, ਪਰ ਪੰਥਕ ਵਿਦਵਾਨ ਇਹ ਕਦੇ ਨਹੀਂ ਸੋਚ ਸਕਦੇ ਕਿ ਸਤਿਗੁਰ ਨਾਨਕ ਦੇਵ ਜੀ ਦੇ ਅਨੁਭਵ ਪ੍ਰਕਾਸ਼ ਨੂੰ ਸਧਾਰਨ ਸਾਹਿਤ ਪ੍ਰੰਪਰਾ ਨਾਲ ਜੋੜਨ ਦੀ ਖੁੱਲ੍ਹ ਦਿੱਤੀ ਜਾਏ।

ਦਸਮ ਗ੍ਰੰਥ ਵਿਰੁੱਧ ਅਵਤਾਰ ਵਾਦ ਟਰੈਕਟ ਲਿਖਕੇ ਦਸਮ ਗ੍ਰੰਥ ਦੀ ਸਮੁਚੀ ਰਚਨਾ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਾ ਮੰਨਣਾ ਆਪਣੇ ਆਪ ਵਿਚ ਹੀ ਨਿੰਦਨੀਯ ਅਤੇ ਪੰਥ ਮਾਰੂ ਕਾਰਵਾਈ ਹੈ। ਉਨ੍ਹਾਂ ਇਸ ਟਰੈਕਟ ਵਿਚ ਗੁਰਬਾਣੀ ਨੂੰ ਵਰਤਣ ਲੱਗਿਆਂ ਇਹ ਉੱਕਾ ਹੀ ਕੋਈ ਖ਼ਿਆਲ ਨਹੀਂ ਰੱਖਿਆ ਕਿ ਗੁਰਮਤਿ ਦਾ ਅਸਲ ਸਿਧਾਂਤ ਕੀ ਹੈ। ਅਨਜਾਣ ਤੋਂ ਅਨਜਾਣ ਵਿਅਕਤੀ ਵੀ ਇਹ ਗਲਤੀ ਨਹੀਂ ਕਰਦਾ। ਹਰ ਗੁਰਸਿੱਖ ਨੂੰ ਦੇਵੀ ਦੇਵਤਿਆਂ ਤੇ ਅਵਤਾਰਾਂ ਦੇ ਦੋਨੋ ਪੱਖਾਂ ਬਾਰੇ ਗਿਆਨ ਹੈ, ਪਰ ਦਸਮ ਗ੍ਰੰਥ ਦੀ ਵਿਰੋਧਤਾ ਕਰਨ ਵਾਲੇ ਇਹ ਸਮਝਣ ਤੋਂ ਅਸਮਰਥ ਹਨ ਕਿ ਅਕਾਲ ਪੁਰਖ ਦੀ ਦਿਬ ਸ਼ਕਤੀ ਪ੍ਰਕਿਰਤੀ ਵਿਚ ਕਿਵੇਂ ਕੰਮ ਕਰ ਰਹੀ ਹੈ?, ਸਭ ਦੇਵੀ ਦੇਵਤਿਆਂ ਅਵਤਾਰਾਂ ਸਭ ਥਾਈਂ ਵਿਆਪਕ ਹੈ, ਪਰ ਕਿਸੇ ਦੇਵੀ ਦੇਵਤੇ ਵਿਚ ਸੀਮਤ ਨਹੀਂ। ਨਾ ਉਸ ਨੂੰ ਅਕਾਰ ਵਿਚ ਬੰਨ੍ਹਿਆਂ ਜਾ ਸਕਦਾ ਹੈ। ਦੇਵਤਿਆਂ ਦੀਆਂ ਪੱਥਰਾਂ ਦੀਆਂ ਮੂਰਤੀਆਂ ਬਣਾ ਕੇ ਪੂਜਣਾ, ਦੇਵਤਿਆਂ ਨੂੰ ਆਪਣੇ ਆਪ ਵਿਚ ਸੁਤੰਤਰ ਸ਼ਕਤੀ ਮੰਨ ਲੈਣਾ ਤੇ ਉਪਾਸਨਾ ਦੇ ਵੱਖੋ ਵੱਖਰੇ ਤੌਰ ਤਰੀਕੇ ਜੁਗਤੀਆਂ ਆਦਿ ਨਾਲ ਦੇਵੀ ਦੇਵਤੇ ਨੂੰ ਪ੍ਰਸੰਨ

ਕਰਨਾ ਅਥਵਾ ਉਸਦੀ ਪੂਜਾ ਕਰਨੀ, ਜਿਵੇਂ ਕਿ ਕਰਮਕਾਂਡੀ ਹਿੰਦੂ ਕਰਦੇ ਹਨ, ਇਹ ਗੁਰਮਤਿ ਵਿਚ ਵਿਵਰਜਤ ਹਨ। ਅਕਾਲੀ ਹੁਕਮ ਅਨੁਸਾਰ ਕਰੋੜਾਂ ਬ੍ਰਹਿਮੰਡਾਂ ਵਿਚ ਕਰੋੜਾਂ ਬ੍ਰਹਿਮਾ, ਬਿਸਨ, ਮਹੇਸ, ਉਤਪਤੀ, ਪਾਲਣਾ ਤੇ ਲੈ ਹੋਣ ਦੀ ਪ੍ਰਕਿਰਿਆ ਚੱਲ ਰਹੀ ਹੈ:- *ਕੇਤੇ ਬਰਮੇ ਘਾੜਤ ਘੜੀਅਹਿ ਰੂਪ ਰੰਗ ਕੇ ਵੇਸ॥* ਕਿਵੇਂ ਹੈ? ਅਤੇ ਕਿਵੇਂ *ਏਕ ਸਿਵ ਭਏ ਏਕ ਗਏ ਏਕ ਫੇਰ ਭਏ ਰਾਮ ਚੰਦਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ॥* ਕਿਵੇਂ ਹੈ? ਬਿਬੇਕ ਦੁਆਰਾ ਹੀ ਇਸ ਦੀ ਸਮਝ ਆ ਸਕਦੀ ਹੈ। ਕਿਵੇਂ ਅੰਨ ਦੇਵਤਾ, ਪਾਣੀ ਦੇਵਤਾ, ਬੈਸੰਤਰ ਦੇਵਤਾ ਪ੍ਰਕਿਰਤੀ ਦੀ ਉਸਾਰੀ ਵਿਚ ਹਿੱਸਾ ਪਾ ਰਹੇ ਹਨ? ਇਨ੍ਹਾਂ ਦਾ ਜੀਵਨ ਦੀ ਉਤਪਤੀ ਨਾਲ ਕੀ ਸਬੰਧ ਹੈ? ਪੌਣ ਦੇਵਤਾ ਗੁਰੂ ਕਿਵੇਂ ਹੈ? ਇਹ ਬਿਬੇਕ ਤੋਂ ਬਗੈਰ ਸਮਝਣਾ ਮੁਮਕਿਨ ਨਹੀਂ। ਪਾਣੀ ਦੇਵਤਾ ਪਿਤਾ ਕਿਵੇਂ ਹੈ? ਅਤੇ ਧਰਤੀ ਦੀ ਦਿਬ ਸ਼ਕਤੀ ਦਾ ਮਹੱਤਵ ਕੀ ਹੈ? ਦੇਵਤਾ ਦਾ ਅਰਥ ਦਿਬ ਸ਼ਕਤੀ ਤੋਂ ਹੈ। ਇਸ ਨੂੰ ਬਿਲਕੁਲ ਰੱਦ ਕਰ ਦੇਣਾ ਜਾਂ ਖਿਜਰ ਖੁਆਜਾ ਤੇ ਪੌਣ ਪੁੱਤ੍ਰ ਹਨੂੰਮਾਨ, ਅਗਨ ਦੇਵਤੇ ਦੀ ਲਾਟਾਂ ਵਾਲੀ ਦੇਵੀ ਬਣਾਕੇ ਪੂਜਾ ਕਰਨੀ, ਜਾਂ ਕਿਸੇ ਕਾਲੀ ਦੇਵੀ ਦੀ ਮੂਰਤ ਨੂੰ ਝੋਟੇ ਦੀ ਬਲੀ ਦੇਕੇ ਪ੍ਰਤੱਖ ਕਰਨ ਦੀ ਬੇਹੂਦਗੀ ਕਰਨੀ ਜਾਂ ਕਿਸੇ ਵੀ ਸ਼ਕਲ ਵਿਚ ਉਨ੍ਹਾਂ ਦਾ ਅਕਾਰ ਮੰਨਕੇ ਉਸਦੀ ਪੂਜਾ ਕਰਨੀ ਹੋਰ ਗੱਲ ਹੈ, ਪਰ ਅਕਾਲ ਪੁਰਖ ਦੀ ਅਗਾਧ ਅਰੂਪ ਸ਼ਕਤੀ ਰਜ-ਤਮ-ਸਤ ਪ੍ਰਕਿਰਤੀ ਦੇ ਅਨੇਕ ਵੇਸਾਂ ਵਿਚ ਵਿਚਰਨਾ ਹੋਰ ਗੱਲ ਹੈ। ਇਹੋ ਹੀ ਉਸਦਾ ਅਕਾਲ ਰੂਪ ਹੈ, ਜਿਸਨੂੰ ਇਕੋ ਗੁਰ ਅਥਵਾ ਕਰਤੇ ਕੇ ਕੇਤੇ ਵੇਸ ਆਖਿਆ ਗਿਆ ਹੈ। ਦੇਵੀ ਦੇਵਤਿਆਂ ਦੇ ਦੋਨੋ ਅਸਲੀ ਤੇ ਨਕਲੀ ਪੱਖ ਸਮਝੇ ਬਿਨਾਂ ਹੀ ਗੁਰਮਤਿ ਬਾਰੇ ਖੰਡਨ-ਮੰਡਨ ਜਾਂ ਟੀਕਾ ਟਿਪਣੀ ਕਰਨੀ, ਹਵਾ ਵਿਚ ਤਲਵਾਰਾਂ ਮਾਰਨ ਦੇ ਬਰਾਬਰ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਵਿਚ ਆਦਿ ਗੁਰੂ ਗ੍ਰੰਥ ਸਾਹਿਬ ਵਾਂਗ ਹੀ ਅਕਾਲ ਪੁਰਖ ਦੇ ਅਨੇਕ ਗੁਣ ਵਾਚਕ ਕਰਮ ਨਾਵਾਂ ਦਾ ਵਰਨਣ ਕਰਕੇ ਉਸਦੀ ਬੇਅੰਤਤਾ ਪ੍ਰਗਟਾਈ ਹੈ। ਇਸ ਵਿਚ ਗੁਰੂ ਜੀ ਨੇ ਬਹੁਤ ਸਾਰੇ ਕ੍ਰਿਤਮ ਨਾਮ ਆਪਣੇ ਅਨੁਭਵ ਪ੍ਰਕਾਸ਼ ਦੁਆਰਾ ਪ੍ਰਗਟ ਕੀਤੇ ਹਨ ਅਤੇ ਬਹੁਤ ਸਾਰੇ ਨਾਮ ਆਦਿ ਗੁਰਬਾਣੀ ਅਨੁਸਾਰ ਵਿਸ਼ੇ ਵਸਤੂ ਤੇ ਪ੍ਰਕਰਣ ਅਨੁਸਾਰ ਪੁਰਾਤਨ ਗ੍ਰੰਥ, ਵੇਦ, ਸ਼ਾਸਤ੍ਰ, ਸਿਮ੍ਰਤੀਆਂ ਤੇ ਪੁਰਾਣਾਂ ਨਾਲ ਮੇਲ ਖਾਂਦੇ ਹਨ। ਨਿਸ਼ਾਨਾ ਕੇਵਲ ਅਕਾਲ ਦੇ ਸਤ ਗਿਆਨ ਨੂੰ ਦ੍ਰਿੜ੍ਹ ਕਰਵਾਉਣਾ ਹੈ। ਬੀਰ ਰਸੀ, ਨਿਰਭਉ ਪਦ, ਰਣ ਜੂਝ ਮਰਨ ਦੀ, ਮੌਤ ਤੋਂ ਨਾ ਡਰਨ ਦੀ ਬ੍ਰਹਿਮਣੀ ਕਰਮ ਕਾਂਡਾਂ ਤੋਂ ਵੱਖਰੀ ਅਕਾਲੀ ਸ਼ਬਦਾਵਲੀ ਹੋਣ ਕਰਕੇ ਰਵਾਇਤੀ ਤੇ ਬਾਜ਼ਾਰੂ ਵਿਦਵਾਨਾਂ ਨੂੰ ਰੜਕਦੀ ਹੈ। ਉਹ ਅਕਾਲ ਦੀ ਦਿਵ ਸ਼ਕਤੀ ਦੇ ਅਨੇਕ ਵੇਸਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਪ੍ਰਕਾਸ਼ ਕੀਤੇ ਗੁਣਾਂ ਦੇ ਗਿਆਨ ਨੂੰ ਬ੍ਰਾਹਮਣਾਂ ਵਾਲੇ ਦੇਵੀ ਦੇਵਤੇ ਸਮਝਣ ਦਾ ਭੁਲੇਖਾ ਖਾ ਰਹੇ ਹਨ, ਜਦੋਂ ਕਿ ਗੁਰੂ ਜੀ ਦਾ ਸਪਸ਼ਟ ਫੁਰਮਾਨ ਹੈ:- *ਨਾ ਦੇਵੀ ਦੇਵਾ ਮਾਨ ਹੋਂ॥ ਅਕਾਲ ਏਕ ਜਾਨ ਹੋਂ॥* ਫਿਰ ਸ਼ੰਕਾ ਕਿਹੜੀ ਗੱਲ ਦਾ?

ਫਿਰ ਗੁਰੂ ਵੱਲੋਂ ਵਰਤੇ ਨਾਵਾਂ ਵਿਚੋਂ ਅਕਾਲੀ ਸ਼ਕਤੀ ਕਿਉਂ ਨਹੀਂ ਨਜ਼ਰ ਆਉਂਦੀ? ਤੇ 'ਹਿੰਦੂ ਮੂਲੋਂ ਭੂਲੇ' ਵਾਲੇ ਦੇਵੀ ਦੇਵਤੇ ਕਿਉਂ ਦਿਸਦੇ ਹਨ? ਗੁਰੂ ਜੀ ਨੇ ਥਾਂ ਥਾਂ ਆਪਣੇ ਅਕਾਲੀ ਸਿਧਾਂਤ ਨੂੰ ਸਪਸ਼ਟ ਕੀਤਾ ਹੈ। ਸ਼ਸ਼ਤਰਪਾਣੇ ਪ੍ਰਕਾਸ਼ ਸਰੂਪ, ਭਵਾਨੀ, ਦੁਰਗਾ, ਮਹਾਂਮਾਈ, ਲੋਕਮਾਤਾ, ਭਗਾਉਤੀ, ਚੰਡਕਾ, ਕਾਲੀ, ਮਹਾਕਾਲ, ਭਗਵਤ, ਜਗਮਾਤਾ, ਕਾਲ ਕ੍ਰਿਪਾਨ, ਅਸਪਾਣ, ਖੜਗਕੇਤ, ਅਸਧਾਰੀ, ਆਜਾਨ-ਬਾਹੁ, ਅਸੁਰ ਸੰਘਾਰਣ, ਮੁਰਾਰੀ, ਖਗ ਖੰਡੰ, ਜੋਤ ਅਮੰਡੇ, ਸ਼ਿਵਾ ਅਘੜਦਾੜੰ ਆਦਿ ਅਨੇਕ ਨਾਮ ਅਕਾਲੀ ਸ਼ਕਤੀ ਦਿਬ ਪ੍ਰਕਾਸ਼ ਲਈ ਹੀ ਵਰਤੇ ਹਨ। ਇਨ੍ਹਾਂ ਨੂੰ ਕਿਸੇ ਅਕਾਰ, ਜੋਤ, ਵਿਅਕਤੀ, ਬੁੱਤ ਜਾਂ ਕਾਲ ਵਿਚ ਸਮਝਣਾ ਹਿੰਦੂਆਂ ਵਾਲੀ ਭੁੱਲ ਹੋਵੇਗੀ। ਕਿਸੇ ਨਾਮ ਵਿਚ ਅਕਾਲ ਪੁਰਖ ਦੀ ਸ਼ਕਤੀ ਸੀਮਤ ਨਹੀਂ, ਪਰ ਕੋਈ ਵੀ ਨਾਮ ਉਸ ਸ਼ਕਤੀ ਤੋਂ ਬਾਹਰ ਨਹੀਂ। ਏਹੋ ਹੀ ਨਹੀਂ 'ਹੋਰ ਕੇਤੇ ਦੇਵੀ ਵੇਸ' ਹਨ ਜਿਨ੍ਹਾਂ ਰਾਹੀਂ ਅਕਾਲ ਦੀ ਸ਼ਕਤੀ ਰੂਪਮਾਨ ਹੋ ਰਹੀ ਹੈ। ਜੇ ਅਵਤਾਰ ਸਿਧਾਂਤ ਅਤੇ ਦੇਵੀ ਦੇਵਤਿਆਂ ਬਾਰੇ ਇਨ੍ਹਾਂ ਕੱਚ ਘਰੜ ਵਿਦਵਾਨਾਂ ਦੀਆਂ ਦਲੀਲਾਂ ਨੂੰ ਮੰਨ ਲਿਆ ਜਾਵੇ, ਤਾਂ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਵਾਲਿਆਂ ਬਾਰੇ ਇਹ ਕੀ ਵਿਚਾਰ ਰੱਖਦੇ ਹਨ? ਕੀ ਇਨ੍ਹਾਂ ਹਵਾਲਿਆਂ ਦੀ ਵਿਰੋਧਤਾ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਨਿੰਦਿਆ ਕਰਨ ਦੇ ਭਾਗੀ ਨਹੀਂ ਬਣ ਰਹੇ ?

ਇਕ ਹੋਰ ਗੁਰੂ ਨਿੰਦਕ ਵਿਦਵਾਨ ਦਾ ਕਹਿਣਾ ਹੈ ਕਿ 'ਪ੍ਰਿਥਮ ਭਗੌਤੀ ਸਿਮਰਿ ਕੈ' ਦੇ ਥਾਂ 'ਪ੍ਰਿਥਮ ਅਕਾਲ ਸਿਮਰ ਕੇ' ਕਹਿਣਾ ਚਾਹੀਦਾ ਹੈ। ਹੈਰਾਨੀ ਇਸ ਲਈ ਹੈ, ਕਿ ਉਸ ਨੂੰ ਗੁਰੂ ਗ੍ਰੰਥ ਸਾਹਿਬ ਦੇ 'ਭਗੌਤੀ ਭਗਵੰਤ ਭਗਤਿ ਕਾ ਰੰਗ' ਤੇ ਦਸਮੇਸ਼ ਜੀ ਦੇ ਉਚਾਰਨ ਕੀਤੇ ਸ੍ਰੀ ਮੁਖ ਵਾਕ 'ਸ੍ਰੀ ਭਗੌਤੀ ਜੀ ਸਹਾਇ' ਦੇ ਅਰਥ ਭਾਵ ਉੱਕਾ ਹੀ ਨਹੀਂ ਪਤਾ। ਅਜਿਹਾ ਹਮਲਾ ਅੰਗਰੇਜ਼ਾਂ ਵੇਲੇ ਤੇ ਉਸਤੋਂ ਬਾਅਦ, ਦਸਮ ਗ੍ਰੰਥ ਤੇ ਗੁਰੂ ਪੰਥ ਵਿਰੁਧ ਕੀਤਾ ਗਿਆ ਸੀ। ਉਸ ਵੇਲੇ ਪੱਛਮੀ ਅਸਰ ਦੇ ਵਿਦਵਾਨਾਂ ਤੇ ਕਈ ਸਿੱਖ ਸੰਪ੍ਰਦਾਵਾਂ ਤੇ ਅੱਡ ਅੱਡ ਗੁਰੂ ਡੰਮ ਮੰਨਣ ਵਾਲਿਆਂ ਨੇ 'ਪ੍ਰਿਥਮ ਨਿਰੰਕਾਰ ਸਿਮਰ ਕੇ', 'ਪ੍ਰਿਥਮ ਅਕਾਲ ਸਿਮਰ ਕੇ', 'ਪ੍ਰਿਥਮ ਸਤਿਨਾਮ ਸਿਮਰ ਕੇ', 'ਪ੍ਰਿਥਮ ਵਾਹਿਗੁਰੂ ਸਿਮਰ ਕੇ' ਅਗਿਆਨਤਾ ਕਾਰਨ ਅੱਡ ਅੱਡ ਸ਼ਬਦਾਵਲੀ ਸ਼ੁਰੂ ਕਰ ਲਈ, ਕੇਵਲ ਪੰਥ ਅਕਾਲੀ ਬੁੱਢਾ ਦਲ ਨਿਹੰਗ ਸਿੰਘਾਂ ਅਤੇ ਨਿਰਮਲ ਵਿਦਵਾਨਾਂ ਵਿਚ ਹੀ 'ਪ੍ਰਿਥਮ ਭਗੌਤੀ ਸਿਮਰ ਕੇ' ਰਹਿ ਗਿਆ। ਬਾਕੀ ਸਾਰੇ ਸਾਧਸੰਤ ਸਟੰਟਬਾਜ਼ਾਂ ਨੇ ਦਸਮੇਸ਼ ਜੀ ਦੀ ਰਚਨਾ ਆਪਣੀ ਮੱਤ ਅਨੁਸਾਰ ਬਦਲ ਦਿੱਤੀ। ਹੁਣ ਜਦੋਂ ਕਿ ਸਾਰਾ ਸਿੱਖ ਪੰਥ ਸਮੇਤ ਸੰਪ੍ਰਦਾਇ 'ਸਿੱਖ ਰਹਿਤ ਮਰਿਯਾਦਾ' ਦੇ ਨਿਯਮ ਅਧੀਨ ਇਕ ਸੁਰ ਹੈ, ਤਾਂ ਇਕ ਨਿਰਣਾ ਜੋ ਹੋ ਚੁੱਕਾ ਹੈ, ਜਿਸਦਾ ਕੋਈ ਵਾਦ ਵਿਵਾਦ ਨਹੀਂ, ਦੁਬਾਰਾ ਉਘਾੜਨ ਦਾ ਕੀ ਮਤਲਬ ਹੈ? ਗੁਰੂ ਪੰਥ ਦਾ ਹੁਕਮ ਹੈ, ਕਿ ਅਰਦਾਸ ਦੀ ਪਹਿਲੀ ਪੌੜੀ ਜੋ ਕਿ ਦਸਮੇਸ਼ ਕ੍ਰਿਤ ਚੰਡੀ ਦੀ ਵਾਰ ਵਿਚੋਂ ਹੈ, 'ਵਾਰ ਸ੍ਰੀ ਭਗੌਤੀ ਜੀ ਤੋਂ ਲੈਕੇ ਸਭ ਥਾਈਂ ਹੋਇ ਸਹਾਇ' ਤੱਕ ਕਿਸੇ ਅੱਖਰ ਦਾ ਵਾਧਾ ਘਾਟਾ ਨਹੀਂ ਹੋ ਸਕਦਾ। ਇਹੋ ਹੀ ਗੁਰਮਤਿ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਨੇਕ

ਸ਼ਬਦਾਂ ਦੇ ਪ੍ਰਮਾਣਾਂ ਤੋਂ ਸਪਸ਼ਟ ਹੈ ਕਿ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤ ਨਾ ਮੰਨਣ ਵਾਲੇ, ਗੁਰੂ ਗ੍ਰੰਥ ਸਾਹਿਬ, ਵਾਰਾਂ ਭਾਈ ਗੁਰਦਾਸ ਜੀ, ਗੁਰੂ ਪੰਥ, ਅਰਦਾਸ, ਅੰਮ੍ਰਿਤ, ਧੁਰ ਕੀ ਬਾਣੀ ਦੇ ਸਿਧਾਂਤ, ਨਿਤਨੇਮ, ਅਕਾਲੀ ਪੰਥ ਦੇ ਦੁਸ਼ਮਨ ਹਨ। ਉਹ ਸਤਿਗੁਰੂ ਨਾਨਕ ਜੀ ਦੇ ਫ਼ਲਸਫ਼ੇ ਨੂੰ ਨਹੀਂ ਮੰਨਦੇ। 'ਦਸ ਗੁਰੂ ਸਾਹਿਬਾਨ ਦੇ ਏਕ ਜੋਤ' ਵਾਲੇ ਸਿਧਾਂਤ ਦੇ ਉਲਟ ਹਨ। ਉਹ ਨੌਵੇਂ ਨਾਨਕ ਗੁਰੂ ਤੇਗ ਬਹਾਦਰ ਜੀ ਦੇ 'ਧਰਮ ਹੇਤ' ਸਾਕੇ ਦੀ ਸਪਸ਼ਟਤਾ ਤੋਂ ਮੂੰਹ ਫੇਰ ਰਹੇ ਹਨ। ਉਹ ਸੰਤ-ਸਿਪਾਹੀ, ਦੇਗ-ਤੇਗ, ਰਾਜ-ਜੋਗ, ਭਗਤੀ-ਸ਼ਕਤੀ, ਮੀਰੀ-ਪੀਰੀ ਆਦਿ ਦੇ ਸੰਕਲਪ ਨੂੰ ਖ਼ਤਮ ਕਰਕੇ ਖਾਲਸਾ ਪੰਥ ਨੂੰ ਅਕਾਰ-ਪੂਜਕ, ਬੁਜ਼ਦਿਲ, ਕਾਇਰ, ਮੰਗਤੇ, ਗੀਦੀ, ਦਬੜੂ-ਘੁਸੜੂ, ਹੀਣੇ, ਕਰਮ-ਕਾਂਡੀ, ਅਣਖਹੀਣ, ਮੁਰਦਾ-ਦਿਲ, ਉਤਸ਼ਾਹ-ਰਹਿਤ, ਦਲਿਦਰੀ-ਅਵਤਾਰ ਬਣਾਕੇ ਆਪ ਨਰਕ ਘੋਰ ਵਿਚ ਜਾਣ ਦੀਆਂ ਤਿਆਰੀਆਂ ਕਰ ਰਹੇ ਹਨ, ਅਤੇ ਪਿੱਛੇ ਇਨ੍ਹਾਂ ਦੀਆਂ ਕੋਝੀਆਂ ਕਮੀਨੀਆਂ ਲਿਖਤਾਂ ਨੇ ਵੀ ਚੁੱਲ੍ਹੇ 'ਚ ਬਾਲਣ ਦੇ ਹੀ ਕੰਮ ਆਉਣਾ ਹੈ।

# ਸ੍ਰੀ ਦਸਮ ਗ੍ਰੰਥ ਤੋਂ ਮੁਨਕਰ/ਗੁਰ ਪੰਥ ਤੋਂ ਮੁਨਕਰ

ਪਾਥਰ ਤਰਨਵਾਰੋ, ਸੂਖੇ ਹਰਾ ਕਰਨਵਾਰੋ,
ਦਸਮ-ਲਿਖਾਰੀ-ਜੋਤ, ਗੂੰਗੇ ਕੋ ਬੁਲਾਯੋ ਹੈਂ।
ਸਾਧਨ ਸਹਾਇ ਸਦਾ, ਦੁਸ਼ਟ ਦੁਖਾਇ ਸਦਾ,
ਮੂੜ੍ਹ ਕੋ ਸਮੋਧ ਕਰ, ਆਪ ਲਿਖਵਾਯੋ ਹੈਂ।
'ਕੁਮੱਤਿ ਕੋ ਪ੍ਰਹਾਰ ਹੈ॥ ਗੁਨਨ ਕੋ ਪਹਾਰ ਹੈ'॥
ਤੇਗੀ ਟੇਕ ਮਨ ਸਦਾ ਤੁਝੇ ਹੀ ਧਿਆਯੋ ਹੈਂ।
ਵੇਦ ਰੀਤ ਨੇਤ ਨੇਤ, ਸਿੱਖ ਸਖਾ ਆਖ ਦੇਤ,
ਟੇਢ ਜੋ ਚਲਨਵਾਰੇ, ਭਵਜਲ ਡੁਬਾਯੋ ਹੈਂ।

(ਜੋ) ਗ੍ਰੰਥ ਨ-ਮਨੈਯਾ ਕਹੋ, ਘੁੰਤਰਾਂ ਕਢੈਯਾ ਕਹੋ,
ਗਰਬ ਗਲੈਯਾ ਕਹੋ, ਕੈਸੇ ਬੇ-ਈਮਾਨ ਹੈਂ ?
ਰੀਤ ਕੇ ਮਟੈਯਾ ਕਹੋ, ਝੋਲੀ ਚੁਕੈਯਾ ਔ ਕੁਪੰਥ ਕੇ ਚਲੈਯਾ ਕਹੋ, .
ਐਸੋ ਵਿਦਵਾਨ ਹੈਂ?
ਪਾਥਰ ਪੁਜੈਯਾ ਕਹੋ, ਗੁਰੂ ਬੇ-ਮੁਖੈਯਾ ਕਹੋ,
ਗੰਦਗੀ ਸਮੈਯਾ ਔ ਮਲੇਛ ਸੰਤਾਨ ਹੈਂ।
ਫੂਟ ਕੇ ਪਵੈਯਾ ਕਹੋ, ਰਹਿਤ ਨਾ ਸਮੈਯਾ ਜੋ ਵੀ,
ਦੂਰ ਕਰੋ ਪੰਥ ਸੋਂ ਜੋ ਅਸਲ ਸ਼ੈਤਾਨ ਹੈਂ।

ਭਰਮ ਭੁਲੈਯਾ ਕਹੋ, ਚਰਮ-ਦ੍ਰਿਸ਼ਟੈਯਾ ਕਹੋ,
ਅਕਾਲ ਨਾ ਦਿਖੈਯਾ ਔ ਅਕਾਰ ਹੀ ਮਨਾਇ ਹੈਂ।
ਤੇਗ ਨਾ ਚਲੈਯਾ ਕਹੋ, ਦੇਗ ਕੇ ਖਵੈਯਾ ਕਹੋ,
ਪੀਰ ਕੇ ਮਨੈਯਾ ਕਹੋ, ਮੀਰ ਸੋਂ ਭਗਾਇ ਹੈਂ।
ਭਗਤੀ ਕਰੈਯਾ ਨਾਂਹੀਂ ਸ਼ਕਤਿ ਪ੍ਰਗਟੈਯਾ ਕਹੋ,
ਜੋਗ ਕੋ ਹੀ ਮਾਨਤ ਨਾ ਰਾਜ ਸੁਖ ਪਾਇ ਹੈਂ।
ਚਮੜੀ ਬਚੈਯਾ ਕਹੋ, ਦਮੜੀ ਕਮੈਯਾ ਕਹੋ,
ਹੰਸਨ ਕੋ ਛੋਡ, ਕਾਰੇ ਕਊਏ ਸੰਗ ਜਾਇ ਹੈਂ।

# ਕਿੱਸਾ ਰੂਪ ਕੌਰ ਦਾ

(ਸਿਰਦਾਰ ਕਪੂਰ ਸਿੰਘ ਜੀ, ਆਈ.ਸੀ.ਐਸ, ਨੈਸ਼ਨਲ ਪ੍ਰੋਫ਼ੈਸਰ ਆਫ਼ ਸਿਖਿਜ਼ਮ)

'ਗੁਰਮਤਿ ਪ੍ਰਕਾਸ਼' ਦੇ ਫਰਵਰੀ, 1959 ਅੰਕ ਵਿਚ, ਸ੍ਰ: ਰਾਮਪ੍ਰਕਾਸ਼ ਸਿੰਘ ਐਮ. ਏ., ਐਲ-ਐਲ.ਬੀ, ਪ੍ਰੋਫ਼ੈਸਰ ਖਾਲਸਾ ਕਾਲਜ, ਅੰਮ੍ਰਿਤਸਰ ਦਾ ਇਕ ਲੇਖ 'ਚਾਨਣ ਮੁਨਾਰਾ' ਦੇ ਸਿਰਨਾਵੇਂ ਹੇਠ ਛਪਿਆ ਹੈ, ਜਿਸ ਵਿਚ ਦਸਮ ਪਾਤਸ਼ਾਹ, ਗੁਰੂ ਗੋਬਿੰਦ ਸਿੰਘ ਜੀ ਨੂੰ 'ਮਹਾਂਪੁਰਖ, ਚਾਨਣ ਮੁਨਾਰੇ' ਦੀ ਨਿਆਂਈਂ ਸਿੱਧ ਕਰਨ ਹਿੱਤ ਲਿਖਿਆ ਹੈ:-

ਭਰ ਜੁਆਨੀ ਵਿਚ ਇਕ ਸੁਨੱਖੀ ਤੇ ਮਾਲਦਾਰ ਮੁਟਿਆਰ ਆਪ ਤੇ ਆਸ਼ਕ ਹੋ ਜਾਂਦੀ ਹੈ। ਆਪਜੀ ਨੂੰ ਘਰ ਬੁਲਾਕੇ ਆਪਣੀ ਜੁਆਨੀ, ਆਪਣੇ ਹੁਸਨ ਤੇ ਆਪਣੇ ਮਾਲ ਦਾ ਜਾਦੂ ਪਾਉਣ ਦਾ ਪੂਰਾ ਯਤਨ ਕਰਦੀ ਹੈ। ਪਰ ਜਦੋਂ ਆਸ ਪੂਰੀ ਨਹੀਂ ਹੁੰਦੀ ਤਾਂ ਇਕ ਹੋਰ ਬੜਾ ਖ਼ਤਰਨਾਕ ਤੀਰ ਛੱਡਦੀ ਹੈ। ਆਪਜੀ ਨੂੰ ਸੰਬੋਧਨ ਕਰਕੇ ਆਖਦੀ ਹੈ:- "ਤੁਸੀਂ ਮੇਰੇ ਜੁਆਨੀ ਤੇ ਮੇਰੇ ਹੁਸਨ ਦਾ ਅਪਮਾਨ ਕਰ ਰਹੇ ਹੋ। ਇਕ ਮੁਟਿਆਰ ਹੋਰ ਸਭ ਕੁਝ ਜਰ ਸਕਦੀ ਹੈ, ਪਰ ਹੁਸਨ ਤੇ ਜੁਆਨੀ ਦਾ ਅਪਮਾਨ ਉਸ ਤੋਂ ਜਰਿਆ ਨਹੀਂ ਜਾਂਦਾ। ਤੁਸੀਂ ਜਾਣਦੇ ਹੋਵੋਗੇ ਕਿ ਇਸੇ ਹੀ ਅਪਮਾਨ ਦਾ ਬਦਲਾ ਲੈਣ ਲਈ ਲੂਣਾ ਨੇ ਪੂਰਨ ਭਗਤ ਦਾ ਕੀ ਹਾਲ ਕੀਤਾ ਸੀ। ਲੂਣਾ ਦੀ ਰੂਹ ਇਸ ਵੇਲੇ ਮੇਰੇ ਵਿਚ ਪ੍ਰਵੇਸ਼ ਕਰ ਚੁਕੀ ਹੈ।...ਮੈਂ ਹੁਣੇ ਹੀ ਰੌਲਾ ਪਾਉਣ ਲੱਗੀ ਹਾਂ। ਮੈਂ ਚੀਕਾਂ ਮਾਰਾਂਗੀ ਤੇ ਕਹਾਂਗੀ ਕਿ ਇਸ...ਗੁਰੂ ਨੇ ਮੈਨੂੰ ਇਕੱਲਾ ਵੇਖ ਕੇ ਮੇਰੀ ਇੱਜ਼ਤ ਤੇ ਹੱਥ ਪਾਉਣ ਦਾ ਯਤਨ ਕੀਤਾ ਹੈ।...ਜੇ ਭਲੀ ਚਾਹੁੰਦੇ ਹੋ ਤਾਂ ਸਮਝੋ ਤੇ ਹੱਠ ਨਾ ਕਰੋ।...ਆਪਣੀ ਇੱਜ਼ਤ ਬਚਾਉ ਤੇ ਮੈਨੂੰ ਤਪਦੀ ਨੂੰ ਠਾਰੋ।"...ਪਰ ਸਤਿਗੁਰੂ ਘਬਰਾਏ ਨਹੀਂ...। ਬੋਲੇ ਸਾਧੋ...ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਂ ਤੇ ਅਹਿਨਿਸਿ ਭਾਗਉ।...ਹੁਣ ਮੈਂ ਜਾਂਦਾ ਹਾਂ। ਇਸ ਤਰ੍ਹਾਂ ਦਸਮ ਪਿਤਾ ਉਸ ਦੇ ਜਾਲ 'ਚੋਂ ਅਡੋਲ ਹੀ ਨਿਕਲ ਗਏ। (ਸਫ਼ਾ 26-27)

ਲੇਖਕ ਡਬਲ ਗ੍ਰੈਜੂਏਟ, ਸਿੱਖ ਵਿਦਵਾਨ ਹੈ। ਕਾਨੂੰਨ ਤੇ ਨਿਆਂ ਦਾ ਸਨਾਤਕ ਹੈ, ਤੇ ਇਉਂ ਉਕਤੀ ਯੁਕਤੀ, ਪ੍ਰਤੱਖ, ਪ੍ਰਮਾਣ, ਉਪਮਾ, ਸ਼ਬਦ ਆਦਿ ਦੇ ਭੇਦ ਸਮਝਦਾ ਹੈ। ਖਾਲਸਾ ਕਾਲਜ ਦਾ ਪ੍ਰੋਫ਼ੈਸਰ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਕਥਾ ਤੇ ਚਰਿਤ੍ਰ ਲਖਸ਼ ਤੋਂ ਅਣਜਾਣ ਨਹੀਂ ਕਿਹਾ ਜਾ ਸਕਦਾ ਅਤੇ ਇਸ ਵਿਸ਼ੇ ਉਤੇ ਜੋ ਸਬੰਧਤ ਸਾਹਿਤ ਮੌਜੂਦ ਹੈ, ਉਸਤੋਂ ਵੀ ਲੇਖਕ ਅਗਿਆਤ ਨਹੀਂ ਮੰਨਿਆਂ ਜਾ ਸਕਦਾ। ਫੇਰ, ਇਹ ਲੇਖ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਜ ਪ੍ਰਮਾਣੀਕ ਰਸਾਲੇ ਵਿਚ ਛਪਿਆ ਹੈ,

ਜਿਸ ਦੀਆਂ ਲਿਖਤਾਂ ਨੂੰ ਕਿ ਸਿੱਖ ਤੇ ਅਨਮਤ ਦੇ ਪੈਰੋਕਾਰ ਸਨਦ ਦੇ ਤੌਰ ਤੇ ਅਪਣਾ ਸਕਦੇ ਹਨ। ਕੀ ਸਮਝ ਕੇ ਵਿਦਵਾਨ ਲੇਖਕ ਨੇ ਇਸ ਕਹਾਣੀ ਨੂੰ ਜਿਹੜੀ ਕਿ ਲੋਕ ਵਾਰਤਾ (Folklore) ਤੇ ਲੋਕ-ਸਾਹਿਤ (Folk literature) ਤੋਂ ਉਚੇਰਾ ਕੋਈ ਵਾਸਤਵਿਕ ਦਰਜਾ ਨਹੀਂ ਰੱਖਦੀ, ਇਕ ਇਤਿਹਾਸਕ ਘਟਨਾ ਸਵੀਕਾਰ ਕਰ ਲਿਆ ਹੈ?

*ਬਸੋਖਤ ਅਕਲ ਜ਼ ਹੈਰਤ ਕਿਹ ਈਂਨ ਚਿਹ ਬੁਲਅਜਬੀਸਤ ।*

ਇਹ ਰੂਪ ਕੌਰ 'ਸੁਨੱਖੀ ਤੇ ਮਾਲਦਾਰ ਮੁਟਿਆਰ' ਦੀ ਲੋਕ ਵਾਰਤਾ ਦਸਮ-ਗ੍ਰੰਥ ਸੰਹਿਤਾ ਦੇ ਉਸ ਅਧਿਆਇ ਵਿਚ ਦਰਜ ਹੈ, ਜਿਸਨੂੰ ਕਿ 'ਤ੍ਰਿਯਾ ਚਰਿਤ੍' ਆਖਿਆ ਜਾਂਦਾ ਹੈ। 'ਅਥ ਪਖਯਾਨ ਚਰਿਤ੍ਰ ਲਿਖਯਤੇ' ਤੋਂ ਇਹ ਅਧਿਆਇ ਆਰੰਭ ਹੁੰਦਾ ਹੈ। 'ਉਪਾਖਯਾਨ' ਸੰਸਕ੍ਰਿਤ ਸ਼ਬਦ ਦੇ ਅਰਥ ਕੋਸ਼ਾਂ ਵਿਚ 'ਵਾਰਤਾ ਵਤ੍' ਦਿੱਤੇ ਹਨ, ਜਿਸਦੇ ਮਾਇਨੇ ਹਨ- ਲੌਕਿਕ ਕਹਾਣੀ (Secular Story), ਇਤਿਹਾਸ, ਵਾਸਤਵਿਕ, ਸੱਚੀਂ ਮੁੱਚੀਂ ਵਾਪਰੀ ਹੋਈ ਘਟਨਾ ਸਾਹਿਤ, ਹਿਤਕਰ ਵਿਚਾਰਾਂ ਕਰਕੇ ਮਨੋਕਲਪਿਤ ਕੀਤੀ ਤੇ ਕਥੀ ਹੋਈ ਵਾਰਤਾ, (Fiction)। ਆਦਿ ਸਮਿਆਂ ਤੋਂ ਸਾਡੇ ਦੇਸ਼ ਦੀ ਪ੍ਰੰਪਰਾ ਵਿਚ ਕਥਾ ਕਥਨੀ ਨੂੰ ਦੋਹ ਭਾਗਾਂ ਵਿਚ ਵੰਡਿਆ ਹੋਇਆ ਹੈ, ਪ੍ਰਭੂਸੰਹਿਤਾ ਤੇ ਸੁਹਿਦ੍ ਸੰਹਿਤਾ। ਵੇਦ ਪ੍ਰਭੂਸੰਹਿਤਾ ਹਨ ਤੇ ਪੁਰਾਣ ਪੂਰਵਵਤ੍, ਬੀਤ ਚੁੱਕੀਆਂ ਕਥਾ ਕਹਾਣੀਆਂ, ਸੁਹਿਦ੍ ਸੰਹਿਤਾ ਹਨ। ਵੇਦ ਉਹ ਹਨ ਜਿਨ੍ਹਾਂ ਦਾ ਵਿਸ਼ਾ-ਵਸਤੂ ਤਿੰਨ ਕਾਲ ਸਤਯ ਹੈ, ਤੇ ਇਸ ਲਈ ਵੇਦ ਵਿਚਾਰ ਪ੍ਰਭੂ ਆਗਿਆ ਦਾ ਦਰਜਾ ਰੱਖਦੇ ਹਨ। ਸੁਹਿਦ੍ ਸੰਹਿਤਾ ਦਾ ਵਿਸ਼ਾ-ਵਸਤੂ ਵਾਸਤਵਿਕ ਸਤਯ ਨਹੀਂ ਹੈ, ਇਸ ਲਈ ਉਹ ਮਿੱਤਰ, ਦੋਸਤ ਦੇ ਨੇਕ ਸਲਾਹ ਮਸ਼ਵਰੇ ਦੇ ਤੁੱਲ ਹੈ, ਜਿਸ ਨੂੰ ਸੁਣਨ ਵਿਚਾਰਨ ਨਾਲ ਲਾਭ ਪ੍ਰਾਪਤ ਹੁੰਦਾ ਹੈ। ਅਸਾਡੇ ਪੁਰਾਤਨ ਗ੍ਰੰਥਾਂ ਵਿਚ ਚਤੁਸ੍ਰਹ ਵਿਦਿਆ (Four branches of Knowledge) ਦਾ ਵਰਨਣ ਹੈ:

1. ਆਨਵਿਕਸ਼ੀ (Logic, MetaPhysics)
2. ਤ੍ਰੈਯ (Three Vedas)
3. ਵਾਰਤਾ (Secular arts and fiction) ਅਤੇ
4. ਦੰਡਨੀਤੀ (Politics, Statecraft etc.) ਤੇ ਉਪਾਖਯਾਨ, ਵਾਰਤਾ ਹੈ।

ਇਉਂ ਦਸਮ-ਗ੍ਰੰਥ ਵਿਚ, 'ਤ੍ਰਿਯਾ ਚਰਿਤ੍' ਦੇ ਆਰੰਭ ਵਿਚ ਹੀ, ਇਸ ਸਾਰੇ ਅਧਿਆਇ ਨੂੰ ਜਿਸ ਵਿਚ ਕਿ ਪ੍ਰੋਫ਼ੈਸਰ ਰਾਮਪ੍ਰਕਾਸ਼ ਸਿੰਘ ਜੀ ਵਾਲੀ 'ਰੂਪਕੌਅਰ' ਦੀ ਵਾਰਤਾ ਦਰਜ ਹੈ, ਗੁਰੂ ਸਾਹਿਬ ਜੀ ਨੇ ਆਪ ਹੀ 'ਪਖਯਾਨ ਚਰਿਤ੍ਰ ਲਿਖਯਤੇ' ਕਹਿ ਕੇ ਗੱਲ ਸਪਸ਼ਟ ਕਰ ਦਿੱਤੀ ਹੈ, ਕਿ ਰੂਪ ਕੌਰ ਦੀ ਕਥਾ ਇਕ ਮਨੋਕਲਪਤ ਕਹਾਣੀ ਕਿੱਸਾ ਹੈ, ਸੁਹਿਦ੍ਸੰਹਿਤਾ ਹੈ, ਜੋ ਕਿ ਮਨੋ ਵਿਲਾਸ ਲਈ ਤੇ ਹਿਤੋਪਦੇਸ਼, ਨਸੀਹਤ ਦੇਣ ਲਈ ਕਹੀ ਤੇ ਕਥਨੀ

ਗਈ ਹੈ। ਇਉਂ ਦਸਮ-ਗ੍ਰੰਥ ਵਿਚ ਪਾਤਸ਼ਾਹ ਨੇ 'ਤ੍ਰਿਯਾ ਚਰਿਤ੍' ਦੇ ਅੰਤ ਵਿਚ, ਸਮਾਪਤ ਭਾਗ (Epilogue) ਰਾਹੀਂ ਆਪ ਕਿਹਾ ਹੈ;

*ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ॥*
*ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ॥ ੪੦੪॥* *(ਤ੍ਰਿਯਾ ਚਰਿਤ੍ ੪੦੫)*

'ਪਖਯਾਨ ਚਰਿਤ੍' ਅਥਵਾ ਤ੍ਰਿਯਾ ਚਰਿਤ੍ ਨਾਮੀ ਅਧਿਆਇ ਵਿਚ ਪਹਿਲਾ ਚਰਿਤ੍ ਯਾ ਵਾਰਤਾ ਇਸਤ੍ਰੀ ਦੇ ਵਿਰਾਟ ਰੂਪ (MetaPhysical reality) ਦੀ ਹੈ, ਤੇ ਇਸ ਦੇ ਆਰੰਭ ਵਿਚ ਹੀ ਇਸਤ੍ਰੀ ਤੇ ਅਕਾਲ-ਪੁਰਖ ਨੂੰ ਅਭੇਦ ਕਰਕੇ ਦਰਸਾਇਆ ਹੈ:

*ਤੁਹੀ ਖੜਗਧਾਰ ਤੁਹੀ ਬਾਢਵਾਰੀ॥ ਤੁਹੀ ਤੀਰ ਤਰਵਾਰ ਕਾਤੀ ਕਟਾਰੀ॥..*
*ਤੁਹੀ ਬਿਸਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ॥ ਤੁਹੀ ਬਿਸ੍ਰ ਮਾਤਾ ..............॥*
*ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ॥ ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸਟਿ ਮਾਹਿ॥* *(੧-੩)*

ਸਭ ਤੋਂ ਪਹਿਲਾ ਚਰਿਤ੍ ਗੁਰੂ ਜੀ ਨੇ ਉਸ ਤ੍ਰਿਯਾ ਦਾ ਵਰਨਣ ਕੀਤਾ ਹੈ, ਜੋ ਅਕਾਲ ਪੁਰਖ, ਸਰਬਾਧਾਰ ਪਾਰਬ੍ਰਹਮ, ਸਿਸ਼ਟੀ ਦਾ ਕਰਤਾ ਹੈ ਅਤੇ ਫੇਰ,

*ਤੁਹੀ ਜੋਗ ਮਾਯਾ ਤੁਹੀ ਜੋਗ ਬਾਨੀ॥* *(-੨)*

ਸਰਵਵਿਸ਼ਵ ਤੇ ਜੀਵ ਵਿਚ ਚੇਤਨਸੱਤਾ ਰੂਪ ਭੀ ਹੈ, ਜਿਸ ਸੱਤਾ ਦੀ ਪ੍ਰਤਿਭਾ ਦੇ ਆਸਰੇ ਕਵੀ, ਲਿਖਾਰੀ ਤੇ ਬੁੱਧਿਵਾਨ ਸਾਹਿਤਕ ਰਚਨਾ ਰਚਦੇ ਹਨ।

*ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡ ਤੁਹੀ ਹੈ॥*
*ਕਾਰਨ ਈਸ ਕਲਾ ਕਮਲਾ ਹਰਿ ਅਦ੍ਰ ਸੁਤਾ ਜਹ ਦੇਖੋ ਉਹੀ ਹੈ॥*
*ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮੱਧਿ ਗੁਹੀ ਹੈ॥*
*(ਚੰਡੀ ਚਰਿਤ੍ਰ ਉਕਤਿ ਬਿਲਾਸ, ਪੰ:੭੪)*

ਇਹੋ ਅਨਾਦੀ ਤਿੰਨ ਕਾਲ ਸਤਯ ਸ਼ਕਤੀ ਇਸਤ੍ਰੀ ਦਾ ਦਿੱਬ ਤੇ ਸਨਾਤਨ ਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਵਰਨਣ ਕੀਤਾ ਹੈ ਅਤੇ ਇਸੇ ਸ਼ਕਤੀ ਦਾ ਕਿਰਦਾਰ 'ਤ੍ਰਿਯਾ ਚਰਿਤ੍ ਉਪਾਖਯਾਨ' ਦੇ ਪਹਿਲੇ ਚਰਿਤ੍ ਦਸਮ-ਗ੍ਰੰਥ ਵਿਚ ਵਰਨਣ ਹੋਇਆ ਹੈ, ਜਿਸ ਵਿਚ ਕਿ 'ਦੈਤ ਸੰਘਾਰਨ ਚੰਡ' ਦੀ ਵਾਰਤਾ ਕਹੀ ਹੈ, ਮਨੁੱਖ ਦੇ ਅੰਤਰ ਆਤਮੇ ਪ੍ਰੋਖ ਇਸਥਿਤ ਉਹ ਈਸ਼ਵਰੀ-ਸ਼ਕਤੀ ਹੈ, ਜਿਸ ਦੁਆਰਾ ਜੀਵ ਬਦੀ ਤੇ ਅਧਰਮ ਉਤੇ ਫ਼ਤਹਿ ਪਾਉਂਦਾ ਹੈ;

*ਮਨ ਤੂ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* *(ਪੰ:੪੪੧)*

ਗੁਰਵਾਕ ਦਾ ਆਸ਼ਾ ਭੀ ਇਹੋ ਹੈ।

ਇਉਂ ਆਰੰਭ ਦਸਮ-ਗ੍ਰੰਥ ਦੀ ਉਸ ਰਚਨਾ ਦਾ ਹੁੰਦਾ ਹੈ, ਜੋ ਕਿ ਸਾਰੇ ਗ੍ਰੰਥ ਦਾ ਲੱਗ-ਭੱਗ ਅਰਧਭਾਗ ਹੈ ਤੇ ਕਥਾ ਇਉਂ ਤੁਰਦੀ ਹੈ:-

*ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ॥*
*ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤੁਰੰਗ॥ ੪੬॥*

ਇਥੇ ਭੀ ਸਪਸ਼ਟ ਕਰ ਦਿੱਤਾ ਹੈ ਕਿ ਜੋ ਕਥਾ ਕਹਾਣੀਆਂ ਗੁਰੂ ਸਾਹਿਬ ਅੱਗੇ ਲਿਖਣ ਲੱਗੇ ਹਨ, ਉਹ ਵਾਸਤਵਿਕ ਇਤਿਹਾਸ ਨਹੀਂ, ਮਨ ਰੂਪੀ ਨਦੀ ਵਿਚ ਉਪਜੇ ਹੋਏ ਬਾਕ-ਤਰੰਗ ਹਨ। ਹੁਣ 'ਤ੍ਰਿਯਾ ਚਰਿਤ੍' ਆਰੰਭ ਕਰਦੇ ਹਨ:

*ਚਿਤ੍ਰਵਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ॥..*
*ਤਾ ਕੋ ਰੂਪ ਅਨੂਪ ਅਤਿ ਜੈ ਬਿਧਿ ਧਰਯੋ ਸੁਧਾਰਿ॥..*
*ਏਕ ਅਪਸਰਾ ਇੰਦ੍ਰ ਕੇ ਜਾਤ ਸਿੰਗਾਰ ਬਨਾਇ॥..ਨਿਰਖ ਰਾਇ ਅਟਕਤਿ ਭਈ..........॥*
*ਬਰੀ ਰਾਇ ਸੁਖ ਪਾਇ ਮਨ ਦੁੰਦਭਿ ਢੋਲ ਬਜਾਇ॥ ੫॥..*
*ਬਹੁਤ ਬਰਸ ਸੰਗ ਅਪਸਰਾ ਭੂਪਤਿ ਮਾਨੇ ਭੋਗ॥*
*ਬਹੁਰਿ ਅਪਸਰਾ ਇੰਦ੍ਰ ਕੇ ਜਾਤ ਭਈ ਉਡਿ ਲੋਗ॥ ੭॥*

ਚਿਤ੍ਰਵਤੀ ਨਗਰ ਵਿਚ ਚਿਤ੍ਰ ਸਿੰਘ ਨਾਮੀ ਇਕ ਅਨੂਪਮ ਸੁੰਦਰ ਰਾਜਾ ਸੀ, ਜਿਸ ਉੱਤੇ ਇਕ ਅਪਸਰਾ ਮੋਹਿਤ ਹੋ ਗਈ ਤੇ ਕਈ ਵਰ੍ਹੇ ਉਸਦੀ ਵਹੁਟੀ ਬਣਕੇ ਰਾਜੇ ਨਾਲ ਰਹੀ। ਇਕ ਪੁੱਤ੍ਰ ਭੀ ਜਨਮਿਆਂ ਇਸ ਸੰਜੋਗ ਵਿਚੋਂ, ਪਰ ਫੇਰ ਅਪਸਰਾ ਆਪਣੇ ਮਨੁੱਸ਼ ਪ੍ਰੇਮੀ ਨੂੰ ਛੱਡ ਕੇ, ਆਪਣੇ ਅਸਲੀ ਘਰ, ਇੰਦ੍ਰ ਲੋਕ ਚਲੀ ਗਈ।

ਇਹ ਕਹਾਣੀ ਸੰਸਾਰ ਭਰ ਦੇ 'ਗ੍ਰੰਥ ਸਾਹਿਤ' ਦੀ ਪਹਿਲੀ ਕਹਾਣੀ ਹੈ, ਤੇ ਰਿਗ ਵੇਦ (10.95) ਵਿਚ ਉਰਵਸੀ ਤੇ ਪੁਰੂਰਵਾ ਦੇ ਨਾਵਾਂ ਨਾਲ ਅੰਕਿਤ ਕੀਤੀ ਹੋਈ ਹੈ। ਰਿਗ ਵੇਦ ਦੇ ਦਸਵੇਂ ਮੰਡਲ ਵਿਚ ਅੰਕਿਤ ਵਾਕਯੋਵਾਕ ਦੇ ਅਨੁਸਾਰ ਜਦੋਂ ਪੁਰੂਰਵਾ, ਉਰਵਸ਼ੀ ਦੀ ਜੁਦਾਈ ਵਿਚ ਅਤੀ ਬਿਹਬਲ ਹੋ ਜਾਂਦਾ ਹੈ, ਅਤੇ ਆਤਮਘਾਤ ਦਾ ਨਿਸਚਾ ਕਰਦਾ ਹੈ, ਤਾਂ ਉਰਵਸ਼ੀ ਸੁਰਲੋਕ ਤੋਂ ਮ੍ਰਿਤੂਲੋਕ ਵਿਚ ਉਤਰਦੀ ਹੈ, ਤੇ ਪੁਰੂਰਵਾ ਨੂੰ ਕਹਿੰਦੀ ਹੈ;

*ਪੁਰੂਰਵਾ, ਮਰਨ ਨਿਸ਼ਚਾ ਤਿਆਗ ਦਿਉ, ਆਤਮਘਾਤ ਨ ਕਰੋ, ਨਿਰਦਈ ਬਨ ਜੀਵਾਂ ਦੀ ਭੇਟਾ ਆਪਣਾ ਸਰੀਰ ਮਤ ਕਰੋ। ਤ੍ਰਿਯਾ ਦੀ ਮਿੱਤ੍ਰਤਾ ਤਿੰਨ ਕਾਲ ਅਸਥਿਰ ਹੈ, ਕਿਉਂ ਜੁ ਉਨ੍ਹਾਂ ਦਾ ਹਿਰਦਾ ਬਿੱਜੂ, ਮੁਰਦਾਖੋਰ ਦਾ ਹੈ। (--ਰਿਚ, 15.)*

ਇਸਤ੍ਰੀ ਦੇ ਮਨ ਤੇ ਚਰਿਤ੍ਰ ਦਾ ਇਹ ਵਿਸ਼ਲੇਸ਼ਨ ਤੇ ਜਾਇਜ਼ਾ ਰਿਗ ਵੇਦ ਵਿਚ ਅੰਕਿਤ ਹੈ, ਅਤੇ ਇਸਤ੍ਰੀ ਦੀ ਆਤਮਕ ਕੂਤ ਤੇ ਸਮਾਜਕ ਸਥਾਨ, ਨੀਵਾਂ ਤੇ ਘਟੀਆ ਦਰਜੇ ਦਾ, ਜੋ ਕਿ ਹਿੰਦੂ ਸ਼ਾਸਤ੍ਰਾਂ ਗ੍ਰੰਥਾਂ ਵਿਚ ਪ੍ਰਮਾਣੀਕ ਮੰਨਿਆਂ ਗਿਆ ਹੈ, ਅਤੇ ਜੋ ਪਿਛਲੇਰੀਆਂ ਸਹੱਸ੍ਰਾਬਦੀਆਂ ਵਿਚ ਵਰਤੋਂ ਵਿਚ ਲਿਆਂਦਾ ਗਿਆ ਹੈ, ਉਸ ਸਾਰੀ ਵਿਚਾਰਧਾਰਾ ਤੇ ਸਥਿਤੀ (Doctrine and practice) ਦਾ ਮੂਲ ਗਰਭ ਇਹੋ ਵਾਕਯੋਵਾਕ ਹੀ ਹੈ। ਗੁਰੂ ਨਾਨਕ ਨੇ ਜਦੋਂ ਬਚਨ ਕੀਤਾ,

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਵਾਰ ਆਸਾ ਮ:੧)

ਤਾਂ ਸੰਕੇਤ ਇਸ ਰਿਗ ਵੇਦ ਵਿਚੋਂ ਉਗਮੀ ਤੇ ਪਿਛਲੇਰੀਆਂ ਕਈ ਸਹੰਸ੍ਰਾਬਦੀਆਂ ਵਿਚ ਪ੍ਰਪੱਕ ਹੋ ਚੁੱਕੀ ਵਿਚਾਰਧਾਰਾ ਤੇ ਸਥਿਤੀ ਵੱਲ ਹੀ ਸੀ, ਤੇ ਨਿਸ਼ਾਨਾ ਇਸ ਦਾ

ਵਿਰੋਧ ਤੇ ਨਿਰੋਧ ਕਰਨਾ ਹੀ ਸੀ, ਜੋ ਵਿਚਾਰਧਾਰਾ ਤੇ ਸਥਿਤੀ ਨ ਕੇਵਲ ਹਿੰਦੂ ਸਮਾਜ, ਸਗੋਂ ਸੰਸਾਰ ਦੇ ਮਹਾਨ ਸਾਮੀ ਸਮਾਜਾਂ, ਈਸਾਈ, ਮੂਸਾਈ ਤੇ ਮੁਸਲਮ ਸਮਾਜਾਂ ਦੀ ਭੀ ਬੁਨਿਆਦੀ ਕਮਜ਼ੋਰੀ ਦਾ ਕਾਰਣ ਹਜ਼ਾਰਾਂ ਵਰ੍ਹੇ ਬਣੀ ਰਹੀ ਹੈ, ਅਤੇ ਜਿਸ ਦੇ ਹਾਨੀਕਾਰਕ ਪਰਿਣਾਮ ਦੀ ਸੋਝੀ ਕਿਤੇ ਹੁਣ ਉਨ੍ਹੀਵੀਂ ਸਦੀ ਵਿਚ ਸੰਸਾਰ ਨੂੰ ਪਈ ਹੈ।

ਚਿਤ੍ਰ ਸਿੰਘ, ਦਸਮ-ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਵਿਚ ਪੁਰੂਰਵਾ ਦੇ ਪਰਛਾਵੇਂ ਪੂਣੇ ਤੋਂ ਕੰਮ ਲੈਂਦਾ ਹੈ, ਅਤੇ ਅਪਸਰਾ ਦੇ ਅਲੋਪ ਹੋ ਜਾਣ ਉਤੇ;

*ਤਿਹ ਬਿਨੁ ਭੂਪਤਿ ਦੁਖਿਤ ਹ੍ਵੈ ਮੰਤ੍ਰੀ ਲਏ ਬੁਲਾਇ॥*
*ਚਿਤ੍ਰ ਚਿੱਤ੍ਰ ਤਾ ਕੋ ਤੁਰਿਤ ਦੇਸਨ ਦਯੋ ਪਠਾਇ॥ ੮॥*

ਉਸ ਅਪੱਸਰਾ ਦੀ ਮੂਰਤ ਬਣਾ ਕੇ, ਆਪਣੇ ਜਸੂਸ ਬਾਹਰ-ਅੰਦਰ ਦੇਸ਼ਾਂ ਬਿਦੇਸ਼ਾਂ ਵਿਚ ਭੇਜ ਦਿੱਤੇ ਕਿ ਇਹੋ ਜਿਹੀ ਸੁੰਦਰ ਤ੍ਰੀਮਤ ਲੱਭੋ। ਉਨ੍ਹਾਂ ਜਸੂਸਾਂ ਨੇ,

*ਖੋਜਤ ਓਡਛ ਨਾਥ ਕੇ ਲਹੀ ਕੰਨਿਆਂ ਏਕ॥*
*ਰੂਪ ਸਕਲ ਸਮ ਅਪਸਰਾ ਤਾਂ ਤੇ ਗੁਨਨ ਬਿਸੇਖ॥ ੯॥*

ਉੜੀਸਾ ਦੇਸ਼ ਦੇ ਰਾਜੇ ਦੀ ਧੀ ਜਾ ਲੱਭੀ, ਜੋ ਕਿ ਸੁੰਦਰ ਤਾਂ ਅਪਸਰਾ ਵਰਗੀ ਹੀ, ਪਰ ਗੁਣਾਂ ਵਿਚ ਅਪੱਸਰਾ ਨਾਲੋਂ ਵੱਧ ਸੀ, ਭਾਵ ਇਹ ਹੀ ਹੈ ਕਿ ਵਿਦਿਆ, ਕਲਾ ਆਦਿ ਵਿਚ ਅਪੱਸਰਾ ਨਾਲੋਂ ਵਧੇਰੇ ਪ੍ਰਬੀਨ ਸੀ, ਕਿਉਂ ਜੋ ਪਤੀਬ੍ਰਤ ਧਰਮ ਤਾਂ ਇਸ 'ਓਡਛਨਾਥ' ਕੰਨਿਆਂ ਦਾ ਭੀ ਇਸ ਅਪੱਸਰਾ ਅਥਵਾ ਉਰਵਸੀ ਨਾਲੋਂ ਕੋਈ ਵਧੇਰੇ ਪ੍ਰਪੱਕ ਨਹੀਂ ਸੀ।

ਖੈਰ ਦਸਮ-ਗ੍ਰੰਥ ਵਿਚ ਅੰਕਿਤ ਕਥਾ ਇਉਂ ਹੈ, ਕਿ ਇਸ ਉੜੀਸੇ ਦੀ ਰਾਜਕੁਮਾਰੀ ਨੂੰ ਚਿੱਤ੍ਰ ਸਿੰਘ ਨੇ ਖੋਹ ਲਿਆਂਦਾ। ਇਸ ਯੁਧ ਵਿਚ ਚਿੱਤ੍ਰ ਸਿੰਘ ਦਾ ਯੁਵਰਾਜ, ਹਨਿਵੰਤਿ ਸਿੰਘ, ਸੰਗ੍ਰਾਮਸ਼ਾਹ ਯਾ ਫੌਜਾਂ ਦਾ ਕਮਾਣ ਅਫਸਰ ਸੀ; ਚਿੱਤ੍ਰ ਸਿੰਘ ਆਪ ਰਣ ਤੱਤੇ ਵਿਚ ਹੋ ਕੇ ਨਹੀਂ ਲੜਿਆ ;

*ਹਨਿਵੰਤਿ ਸਿੰਘ ਆਗੇ ਕਿਯੋ ਅਮਿਤ ਸੈਨ ਦੇ ਸਾਥ॥*
*ਚਿੱਤ੍ਰ ਸਿੰਘ ਪਾਛੈ ਰਹਯੋ ਗਹੇ ਬਰਛਿਯਾ ਹਾਥ॥ ੧੪॥*

ਫੇਰ,

*ਮਾਰਿ ਓਡਛਾ ਰਾਇ ਕੋ ਲਈ ਸੁਤਾ ਤਿਹ ਜੀਤ॥*
*ਬਰੀ ਰਾਇ ਸੁਖ ਪਾਇ ਮਨ ਮਾਨ ਸਾਸਤ੍ਰ ਕੀ ਰੀਤਿ॥ ੧੭॥*

ਧੱਕੇ ਨਾਲ ਪਰਾਈ ਧੀ ਖੋਹ ਕੇ ਵਿਆਹ ਲੈਣੀ, 'ਸੁਖ ਪਾਇ ਮਨ' ਇਹ 'ਸਾਸਤ੍ਰ ਕੀ ਰੀਤਿ' ਹੈ। ਮਨੂ ਧਰਮ ਸ਼ਾਸਤ੍ਰ ਵਿਚ ਅਸ਼ਟ ਵਿਵਾਹ ਵਿਧਾਨ ਹਨ;

1. ਬ੍ਰਾਹਮਣ ਵਿਵਾਹ : ਵਰ ਨੂੰ ਘਰ ਬੁਲਾ ਕੇ ਕੰਨਿਆਂ ਦੇਣੀ
2. ਦੇਵ ਵਿਵਾਹ: ਯੱਗ ਕਰਵਾਉਣ ਵਾਲੇ ਨੂੰ ਕੰਨਿਆਂ ਦੇਣੀ
3. ਆਰਸ਼: ਵਰ ਤੋਂ ਬੈਲ ਆਦਿ ਕੀਮਤ ਲੈਕੇ ਕੰਨਿਆਂ ਦੇਣੀ

ਜਿਸ ਬਾਬਤ ਕਿ ਸਾਡੇ ਰਹਿਤਨਾਮਿਆਂ ਵਿਚ ਲਿਖਿਆ ਹੈ, ਕਿ, 'ਧੀ ਭੈਣ ਕਾ ਪੈਸਾ ਲੇਈ, ਪਾਤਤ ਸਿੱਖ ਹੋਤ ਹੈ ਸੋਈ।'

4. ਪ੍ਰਾਜਾਪਤਯ: ਕੁੜੀ ਤੇ ਮੁੰਡੇ ਦਾ ਪਰਸਪਰ ਰਜ਼ਾਮੰਦੀ ਨਾਲ ਵਿਆਹ, ਜਿਸਨੂੰ ਅੱਜ ਕੱਲ ਪ੍ਰੇਮ ਸੰਜੋਗ (Love marriage) ਆਖੀਦਾ ਹੈ, ਤੇ ਜਿਸ ਦਾ ਰੂਪਾਂਤ੍ਰ ਅਦਾਲਤੀ ਸ਼ਾਦੀ ਹੈ।

5. ਗਾਂਧਰਵ ਵਿਵਾਹ: ਜਿੱਥੇ ਤੇ ਜਦੋਂ ਮਨ ਕੀਤਾ ਸੰਜੋਗ ਕਰ ਲਿਆ, ਜਿਸਦਾ ਰੂਪਾਂਤ੍ਰ ਕਿ ਆਧੁਨਿਕ ਸੰਗਤ ਵਿਵਾਹ (Companionate marriage) ਹੈ, ਜਿਸਦਾ ਪ੍ਰਚਾਰ ਕਿ ਬਰਟ੍ਰੰਡ ਰਸਲ ਨੇ ਕੀਤਾ ਹੈ।

6. ਆਸੁਰ: ਧੀ ਲੈਣੀ ਤੇ ਦੇਣੀ (ਵੱਟਾ), ਜਿਸਦਾ ਰਿਵਾਜ ਕਿ ਅੱਜ ਤੱਕ ਅਸਾਡੇ ਦੇਸ਼ ਦੀਆਂ ਕਈ ਜਾਤੀਆਂ ਵਿਚ ਹੈ।

7. ਰਾਕਸ਼ਸ਼ ਵਿਵਾਹ: ਯੁੱਧ ਵਿਚ ਜਿੱਤ ਕੇ ਕੰਨਿਆਂ ਵਰ ਲੈਣੀ, ਜਿਸ ਤਰ੍ਹਾਂ ਕਿ ਅਸਾਡੇ ਪਾਤ੍ਰ ਚਿਤ੍ਰ ਸਿੰਘ ਨੇ ਕੀਤਾ ਅਤੇ ਜਿਵੇਂ ਕਿ ਬਿਦੇਸ਼ੀ ਤੁਰਕ ਜਰਵਾਣੇ ਅਸਾਡੇ ਦੇਸ਼ ਦੀਆਂ ਧੀਆਂ ਭੈਣਾਂ ਨਾਲ ਕਈ ਸੌ ਵਰ੍ਹੇ ਕਰਦੇ ਚਲੇ ਆਏ ਸਨ ਅਤੇ ਜਿਸ ਤੋਂ ਸਿੰਘਾਂ ਨੂੰ ਦਸਮ ਪਾਤਸ਼ਾਹ ਨੇ ਇਉਂ ਕਹਿ ਕੇ ਵਰਜਿਆ ਸੀ, ਕਿ 'ਤੁਰਕਾਂ ਜਰਵਾਣਿਆਂ ਦੀ ਰੀਸ ਨਾ ਕਰਨ, ਕਿਉਂ ਜੁ ਸਿੰਘ-ਆਦਰਸ਼ ਉਚੇਰੇ ਹਨ':

*ਹਮ ਲੇ ਜਾਨੋ ਪੰਥ ਉਚੇਰੇ। ਨਹੀਂ ਅਧੋਗਤਿ ਬਿਖੈ ਪੁਚਾਵੈਂ*

*(ਗੁਰ ਪ੍ਰਤਾਪ ਸੂਰਜ, ਰੁਤ ੬ ਅੰਸੂ ੨੦)*

8. ਪੈਸ਼ਾਚ ਵਿਵਾਹ: ਰੋਂਦੀ ਕੁਰਲਾਂਦੀ ਕੰਨਿਆਂ ਖੋਹ ਕੇ ਲੈ ਜਾਣੀ, ਜਿਵੇਂ ਕ੍ਰਿਸ਼ਨ ਜੀ ਰੁਕਮਣੀ ਨੂੰ ਦੇਵ ਪੂਜਾ ਕਰਦੀ ਨੂੰ ਖੋਹ ਕੇ ਲੈ ਗਏ ਸਨ ਤੇ ਜਿਵੇਂ 1947 ਦੀ ਦੇਸ਼ ਵੰਡ ਵੇਲੇ ਹਜ਼ਾਰਾਂ ਕੰਨਿਆਂ ਖੋਹ ਲਈਆਂ ਗਈਆਂ। ਇਹ ਅੱਠੇ ਤਰੀਕੇ ਕੰਨਿਆਂ ਵਰਨ ਦੇ 'ਸ਼ਾਸਤ੍ਰ ਕੀ ਰੀਤਿ' ਹੈ, ਤੇ ਇਸੇ ਲਈ ਚਿਤ੍ਰ ਸਿੰਘ ਨੇ ਉੜੀਸਾ ਦੀ ਰਾਜਕੁਮਾਰੀ, ਜਿਸਦਾ ਕਿ ਨਾਮ ਚਿਤ੍ਰਮਤੀ ਸੀ, ਨੂੰ ਨਿਸ਼ਚਿੰਤ ਹੋਕੇ, 'ਸੁਖ ਪਾਇ ਮਨ' ਵਿਆਹ ਲਿਆ। ਪਰ ਚਿਤ੍ਰਮਤੀ, ਚਿਤ੍ਰ ਸਿੰਘ ਦੀ ਵਿਆਹੁਤਾ ਇਸਤ੍ਰੀ ਤਾਂ ਬਣ ਗਈ, ਪਰ ਇਸਦਾ ਭਾਵ ਇਹ ਨਹੀਂ ਕਿ ਪਤਿਬ੍ਰਤ ਧਰਮ ਵਿਚ ਭੀ ਪ੍ਰਪੱਕ ਹੋ ਗਈ;

*ਹਨਿਵਤਿ ਸਿੰਘਹਿ ਸੋ ਰਹੈ ਚਿਤਵਤ ਆਠੋ ਜਾਮ॥ ੧੮॥*

ਅੱਠੇ ਪਹਿਰ ਆਪਣੇ ਮਤ੍ਰੇਏ ਪੁਤ੍ਰ ਹਨਵਤ ਸਿੰਘ ਦਾ ਧਿਆਨ ਹੀ ਆਪਣੇ ਮਨ ਵਿਚ ਵਸਾਈ ਰੱਖੇ। ਗੱਲ ਕੀ ਚਿਤ੍ਰਮਤੀ ਰਾਜ ਕੁਮਾਰ ਨੂੰ ਕਿਸੇ ਬਹਾਨੇ ਆਪਣੇ ਕੋਲ ਲੈ ਆਈ।

*ਚੋਰਿ ਚਤੁਰਿ ਚਿਤ ਲਯੋ ਕਹੋ ਕਸ ਕੀਜੀਐ॥* *(---੨੩)*

(ਸਾਹਮਣੇ ਬੈਠ ਕੇ ਦਿਲ ਕੋ ਜੋ ਚੁਰਾਏ ਕੋਈ। ਐਸੀ ਚੋਰੀ ਕਾ ਪਤਾ ਖਾਕ ਲਗਾਏ

ਕੋਈ )

*ਅਤਿ ਸਰੂਪ ਸੁੰਦਰ ਸਰਸ ਮਨੋ ਮੈਨ ਕੇ ਐਨ॥*
*ਮੋ ਮਨ ਕੋ ਮੋਹਤ ਸਦਾ ਮਿਤ੍ਰ ਤਿਹਾਰੇ ਨੈਨ॥ ੨੪॥*

ਰਾਜ ਕੁਮਾਰ ਜੀ ਤੁਹਾਡੇ ਨੈਣ, ਸੁੰਦਰ, ਰਸੀਲੇ, ਮਾਨੋ ਮੈਨਿਕਾ ਅਪੱਸਰਾ ਦੀਆਂ ਅੱਖਾਂ ਹਨ, ਇਸੇ ਲਈ ਇਹ ਮੋਮਨਾਂ ਨੂੰ (ਯਾ ਮੇਰੇ ਮਨ ਨੂੰ) ਸਦਾ ਮੋਂਹਦੇ ਹਨ। ਇਹੋ ਜਿਹੇ ਕਾਵਿ ਮਈ ਬਿਲਾਸ ਦੇ ਬਹੁਤ ਬਚਨ ਚਿਤ੍ਰਮਤੀ ਨੇ ਆਪਣੇ ਰਾਜ ਕੁਮਾਰ ਮਤ੍ਰੇਦੇ ਪੁੱਤ੍ਰ ਨਾਲ ਕੀਤੇ, ਪਰ

*ਵਾਂ ਕੀ ਕਹੀ ਨ ਨ੍ਰਿਪਸੁਤ ਮਾਨੀ॥ ਚਿਤ੍ਰਮਤੀ ਤਬ ਭਈ ਖਿਸਾਨੀ॥* ---੨੮॥

ਬੱਸ, ਫਿਰ ਜਿਵੇਂ ਕਿ ਰਾਮਪ੍ਰਕਾਸ਼ ਸਿੰਘ ਜੀ ਨੇ ਲਿਖਿਆ ਹੈ, ਚਿਤ੍ਰਮਤੀ ਨੇ ਜਾਤਾ, ਕਿ ਮੇਰੀ ਜੁਆਨੀ ਤੇ ਹੁਸਨ ਦਾ ਅਪਮਾਨ ਹੋਇਆ ਹੈ ਅਤੇ;

*ਚਿਤ੍ਰ ਸਿੰਘ ਪੈ ਜਾਇ ਪੁਕਾਰੇ॥ ਬਡੋ ਦੁਸ਼ਟ ਇਹ ਪੁਤ੍ਰ ਤੁਹਾਰੇ॥ ੨੮॥*
*ਫਾਰਿ ਚੀਰ ਕਰ ਆਪਨੇ ਮੁਖ ਨਖ ਘਾਇ ਲਗਾਇ॥*
*ਰਾਜਾ ਕੋ ਰੋਖਿਤ ਕਿਯੋ ਤਨ ਕੇ ਚਿਹਨ ਦਿਖਾਇ॥ ੨੯॥*

ਆਪਣੇ ਬਸਤਰ ਆਪ ਹੀ ਫਾੜ ਲਏ ਤੇ ਆਪ ਹੀ ਨਹੁੰਆਂ ਨਾਲ ਆਪਣੇ ਮੂੰਹ ਉਤੇ ਘਾਉ ਕਰ ਲਏ ਤੇ ਆਪਣੇ ਪਤੀ ਨੂੰ ਜਾ ਆਖਿਉਸ ਕਿ ਤੇਰਾ ਪੁੱਤ੍ਰ ਬੜਾ ਦੁਸ਼ਟ ਹੈ।

*ਬਚਨ ਸੁਨਤ ਕ੍ਰੋਧਿਤ ਨ੍ਰਿਪ ਭਯੋ॥ ਮਾਰਨ ਹੇਤ ਸੁਤਹਿ ਲੈ ਗਯੋ॥*
*ਮੰਤ੍ਰਿਨ ਆਨਿ ਰਾਵ ਸਮੁਝਾਯੋ॥ ਤ੍ਰਿਯਾ ਚਰਿਤ੍ਰ ਨ ਕਿਨਹੂੰ ਪਾਯੋ॥ ੩੦॥*

ਰਾਜੇ ਨੇ ਆਪਣੇ ਪੁੱਤ੍ਰ ਦੇ ਕਤਲ ਦਾ ਹੁਕਮ ਦੇ ਦਿੱਤਾ ਪਰ ਵਜ਼ੀਰਾਂ ਨੇ ਸਮਝਾਇਆ, ਕਿ, ਹੇ ਰਾਜਨ ! ਇਸਤ੍ਰੀ ਦਾ ਚਰਿਤ੍ਰ ਬੜਾ ਡੂੰਘਾ ਹੈ, ਇਸ ਦੀਆਂ ਗੱਲਾਂ ਵਿਚ ਝੱਟਪੱਟ ਨਹੀਂ ਆ ਜਾਈਦਾ।

*ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ*
*ਮੰਤ੍ਰੀ ਭੂਪ ਸੰਬਾਦੇ ਦੁਤਿਯ ਚਰਿਤ੍ਰ ਸਮਾਪਤਮ-ਸਤੁਸੁਭਮਸਤੁ।*

ਇਹ ਦਸਮ-ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਨਾਮੀ ਭਾਗ ਦਾ ਦੂਜਾ ਅਧਿਆਇ ਹੈ ਅਤੇ ਅੱਗੇ ਜੋ 'ਤ੍ਰਿਯਾ ਚਰਿਤ੍ਰ' ਦੀਆਂ ਕਹਾਣੀਆਂ ਆਉਂਦੀਆਂ ਹਨ, ਉਹ 'ਮੰਤ੍ਰੀ ਭੂਪ ਸੰਬਾਦੇ', ਰਾਜਾ ਚਿਤ੍ਰ ਸਿੰਘ ਤੇ ਉਸਦੇ ਵਜ਼ੀਰ ਦੀ ਆਪੋ ਵਿਚ ਦੀ ਗੱਲ-ਬਾਤ ਹੈ, ਕੋਈ ਵਾਸਤਵਿਕ ਇਤਿਹਾਸ ਨਹੀਂ ਹੈ।

ਇਥੇ ਦੋ ਗੱਲਾਂ ਕਥਨਯੋਗ ਹਨ: ਮਾਤਾ ਪੁੱਤ੍ਰ ਦੇ ਵਿਭਚਾਰ ਦਾ ਵਿਸ਼ਾ ਲੋਕਵਾਰਤਾ ਵਿਚ ਪਹਾੜਾਂ ਵਾਂਗ ਪੁਰਾਤਨ ਹੈ। ਯੂਨਾਨੀਆਂ ਦੀ ਊਯਦੀਪਸ (Oedepus) ਦੀ ਵਾਰਤਾ ਦਾ ਸਾਰੰਸ਼ (Motif) ਇਹ ਵਿਭਚਾਰ ਹੀ ਹੈ, ਜਿਸਦੇ ਆਧਾਰ ਤੇ ਆਧੁਨਿਕ ਮਹਾਂਵਿਗਿਆਨੀ 'ਫਰਾਇਡ' (Freud) ਨੇ ਊਦੀਪਸ ਮਾਨਸਕ ਰੋਗ (Oedepus Com-

plex) ਦੀ ਉਲੇਖਨਾ ਕੀਤੀ ਹੈ। ਇਹ ਵਾਰਤਾ ਸਾਰੰਸ਼ ਵਿਚ ਇਕ ਤੋਂ ਵੱਧ ਥਾਂ ਮੌਜੂਦ ਹੈ। ਪਰ ਸਾਊ (Sophisticated) ਭਾਰਤੀ ਪ੍ਰੰਪਰਾ ਤੇ ਲੋਕਵਾਰਤਾ ਵਿਚ ਇਹ ਮਨੋਬ੍ਰਤੀ ਸਾਰੰਸ਼ ਮਤ੍ਰੇਈ ਮਾਂ ਦੀ ਯੁਵਕ ਪੁਤ੍ਰ ਨਾਲ ਵਿਭਚਾਰ ਦੀ ਇੱਛਾ ਦਾ ਰੂਪ ਧਾਰਨ ਕਰ ਗਿਆ ਹੈ, ਘੱਟੋ ਘੱਟ, ਲੋਕ-ਸਾਹਿਤ ਤੇ ਗ੍ਰੰਥ-ਸਾਹਿਤ ਵਿਚ। ਦਸਮ-ਗ੍ਰੰਥ ਦੇ ਤ੍ਰਿਯਾ-ਚਰਿਤ੍ਰ ਦੀ ਵੱਡੀ ਕਹਾਣੀ, ਜਿਸ ਵਿਚੋਂ ਕਿ ਬਾਕੀ ਦੀਆਂ ਕਹਾਣੀਆਂ ਜੋ ਕਿ 400 ਕੁ ਹਨ, ਨਿਕਲਦੀਆਂ ਹਨ, ਦਾ ਮਨੋਬ੍ਰਤੀ ਸਾਰੰਸ਼ ਇਹ ਊਦੀਪਸ ਮਾਨਸਕ ਰੋਗ ਹੀ ਹੈ, ਜਿਸਨੂੰ ਆਧਾਰ ਬਣਾ ਕੇ ਮਨਾਲੋਚਨਾ (Psychoanalysis) ਦੇ ਵਿਗਿਆਨੀ, ਮਨੁੱਖ ਦੇ ਸਮੁੱਚੇ ਚਰਿਤ੍ਰ ਨੂੰ ਉਲੇਖਣ ਤੇ ਦਰਸਾਉਣ ਦੇ ਯਤਨ ਕਰਦੇ ਹਨ। ਇਉਂ ਵਿਚਾਰਿਆਂ ਤ੍ਰਿਯਾ ਚਰਿਤ੍ਰ ਦੇ ਕਰਤਾ ਨੇ ਚਿਤ੍ਰਮਤੀ ਤੇ ਹਨਿਵਤਿ ਸਿੰਘ ਦੀ ਕਹਾਣੀ ਨੂੰ ਆਧਾਰ ਬਣਾ ਕੇ ਜਿਹੜਾ ਬਾਕੀ 400 ਕਹਾਣੀਆਂ ਨੂੰ ਇਸ ਸੰਦੂਕ ਵਿਚ ਬੰਦ ਕੀਤਾ ਹੈ, ਇਸਦਾ ਗੋਹਯ ਰਹੱਸਯ ਬੜਾ ਮਹਾਨ ਪ੍ਰਤੀਤ ਹੋ ਆਉਂਦਾ ਹੈ। ਉਂਜ, ਇਕ ਕਹਾਣੀ ਕਥਾ ਨੂੰ ਅਵਿਲੰਭ ਬਣਾ ਕੇ, ਉਸ ਨਾਲ ਅਨੇਕ ਹੋਰ ਕਥਾ ਕਹਾਣੀਆਂ ਟੁੰਗਣ ਦੀ ਪ੍ਰਪਾਟੀ ਸਾਡੇ ਦੇਸ਼ ਦੀ ਸਾਹਿਤ ਪ੍ਰੰਪਰਾ ਵਿਚ ਬਹੁਤ-ਬਹੁਤ ਪੁਰਾਣੀ ਹੈ। ਪੰਡਤ ਗੁਣਾਢਯ ਦੀ ਰਚਿਤ 'ਬ੍ਰਹਤਕਥਾ' ਜੋ ਕਿ ਅਲੋਪ ਹੋ ਚੁੱਕੀ ਹੈ, ਅਤੇ ਜਿਸ ਬਾਬਤ ਕਿ ਡਾ: ਕੀਥ ਕਹਿੰਦਾ ਹੈ, ਕਿ ਇਸ ਦੀ ਸਾਹਿਤਕ ਮਹਾਨਤਾ ਰਾਮਾਇਣ ਤੇ ਮਹਾਂਭਾਰਤ ਨਾਲੋਂ ਕਿਸੇ ਪ੍ਰਕਾਰ ਵੀ ਘੱਟ ਨਹੀਂ ਸੀ, (See A History of Sanskrit Literature, by Dr. Keith. p.266) ਅਤੇ ਜਿਸਦੇ ਕਿ ਸੱਤ ਲੱਖ ਲੋਕ ਬਲੋਕ ਸਨ, ਜਿਨ੍ਹਾਂ ਦਾ ਕਿ ਭੌਰ ਚੋਰ ਕਸ਼ੇਮੇਂਦ੍ਰ ਦੀ 'ਬ੍ਰਹਮਕਥਾਮੰਜਰੀ' (1063-66 A.D) ਤੇ ਸੋਮ ਦੇਵ ਦੀ 'ਕਥਾ ਸਰਿਤ-ਸਾਗਰ' (1081 A.D) ਹਨ, ਦੀ ਸਾਹਿਤਕ ਬਣਤਰ ਇਵੇਂ ਹੀ ਹੈ ਕਿ ਇਕ ਵੱਡੀ ਕਹਾਣੀ ਆਰੰਭ ਕਰਕੇ, ਬਾਕੀ ਅਨੇਕ ਕਹਾਣੀਆਂ ਉਸ ਵਿਚ ਪਾਈ ਗਏ। 'ਕਥਾ ਸਰਿਤ-ਸਾਗਰ' ਦੀ 'ਵੈਤਾਲਪੰਚਵਿਸਤੀ' ਅਤੇ ਵਿਸ਼ਨੂੰ ਸ਼ਰਮਾ ਦੇ 'ਪੰਚਤੰਤ੍ਰ' ਵਿਚ ਇਹੋ ਪ੍ਰਪਾਟੀ, ਇਕ ਕਹਾਣੀ ਨਾਲ ਅਨੇਕ ਵਿਲੋਕਤ੍ਰੀਆਂ ਕਹਾਣੀਆਂ ਟੁੰਗ ਦੇਣ ਦੀ, ਵਰਤੀ ਗਈ ਹੈ ਤੇ ਇਥੋਂ ਹੀ ਅਰਬੀ ਲਿਖਾਰੀਆਂ ਨੇ ਮਾਂਗਵੀਂ ਲੈਕੇ 'ਅਲਫਲੈਲਾ' ਆਦਿ ਪੁਸਤਕਾਂ ਵਿਚ ਵਰਤੀ ਹੈ, ਜਿਥੋਂ ਕਿ ਇਹ ਸਾਰੇ ਯੂਰਪ ਵਿਚ ਫੈਲੀ। ਪਰ ਦਸਮ-ਗ੍ਰੰਥ ਦੇ ਤ੍ਰਿਯਾ ਚਰਿਤ੍ਰ ਵਾਲਾ ਉਪਰੋਕਤ ਮਨੋਬ੍ਰਤੀ ਗੋਹਯਰਹੱਸ ਹੋਰ ਕਿਤੇ ਨਹੀਂ ਹੈ।

ਦੂਜੀ ਗੱਲ ਕਰਨ ਯੋਗ ਇਹ ਹੈ ਕਿ ਇਹੋ ਮਾਤਾ-ਪੁੱਤ੍ਰ ਵਿਭਚਾਰ ਦੀ ਕਹਾਣੀ ਅਨੇਕਾਂ ਢੰਗਾਂ ਨਾਲ, ਸਮਾਂ ਸਥਾਨ ਬਦਲ ਕੇ, ਅਸਾਡੇ ਦੇਸ਼ ਦੀਆਂ ਅਨੇਕ ਭਾਸ਼ਾਵਾਂ ਵਿਚ ਵਰਨੀ ਹੋਈ ਹੈ, ਜਿਹਾ ਕਿ ਉੜੀਆ ਅਤੇ ਤਾਮਿਲ ਵਿਚ। ਪੰਜਾਬੀ ਵਿਚ ਪੂਰਨ ਭਗਤ ਦੀ ਕਹਾਣੀ ਇਸੇ ਵਾਰਤਾ ਦਾ ਸਪਸ਼ਟ ਨਕਸ਼ ਹੈ,

*ਅਲਫ ਆਖ ਸਾਖੀ ਸਿਆਲਕੋਟ ਅੰਦਰ ਪੂਰਨ ਪੁੱਤ ਸਲਵਾਨ ਦੇ ਜਾਇਆ ਏ।*

*(ਸੀਹਰਫੀ ਕਾਦਰਯਾਰ)*

ਇਹ ਦੋ ਗੱਲਾਂ ਤੇ ਤੀਜੀ ਇਕ ਹੋਰ ਗੱਲ, ਅਸਾਡੇ ਦੇਸ਼ ਦੇ ਲੋਕ-ਸਾਹਿਤ ਅਤੇ ਗ੍ਰੰਥ-ਸਾਹਿਤ ਬਾਰੇ ਨਾ ਸਮਝਣ ਦੇ ਕਾਰਨ ਹੀ, ਅਨੇਕ ਲੋਕਾਂ ਵਿਚ ਅਤੇ ਸੁਦਾਰ ਰਾਮਪ੍ਰਕਾਸ਼ ਸਿੰਘ ਜੀ ਜਿਹੇ ਵਿਦਵਾਨਾਂ ਵਿਚ ਭੀ ਇਹ ਹਾਨੀਕਾਰਕ ਭੁਲੇਖਾ ਪ੍ਰਚੱਲਤ ਹੋ ਗਿਆ ਹੈ, ਕਿ ਦਸਮ-ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਵਿਚ ਬਿਆਨੀ ਹੋਈ 'ਰੂਪਕੋਇਰ' ਦੀ ਕਹਾਣੀ, ਗੁਰੂ ਗੋਬਿੰਦ ਸਿੰਘ, 'ਤ੍ਰਿਯਾ ਚਰਿਤ੍ਰ' ਦੇ ਕਰਤਾ ਦੀ, ਸ੍ਵੈ-ਜੀਵਨੀ ਤੇ ਇਤਿਹਾਸ ਦਾ ਭਾਗ ਹੈ। ਇਹ ਤੀਜਾ ਕਾਰਨ, ਅੱਗੇ ਚੱਲ ਕੇ, ਰੂਪ ਕੌਰ ਦੀ ਕਹਾਣੀ ਦੀ ਚੀਰ ਫਾੜ ਕਰਨ ਵੇਲੇ ਦੱਸਾਂਗੇ।

ਕਹਾਣੀ ਇਉਂ ਚੱਲਦੀ ਹੈ ਕਿ ਜਿਸ ਵੇਲੇ ਚਿਤ੍ਰ ਸਿੰਘ ਦਾ ਮੰਤ੍ਰੀ ਉਸ ਨੂੰ ਵੀਹ ਤ੍ਰਿਯਾ ਚਰਿਤ੍ਰ ਸੁਣਾ ਚੁੱਕਿਆ ਤਾਂ:

*ਗੋਬ ਰਾਇ ਐਸੇ ਕਹਿਯੋ ਬਚਨ ਮੰਤ੍ਰਿਯਨ ਸੰਗ॥*
*ਪੁਰਖ ਤ੍ਰਿਯਨ ਚਤੁਰਨ ਚਰਿਤ ਮੋ ਸੋ ਕਹਹੁ ਪ੍ਰਸੰਗ॥ ੨॥*

ਰਾਜਾ ਕਹਿਣ ਲੱਗਾ ਕਿ ਹੁਣ ਕੋਈ ਐਸੀ ਕਹਾਣੀ ਸੁਣਾਉ, ਜਿਸ ਵਿਚ ਪੁਰਸ਼ ਨੇ ਇਸਤ੍ਰੀ ਨਾਲ ਚਰਿਤ੍ਰ ਖੇਡਿਆ ਹੋਵੇ।

ਤਦ ਮੰਤ੍ਰੀ 21ਵੀਂ ਤੇ 22ਵੀਂ ਕਹਾਣੀ ਤ੍ਰਿਯਾ ਚਰਿਤ੍ਰ ਦੀ ਸੁਣਾ ਕੇ, ਉਸ ਕਹਾਣੀ ਦਾ ਅੰਤ 23ਵੀਂ ਕਹਾਣੀ ਤੇ ਕਰਦਾ ਹੈ, ਜਿਸ ਵਿਚ ਕਿ ਪੁਰਖ ਚਲਾਕੀ ਨਾਲ ਇਸਤ੍ਰੀ ਨੂੰ ਮਾਤ ਦੇ ਦਿੰਦਾ ਹੈ ਅਤੇ ਇਹ 23ਵੀਂ ਕਹਾਣੀ, 'ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ...'

ਇਹ 21ਵੀਂ, 22ਵੀਂ ਤੇ 23ਵੀਂ ਕਹਾਣੀ ਹੀ 'ਰੂਪ ਕੌਅਰ' ਦਾ ਕਿੱਸਾ ਹੈ, ਜਿਸਨੂੰ ਸ਼ਰਧਾ ਪੂਰਤ ਪਰ ਸਾਹਿਤ ਰਚਨਾ ਦੇ ਰੂਪਾਂਤ੍ਰਾਂ ਤੋਂ ਅਣਜਾਣ ਸਿੱਖ, ਗੁਰੂ ਗੋਬਿੰਦ ਸਿੰਘ, ਕਰਤਾ 'ਤ੍ਰਿਯਾ ਚਰਿਤ੍ਰ' ਦੀ, ਸ੍ਵੈ-ਜੀਵਨੀ ਇਤਿਹਾਸ ਸਮਝ ਲੈਂਦੇ ਹਨ, ਅਤੇ ਪੁਸਤਕ ਕਰਤਾ ਜੋ ਮੁੜ ਮੁੜ 'ਚਰਿਤ੍ਰ ਪਖਯਾਨੇ' 'ਭੂਪ ਮੰਤ੍ਰੀ ਸੰਬਾਦੇ' ਦਾ ਹੋਕਾ ਦੇਈ ਜਾਂਦਾ ਹੈ, ਉਸ ਨੂੰ ਅਣਡਿੱਠ ਕਰੀ ਜਾਂਦੇ ਹਨ।

ਇਹ ਤਿੰਨੇ ਕਹਾਣੀਆਂ, ਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਨ੍ਹਾਂ ਦਾ ਇਤਿਹਾਸਕ ਪਾਤ੍ਰ ਮੰਨੀਏ ਤਾਂ ਸਪਸ਼ਟ ਅਜਿਹੀਆਂ ਹਨ, ਜਿਨ੍ਹਾਂ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਭਰਪੂਰ ਨਿਰਾਦਰੀ ਹੁੰਦੀ ਹੈ, ਅਤੇ ਉਨ੍ਹਾਂ ਦਾ ਚਰਿਤ੍ਰ ਜੋ ਇਨ੍ਹਾਂ ਕਹਾਣੀਆਂ ਨੂੰ ਇਤਿਹਾਸਕ ਘਟਨਾ ਮੰਨਣ ਕਰਕੇ ਉਘੜਦਾ ਹੈ, ਉਹ ਕੋਈ ਉਤੇਜਨ-ਜਨਕ (Inspiring) ਨਹੀਂ ਅਤੇ ਨਾ ਹੀ ਉਹ ਗੁਰੂ ਮਹਾਰਾਜ ਦੇ ਪ੍ਰਮਾਣੀਕ ਜੀਵਨ ਚਰਿਤ੍ਰ ਨਾਲ ਮੇਲ ਖਾਂਦਾ ਹੈ।

ਫੇਰ, ਕਿਉਂ ਕਈ ਸਿੱਖ, ਇਨ੍ਹਾਂ ਤਿੰਨਾਂ ਕਹਾਣੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਵਾਸਤਵਿਕ ਇਤਿਹਾਸ ਮੰਨਦੇ ਹਨ, ਅਤੇ ਕਿਉਂ ਪ੍ਰੋਫ਼ੈਸਰ ਰਾਮਪ੍ਰਕਾਸ਼ ਸਿੰਘ ਜੀ ਜਿਹੇ ਵਿਦਵਾਨ ਭੀ ਇਸੇ ਹਾਨੀਕਾਰਕ ਭੁਲੇਖੇ ਵਿਚ ਫਸੇ ਪਏ ਹੋਏ ਹਨ ?

ਇਸਦੇ ਦੋਹ ਕਾਰਨਾਂ ਬਾਬਤ ਉਤੇ ਕਹਿ ਆਏ ਹਾਂ, (1) ਤ੍ਰਿਯਾ ਚਰਿਤ੍ਰ ਲੌਕਿਕ ਸਾਹਿਤ ਹੈ, ਗੁਰਬਾਣੀ ਅਥਵਾ ਗੁਰਵਾਕ, ਜਿਵੇਂ ਕਿ ਬਚਿਤ੍ਰ ਨਾਟਕ ਹੈ, ਇਹ ਨਹੀਂ ਹੈ। ਇਹ ਲੌਕਿਕ ਗ੍ਰੰਥ (Secular fiction) ਇਕ ਬੜੇ ਮਹਾਨ ਇਤਿਹਾਸਕ ਤੇ ਸਾਹਿਤਕ ਪਛੋਕੜ ਦੀ ਹਾਮਲ ਹੈ ਅਤੇ ਇਸ ਲਈ ਇਹ ਨਿਜਕ੍ਰਿਤ (Self -Composed) ਤਾਂ ਹੈ, ਪਰ ਸ੍ਵੈ-ਕ੍ਰਿਤ (Original writing) ਨਹੀਂ ਹੈ। ਇਸ ਦੀਆਂ ਕਹਾਣੀਆਂ ਤੇ ਕਥਾ ਵਸਤੂ ਅਸਾਡੇ ਦੇਸ਼ ਦੇ ਹਜ਼ਾਰਾਂ ਵਰ੍ਹੇ ਪੁਰਾਣੇ ਲੋਕ ਸਾਹਿਤ, ਲੋਕ ਵਾਰਤਾ ਅਤੇ ਗ੍ਰੰਥ ਸਾਹਿਤ ਵਿਚੋਂ ਮਾਂਗਵਾਂ ਲਿਆ ਗਿਆ ਹੈ। (2) ਤ੍ਰਿਯਾ ਚਰਿਤ੍ਰ ਦੀ ਰਚਨਾ ਸ਼ੈਲੀ (Literary form) ਭੀ ਇਵੇਂ ਹੀ ਪ੍ਰਾਚੀਨ ਤੇ ਮਾਂਗਵੀਂ ਹੈ, ਜਿਵੇਂ ਕਿ ਇਸਦੀ ਕਥਾ-ਵਸਤੂ। ਇਨ੍ਹਾਂ ਦੋਹਾਂ ਗੱਲਾਂ ਨਾਲ ਭਲੀ ਭਾਂਤੀ ਵਾਕਫ਼ੀ ਪਰਿਚੈ ਨਾ ਹੋਣਾ ਹੀ ਕਾਰਨ ਇਸ ਭੁਲੇਖੇ ਦਾ ਹੈ, ਕਿ 'ਗੁਰੂ ਕ੍ਰਿਤ' ਰਚਨਾ, ਅਵੱਸ਼ ਗੁਰਬਾਣੀ ਯਾ ਗੁਰਵਾਕ ਹੀ ਹੋ ਸਕਦਾ ਹੈ, ਲੌਕਿਕ ਸਾਹਿਤ (Secular fiction) ਨਹੀਂ।

ਇਕ ਹੋਰ ਤੀਜੇ ਕਾਰਨ ਨੇ, ਜਿਸਦਾ ਕਿ ਸਬੰਧ ਭੀ ਸਾਹਿਤ ਕਲਾ ਭੇਦਾਂ (Literary technique) ਨਾਲ ਹੈ, ਇਸ ਭੁਲੇਖੇ ਨੂੰ ਪ੍ਰਪੱਕ ਕੀਤਾ ਹੈ, ਉਹ ਹੈ ਸਾਹਿਤ ਲਿਖਾਰੀ ਦਾ ਆਪਣੀ ਰਚਨਾ ਵਿਚ ਸਥਾਨਕ ਰੰਗ ਭਰਨ ਦਾ ਗੁਣ। ਹਰ ਪ੍ਰਕਾਰ ਦੇ ਕੋਮਲ ਹੁਨਰਾਂ ਦਾ ਅੰਤਿਮ ਨਿਸ਼ਾਨਾ ਇਹੋ ਹੁੰਦਾ ਕਿ ਕੋਮਲ ਰਚਨਾ (Artistic creation) ਦੁਆਰਾ ਅਜਿਹਾ ਰੂਪ ਵਿਦਮਾਨ ਕੀਤਾ ਜਾਵੇ, ਜਿਸ ਨਾਲ ਦਰਸ਼ਕ ਨੂੰ ਸਰਵਤ੍ਰ ਸਤਯ ਦਾ ਭੁਲੇਖਾ ਪਵੇ। ਮਨੋਕਲਪਤ ਵਾਸਤਵ-ਨਿਰਾਧਾਰ ਰਚਨਾ ਇਉਂ ਦਿਸ ਆਵੇ ਕਿ ਇਹ ਸੁਤਾਹ ਸਤਯ ਹੈ, ਐਵੇਂ ਕਥਨੀ ਮਾਤ੍ਰ ਮਾਯਾਧਾਰ ਦ੍ਰਿਸ਼ ਰੂਪ ਨਹੀਂ। ਜਿਸ ਹੱਦ ਤੱਕ ਕਲਾਕਾਰ ਇਹ ਇੰਦ੍ਰਜਾਲ ਰਚਨ ਵਿਚ ਸਫਲ ਹੁੰਦਾ ਹੈ, ਉਸ ਹੱਦ ਤੱਕ ਉਸਦੀ ਕਲਾ ਤੇ ਕ੍ਰਿਤ ਕਾਮਯਾਬ ਕਹੀ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ, ਜਿਥੇ ਗੁਰੂ ਅਵਤਾਰ, ਜਨਮ ਤੋਂ ਸਰਵਸਿਧਿ ਦੇ ਧਾਰਣੀ, ਮੁਕੰਦ ਤੇ ਮੁਕਤੀ ਪੱਥ ਦਰਸ਼ਕ ਜਯੋਤੀ ਤੇ ਗੁਰਬਾਣੀ ਦੇ ਪੈਗੰਬਰ ਸਨ, ਉਥੇ ਇਕ ਮਹਾਨ ਕਲਾਕਾਰ ਤੇ ਧੁਰੰਧਰ ਵਿਦਵਾਨ ਭੀ ਸਨ। ਉਹ ਜਾਣਦੇ ਸਨ ਕਿ ਮਾਯਾ ਚਰਿਤ੍ਰ ਤੇ ਰੂਪ ਨਿਰਮਿਤ ਕਰਨਾ, ਜਿਨ੍ਹਾਂ ਤੋਂ ਕਿ ਵਾਸਤਵਿਕ ਸਤਯ ਦਾ ਅਤੁੱਟ ਭੁਲੇਖਾ ਪਵੇ, ਇਹੋ ਉੱਚੀ ਕਲਾ ਦਾ ਆਸ਼ਾ ਹੈ। ਤਾਹੀਉਂ ਤਾਂ ਗੁਰੂ ਨੇ ਕਲਾਕਾਰ ਦੀ ਪ੍ਰਤਿਭਾ ਬਾਰੇ ਕਿਹਾ ਹੈ ਕਿ 'ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ'। ਇਸ ਆਸ਼ਾ ਪੂਰਤੀ ਲਈ ਕਲਾਕਾਰ ਆਪਣੀ ਰਚਨਾ ਵਿਚ ਸਥਾਨਿਕ ਤੇ ਇਤਿਹਾਸਕ ਰੰਗ ਭਰਦੇ ਹਨ, ਤਾਂ ਜੁ ਉਨ੍ਹਾਂ ਦੀ ਰਚਨਾ ਆਪਣੇ ਅੰਤਿਮ ਆਸ਼ੇ ਵਿਚ ਸਫਲ ਹੋਵੇ। ਪਿੱਛੇ ਜੋ ਕਾਦਰਯਾਰ ਦੀ ਸੀਹਰਫੀ ਦੀ ਤੁਕ ਦਿੱਤੀ ਹੈ, *'ਅਲਫ ਆਖ ਸਾਖੀ ਸਿਆਲਕੋਟ ਅੰਦਰ ਪੂਰਨ ਪੁੱਤ ਸਲਵਾਨ ਦੇ ਜਾਇਆ ਏ'*। ਇਸ ਵਿਚ 'ਸਿਆਲਕੋਟ' 'ਪੂਰਨ' ਤੇ 'ਸ਼ਾਲਵਾਹਨ' ਸਥਾਨਿਕ, ਵਾਸਤਵਿਕ ਤੇ ਇਤਿਹਾਸਕ ਰੰਗ ਕਵੀ ਨੇ ਭਰੇ ਹਨ। 'ਸਿਆਲਕੋਟ' ਪੰਜਾਬ ਦਾ ਪ੍ਰਸਿੱਧ ਨਗਰ ਹੈ ਤੇ ਕਾਦਰਯਾਰ ਦੀ 'ਸੀਹਰਫੀ' ਪੰਜਾਬੀ ਵਿਚ ਪੰਜਾਬੀਆਂ ਲਈ

ਲਿਖੀ ਗਈ। ਇਸ ਤਰ੍ਹਾਂ ਮਾਤ-ਪੁੱਤ੍ਰ ਵਿਭਚਾਰ ਦੀ ਇਸ ਵਿਸ਼ਵ ਪ੍ਰਚੱਲਤ ਪ੍ਰਾਚੀਨ ਕਹਾਣੀ ਦੇ ਭਾਰਤੀ ਰੂਪਾਂਤ੍ਰ ਨੂੰ ਸਥਾਨਿਕ ਪਛੋਕੜ ਕਵੀ ਨੇ ਦਿੱਤਾ ਹੈ। 'ਪੂਰਨ' ਨਾਮ ਵਾਸਤਵਿਕ ਰੰਗ ਹੈ, ਕਿਉਂ ਕਿ ਇਹ ਇਕ ਆਮ ਪੰਜਾਬੀ ਨਾਮ ਹੈ, ਅਤੇ 'ਸ਼ਾਲਵਾਹਨ' ਰਾਜਾ ਭਾਰਤੀ ਇਤਿਹਾਸ ਵਿਚ ਹੋਇਆ ਤਾਂ ਹੈ, ਪਰ 'ਸਿਆਲਕੋਟ' ਉਸਦੀ ਰਾਜਧਾਨੀ ਨਹੀਂ ਸੀ, ਅਤੇ ਨਾ ਉਸਦਾ ਨਿਵਾਸ ਅਸਥਾਨ। ਐਵੇਂ ਰਾਜ ਪ੍ਰਬੰਧ ਕੇਂਦਰ ਸੀ, ਜਿਵੇਂ ਪਸ਼ੌਰ ਮਹਾਰਾਜਾ ਰਣਜੀਤ ਸਿੰਘ ਦਾ ਸੀ, ਪਰ ਕਾਦਰਯਾਰ ਦਾ ਮੰਤਵ ਕੇਵਲ ਇਸ ਜਗਤ ਪ੍ਰਸਿੱਧ ਤੇ ਵਿਸ਼ਵ ਪ੍ਰਚੱਲਤ ਕਿੱਸੇ ਨੂੰ ਇਤਿਹਾਸਕ ਰੰਗ ਦੇਣਾ ਸੀ, ਤਾਂ ਜੁ ਉਸਦੀ ਕਾਵਿ-ਰਚਨਾ ਦਾ ਮਾਯਾ ਜਾਲ ਅਸਲੀ ਹੋ ਭਾਸੇ, ਜੋ ਕਿ ਹਰ ਕਲਾ ਦਾ ਮੁੱਖ ਮੰਤਵ ਹੁੰਦਾ ਹੈ। ਇਸ ਤੋਂ ਇਹ ਅਨੁਮਾਨਣਾ ਕਿ ਮਹਾਰਾਜਾ ਸ਼ਾਲਵਾਹਨ, ਜਿਸ ਤੋਂ ਕਿ ਅੱਜ ਤੋਂ 1880 ਵਰ੍ਹੇ ਪਹਿਲੋਂ ਸ਼ਾਕਾ ਸੰਮਤ ਆਰੰਭ ਹੋਇਆ ਅਤੇ ਜਿਸਦੀ ਰਾਜਧਾਨੀ ਪ੍ਰਤਿਸ਼ਠਾਨ (ਦੱਖਣ) ਸੀ, ਉਹ ਸਿਆਲਕੋਟ ਰਹਿੰਦਾ ਸੀ ਤੇ ਲੂਣਾ ਚਮਿਆਰੀ ਵਿਆਹ ਲਿਆਇਆ ਸੀ, ਇਕ ਭਾਰੀ ਭੁੱਲ ਹੋਵੇਗੀ ਤੇ ਅਨੁਮਾਨਣ ਵਾਲੇ ਦੀ ਅਵਿੱਦਿਆ ਦਾ ਸਬੂਤ ਭੀ।

'ਤ੍ਰਿਯਾ ਚਰਿਤ੍ਰ' ਦੀ 21ਵੀਂ, 22ਵੀਂ ਤੇ 23ਵੀਂ ਸਾਖੀ ਵਿਚ, ਇਸ ਗ੍ਰੰਥ ਦੇ ਕਰਤਾ, ਗੁਰੂ ਗੋਬਿੰਦ ਸਿੰਘ ਜੀ ਨੇ ਸਥਾਨਿਕ ਤੇ ਵਾਸਤਵਿਕ ਰੰਗ, ਹੁਨਰ ਪੂਰਤੀ ਆਸ਼ੇ ਨੂੰ ਮੁੱਖ ਰੱਖ ਕੇ ਭਰਿਆ ਹੈ, ਉਸ ਤੋਂ ਹੀ ਅਣਜਾਣ ਆਦਮੀ ਭੁਲੇਖਾ ਖਾਕੇ ਇਉਂ ਅਨੁਮਾਣਦੇ ਹਨ, ਕਿ ਕਰਤਾ, ਆਪਣੇ ਜੀਵਨ ਦੀ ਇਤਿਹਾਸਕ ਘਟਨਾ ਬਿਆਨ ਕਰ ਰਿਹਾ ਹੈ। ਦਸਮ ਗੁਰੂ ਮਹਾਰਾਜ ਦੀ ਬਹੁਪੱਖੀ ਸ਼ਖ਼ਸੀਅਤ ਨੇ ਇਸ ਬੱਜਰ ਭੁਲੇਖੇ ਨੂੰ ਹੋਰ ਪ੍ਰਪੱਕ ਕੀਤਾ ਹੈ, ਜਿਸ ਕਾਰਨ ਕਿ ਸ਼ਰਧਾ-ਯੁਕਤ ਸਿੱਖ ਇਉਂ ਸਮਝਦੇ ਹਨ, ਕਿ ਇਹ ਵਾਕ ਗੁਰੂ ਦੇ ਹਨ, ਅਤੇ ਇਸ ਲਈ ਹਰ ਪਹਿਲੂ ਤੋਂ ਤਿੰਨ ਕਾਲ ਸਤਯ ਹਨ।

ਇਹ ਹੈ ਤੀਜਾ ਕਾਰਨ, ਪ੍ਰੋਫ਼ੈਸਰ ਰਾਮਪ੍ਰਕਾਸ਼ ਸਿੰਘ ਜੀ ਵਰਗੇ ਵਿਦਵਾਨਾਂ ਦਾ ਇਸ ਭੁਲੇਖੇ ਵਿਚ ਫਸ ਜਾਣ ਦਾ, ਕਿ ਰੂਪ ਕੌਰ ਦੀ ਕਹਾਣੀ, ਇਸਦੇ ਕਰਤਾ ਦੀ ਇਤਿਹਾਸਕ ਘਟਨਾ ਹੈ, ਮਨੋਕਲਪਿਤ ਵਾਰਤਾ ਨਹੀਂ। ਉਹ ਸਾਹਿਤ ਕਲਾ ਭੇਦ (Literary technique) ਨੂੰ ਯਥਾਰਥ ਵਰਨਣ ਸਮਝਣ ਦੀ ਭੁੱਲ ਕਰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਾਹਿਤ ਕਲਾ ਦੇ ਭੇਦ ਨੂੰ ਇਨ੍ਹਾਂ ਤਿੰਨਾਂ ਚਰਿਤ੍ਰਾਂ, 21, 22 ਤੇ 23 ਵਿਚ, ਐਸੀ ਚਤੁਰਤਾ ਨਾਲ ਵਰਤਿਆ ਹੈ, ਕਿ ਸਾਧਾਰਨ ਪੁਰਸ਼ ਦਾ ਭੁਲੇਖਾ ਖਾ ਜਾਣਾ ਅਚੰਭੇ ਦੀ ਗੱਲ ਨਹੀਂ ਭਾਸਦੀ। ਤਾਂਹੀ ਤਾਂ ਗੁਰੂ ਜੀ ਨੇ ਆਪ ਇਸ ਰਚਨਾ ਬਾਰੇ ਕਿਹਾ ਹੈ, ਕਿ, 'ਸੁਨੈ ਮੂੜ ਚਿੱਤ ਲਾਇ ਚਤੁਰਤਾ ਆਵਈ'। ਭਾਵ ਇਹ ਕਿ ਤ੍ਰਿਯਾ ਚਰਿਤ੍ਰ ਦੇ ਕਥਾ ਵਸਤੂ ਨੂੰ ਬੜੇ ਗੌਹ ਨਾਲ, 'ਚਿੱਤ ਲਾਇ', ਵਿਚਾਰੋ ਤਾਂ ਭੇਦ ਖੁੱਲ੍ਹਣਗੇ, ਜਿਸ ਨਾਲ ਪਾਠਕ ਦੀ ਬੁੱਧੀ ਦੀ ਤੀਕਸ਼ਣਤਾ ਵਿਚ ਵਾਧਾ ਹੋਵੇਗਾ।

*ਤੀਰ ਸਤੁੱਦ੍ਰਵ ਕੇ ਹੁਤੋ ਪੁਰ ਆਨੰਦ ਇਕ ਗਾਉਂ॥*
*ਨੇਤ੍ਰ ਤੁੰਗ ਕੇ ਢਿਗ ਬਸਤ ਕਾਹਲੂਰ ਕੇ ਠਾਉਂ॥ ੩॥*

ਇਹ, ਸਤਲੁਜ ਦੇ ਕੰਢੇ ਨੈਣਾ ਦੇਵੀ ਦੇ ਟਿੱਲੇ ਕੋਲ, ਕਾਹਲੂਰ ਰਾਜ ਵਿਚ, ਆਨੰਦਪੁਰ ਨਾਮੀ ਪਿੰਡ ਉਹੋ ਹੈ, ਜੋ ਭੰਗਾਣੀ ਦੇ ਯੁੱਧ ਉਪ੍ਰਾਂਤ ਦਸਮ ਪਾਤਸ਼ਾਹ ਨੇ ਆਣ ਵਸਾਇਆ ਸੀ।

*ਕਾਹਲੂਰ ਮੈ ਬਾਂਧਿਯੋ ਆਨ ਅਨੰਦਪੁਰ ਗਾਂਵ॥* (ਪੰ: ੬੨)

ਹੁਣ ਅਜਿਹੇ ਮਹਾਨ ਤੇ ਪ੍ਰਸਿੱਧ ਨਗਰ ਵਿਚ ਵਾਪਰੀ ਘਟਨਾ, 'ਤ੍ਰਿਯਾ ਚਰਿਤ੍ਰ' ਦਾ ਕਰਤਾ, ਵਰਨਣ ਕਰਨ ਲੱਗਾ ਹੈ, ਤਾਂ ਕਿਹੜਾ ਸ੍ਰੋਤਾ ਹੈ ਜੋ ਆਪਣੀਆਂ ਬਿਰਤੀਆਂ ਇਕਾਗਰ ਕਰਕੇ, ਹਿਤ ਚਿੱਤ ਲਾਕੇ ਨਾ ਸੁਣੇਗਾ? ਬੱਸ ਇਹੋ ਨਿਸ਼ਾਨਾ ਸੀ, ਕਰਤਾ ਦਾ, ਪਾਠਕਾਂ ਸਰੋਤਿਆਂ ਦਾ ਧਿਆਨ ਇਕਾਗਰ ਕਰ ਲੈਣ ਦਾ ਤੇ ਇਸ ਵਿਚ ਉਹ ਸਫਲ ਹੋਇਆ ਹੈ। ਹੋਰ, ਇਸ ਤੋਂ ਅੱਗੇ ਕਹੀ ਜਾਣ ਵਾਲੀ ਕਹਾਣੀ ਦਾ ਆਨੰਦਪੁਰ, ਖਾਲਸੇ ਦੀ ਜਨਮ ਭੂਮੀ ਦੀ ਤਾਰੀਖ ਨਾਲ, ਕੋਈ ਸਿੱਧਾ ਯਾ ਅਸਿੱਧਾ ਸੰਬੰਧ ਨਹੀਂ ਹੈ।

*ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੈ ਆਨਿ॥*
*ਹੇਰਿ ਰਾਇ ਪੀੜਤ ਭਈ ਬਧੀ ਬਿਰਹਾ ਕੇ ਬਾਨ॥ ੫॥*

ਕਿਸੇ ਅਮੀਰ ਆਦਮੀ ਦੀ ਵਹੁਟੀ, ਜਿਸਦੇ ਪਤੀ ਨੂੰ ਕਿ ਦਫ਼ਤਰ ਵਾਲਿਆਂ ਨੇ ਛੁੱਟੀ ਨਹੀਂ ਦਿੱਤੀ ਹੋਵੇਗੀ, ਆਨੰਦਪੁਰ ਆਈ ਤੇ ਉਥੋਂ ਦੇ 'ਰਾਇ' ਨੂੰ ਦੇਖਦੇ ਸਾਰ ਮੋਹਿਤ ਤੇ ਬ੍ਰਿਹਾ ਵਿਚ ਬਿਹਬਲ ਹੋ ਗਈ। ਆਪਣੇ ਨੌਕਰਾਂ ਨੂੰ ਕਹਿਣ ਲੱਗੀ, ਜਿਵੇਂ ਕਿਵੇਂ ਹੋਵੇ, ਇਸ ਰਾਜੇ ਨੂੰ ਮੇਰੇ ਘਰ ਲੈ ਆਉ, *'ਨਗਰ ਰਾਇ ਤੁਮਰੋ ਬਸਤ ਤਾਹਿ ਮਿਲਾਵਹੁ ਮੋਹਿ'॥* ਉਸ ਤੀਵੀਂ, ਜਿਸਦਾ ਨਾਮ ਕਿ ਰੂਪ ਕੌਰ ਸੀ, ਯਾ ਜੋ ਸ਼ਹਿਜ਼ਾਦੀਆਂ ਵਰਗੀ ਰੂਪਵਤੀ ਸੀ, ਦੇ ਨੌਕਰ ਰਾਜੇ ਨੂੰ ਕਹਿਣ ਲੱਗੇ, ਜੇ ਤੂੰ ਮੰਤ੍ਰ ਸਿੱਖਣਾ ਚਾਹੁੰਦਾ ਹੈਂ, ਜਿਸਦੀ ਕਿ ਤੂੰ ਢੂੰਡ ਵਿਚ ਹੈਂ, ਤਾਂ ਜਿਵੇਂ ਅਸੀਂ ਕਹੀਏ ਤੇ ਜਿੱਥੇ ਕਹੀਏ, ਉਥੇ ਚੱਲ। ਜਿਸ ਗੁਰੂ ਘਰ ਦੀ ਸਿੱਖਿਆ ਹੈ, ਕਿ

*ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ॥* (ਪੰ:੭੬੬)

ਉਹ ਗੁਰੂ ਇਹ "ਰਾਇ" ਕਿਵੇਂ ਹੋ ਸਕਦਾ ਹੈ?, ਸਿਦਕਵਾਨ ਸਿੱਖ ਇਉਂ ਵਿਚਾਰਨ!

ਖ਼ੈਰ, 'ਰਾਇ' ਸਾਹਿਬ ਸਾਧੂ ਦਾ ਭੇਖ ਬਣਾ ਕੇ ਰਾਤ੍ਰੀ ਦੇ ਸਮੇਂ ਰੂਪ ਕੌਰ ਦੇ ਡੇਰੇ ਤੇ ਪੁੱਜ ਗਏ, ਤਾਂ ਇਸਨੇ ਮਨ ਦੀ ਮੁਰਾਦ ਪੂਰੀ ਹੋਈ ਜਾਣ, ਵਸਤ੍ਰ ਭੂਖਣ ਸਜਾ ਲਏ ਅਤੇ 'ਰਾਇ' ਸਾਹਿਬ ਵਾਸਤੇ :

*ਫੂਲ ਪਾਨ ਅਰੁ ਕੈਫ ਮੰਗਾਯੋ॥..ਆਗੇ ਟਰਿ ਤਾ ਕੋ ਤਿਨ ਲੀਨਾ॥* (---੧੧)

ਪਾਨ ਬਾਬਤ ਦਸਮ ਗੁਰੂ ਦਾ ਰਹਿਤਨਾਮਿਆਂ ਦੁਆਰਾ ਹੁਕਮ ਹੈ, ਕਿ, *"ਸਿੱਖ ਹੋਇ ਕਰ ਪਾਨ ਖਾਇ ਸੋ ਭੀ ਤਨਖਾਹੀਆ"*, ਪਰ ਇਸ ਕਹਾਣੀ ਦੇ ਪਾਤ੍ਰ ਨੇ ਅਗਾਂਹ ਵਧ ਕੇ 'ਆਗੇ ਟਰਿ' ਪਾਨ ਤੇ ਅਫ਼ੀਮ ਮਿਲੀ ਸ਼ਰਾਬ ਫੜ ਕੇ ਛੱਕ ਲਈ।

ਕੇਵ ਫਕਿਆ ਹੋਇਆ ਹੋਵੇ, ਪਾਨ ਦਾ ਬੀੜਾ ਮੂੰਹ ਵਿਚ ਹੋਵੇ ਤੇ ਮੰਚ ਪੁਸ਼ਪ ਸ਼ਸ਼ੋਭਤ ਹੋਵੇ ਤਾਂ 'ਤ੍ਰਿਯਾ' ਇਉਂ ਨ ਕਹਿੰਦੀ ਤਾਂ ਹੋਰ ਕੀ ਕਰਦੀ ?

*ਤਬ ਤਾ ਸੈ ਤ੍ਰਿਯ ਯੌ ਕਹੀ ਭੋਗ ਕਰਹੁ ਮੋਹਿ ਸਾਥ॥* *(---੧੩॥)*

'ਰਾਇ' ਸਾਹਿਬ ਐਵੇਂ ਹੈਰਾਨ ਹੁੰਦੇ ਪਏ ਹਨ ਕਿ,

*ਮੰਤ੍ਰ ਲੈਨ ਆਯੋ ਹੁਤੇ ਭਈ ਔਰ ਕੀ ਔਰ॥ ੧੪॥*

ਹੁਣ ਅੱਗੇ 'ਰਾਇ' ਸਾਹਿਬ ਤੇ ਰੂਪ ਕੌਰ ਵਿਚਕਾਰ ਜੋਗੀ ਤੇ ਸਹਿਤੀ ਦੇ ਸੁਆਲ ਜੁਆਬ ਸ਼ੁਰੂ ਹੁੰਦੇ ਹਨ:-

*ਸੁਆਲ: ਕਹਯੋ ਤੁਹਾਰੋ ਮਾਨਿ ਭੋਗ ਤੋ ਸੈ ਨਹਿ ਕਰਿਹੋ॥*
*ਧਰਮਰਾਜ ਕੀ ਸਭਾ ਠੌਰ ਕੈਸੇ ਕਰਿ ਪਾਊਂ ?॥ ੧੭॥*

*ਜੁਆਬ: ਕਾਮਾਤੁਰ ਹ੍ਵੈ ਜੋ ਤ੍ਰਿਯਾ ਆਵਤ ਨਰ ਕੇ ਪਾਸ॥*
*ਮਹਾ ਨਰਕ ਸੋ ਡਾਰਿਯੈ ਦੈ ਜੋ ਜਾਨ ਨਿਰਾਸ॥ ੧੮॥*

*ਸੁਆਲ: ਪਾਂਇ ਪਰਤ ਮੋਰੇ ਸਦਾ ਪੂਜ ਕਹਿਤ ਹੈ ਮੋਹਿ॥*
*ਤਾ ਸੋ ਗੌਥ ਰਮਯੋ ਚਹਤ ਲਾਜ ਨ ਆਵਤ ਤੋਹਿ ?॥ ੧੯॥*

*ਜੁਆਬ: ਕ੍ਰਿਸਨ ਪੂਜ ਜਗ ਕੇ ਭਏ ਕੀਨੀ ਰਾਸਿ ਬਨਾਇ॥*
*ਭੋਗ ਰਾਧਕਾ ਸੋ ਕਰੇ ਪਰੇ ਨਰਕ ਨਹਿ ਜਾਇ॥ ੨੦॥*

ਗੱਲ ਕੀ, 'ਤ੍ਰਿਯਾ' ਰੂਪੀ ਸਹਿਤੀ ਨੇ 'ਰਾਇ' ਰੂਪੀ ਜੋਗੀ ਰਾਂਝੇ ਨੂੰ ਨਿਰੁਤ੍ਰ ਕਰ ਦਿੱਤਾ, ਇਉਂ ਕਹਿ ਕੇ:

*ਪੰਚ ਤੱਤ ਲੈ ਬ੍ਰਹਮ ਕਰ ਕੀਨੀ ਨਰ ਕੀ ਦੇਹ॥*
*ਕੀਯਾ ਆਪ ਹੀ ਤਿਨ ਬਿਖੈ ਇਸਤ੍ਰੀ ਪੁਰਖ ਸਨੇਹ॥ ੨੧॥*

ਫਾਤਹਉਲਬੁਰਹਾਨ, ਸ਼ੰਕਾਸਮਾਧਾਨਕ ਸਤਿਗੁਰੂ ਗੋਬਿੰਦ ਸਿੰਘ ਜਿਨ੍ਹਾਂ ਉਤੇ ਉਕਤੀ ਯੁਕਤੀ ਸੰਬਾਦ ਦੁਆਰਾ ਵਿਜੈ ਪ੍ਰਾਪਤ ਕਰਨ ਦੀ ਸ਼ਕਤੀ ਮ੍ਰਿਤੂ ਲੋਕ, ਦੇਵ ਲੋਕ ਤੇ ਪਾਤਾਲ ਲੋਕ ਵਿਚ, ਕਿਸੇ ਜੀਵ ਨੂੰ ਨਹੀਂ ਸੀ, ਜਿਨ੍ਹਾਂ ਦੀ ਦੁਪਹਿਰ ਦੇ ਸੂਰਜਵਤ ਤੇਜਮਈ ਕ੍ਰਾਂਤੀ ਵੱਲ ਕੋਈ ਝਾਕ ਨਹੀਂ ਸੀ ਸਕਦਾ, 'ਦੁਰਨਰਿੱਛ ਦਰਸ਼ਨ ਸਤਿਗੁਰ ਕੇ', ਇਹ ਉਪ੍ਰੋਕਤ ਫੋਕੀਆਂ ਗੱਲਾਂ ਰੂਪ ਕੌਰ ਉਨ੍ਹਾਂ ਨਾਲ ਕਰ ਰਹੀ ਸੀ?, ਬੁੱਧੀਵਾਨਾਂ ਨੂੰ ਇਉਂ ਵਿਚਾਰ ਕਰਨਾ ਯੋਗ ਹੈ।

'ਰਾਇ' ਸਾਹਿਬ ਨੂੰ ਜੱਕੋ ਤੱਕਿਆਂ ਵਿੱਚ ਦੇਖ ਕੇ 'ਰੂਪ ਕੌਰ' ਨੇ ਇਕ ਹੋਰ ਤੀਰ ਛੱਡਿਆ :

*ਆਜੁ ਹਮਾਰੇ ਸਾਥ ਮਿੱਤ੍ਰ ਰੁਚਿ ਸੋ ਰਤਿ ਕਰਿਯੈ॥*
*ਹੋ ਨਾਤਰ ਛਾਡੋ ਟਾਂਗ ਤਰੇ ਅਬਿ ਹੋਇ ਨਿਕਰਯੈ॥ ੨੮॥*

ਨਹੀਂ ਤਾਂ ਮੇਰੇ ਨਾਲ ਭੋਗ ਕਰੋ, ਯਾ ਮੰਨ ਲਉ, ਕਿ ਤੁਸੀਂ ਨਾਮਰਦ ਹੋ ਤੇ ਮੇਰੀ ਟੰਗ ਹੇਠੋਂ ਨਿਕਲ ਜਾਉ। ਇਹ ਚੈਲੰਜ ਸੁਣ ਕੇ :

*ਰਾਇ ਚਿੱਤ ਇਹ ਭਾਂਤਿ ਬਿਚਾਰੈ॥ ਇਹਾਂ ਸਿੱਖ ਕੋਈ ਨ ਹਮਾਰੋ॥..੪੧॥..*
*ਕਵਨ ਸਿਖਯ ਮੋਹਿ ਆਨਿ ਉਬਾਰੈ॥ ੪੨॥*

ਇਥੇ ਤਾਂ ਕੋਈ 'ਸਿੱਖਯ' ਨੇੜੇ ਨਹੀਂ ਜਿਹੜਾ ਮੈਨੂੰ ਬਚਾ ਲਵੇ, ਕੀ ਇਹ ਵਿਚਾਰ ਉਸ ਗੁਰੂ ਗੋਬਿੰਦ ਸਿੰਘ ਦੇ ਹਨ? ਜਿਨ੍ਹਾਂ ਬਾਬਤ ਕਿਹਾ ਹੈ :

*ਜਾਹਿ ਸੰਗ੍ਰਾਮ ਬਾਰਤਾ ਹੋਇ, ਸ਼ਸਤ੍ਰ ਪ੍ਰਹਾਰਨ ਕਰਹਿ ਬਖਾਨ।*
*ਤਹ ਪ੍ਰਥਮ ਗਿਨਤੀ ਮਹਿ ਸਗਰੇ, ਕਲਗੀਧਰ ਕੋ ਗਿਨਹ ਮਹਾਨ।*

ਸਰਲ ਸੁਭਾਅ ਸ਼ਰਧਾਲੂ ਸਿੱਖ ਇਉਂ ਨਹੀਂ ਵਿਚਾਰਦੇ। 'ਸਿੱਖਯ' ਸ਼ਬਦ ਤੋਂ ਧੋਖਾ ਖਾਕੇ ਸਮਝਦੇ ਹਨ ਕਿ 'ਸਿੱਖ' ਤਾਂ ਗੁਰੂ ਦੇ ਹੀ ਹੁੰਦੇ ਹਨ। 'ਸਿੱਖਯ' ਸ਼ਬਦ ਇਥੇ, 'ਨੌਕਰ', 'ਮੁਲਾਜ਼ਮ' ਦੇ ਅਰਥਾਂ ਵਿਚ ਆਇਆ ਹੈ ਅਤੇ ਇਨ੍ਹਾਂ ਹੀ ਅਰਥਾਂ ਵਿਚ ਇਹ 'ਸਿੱਖਯ' ਸ਼ਬਦ ਅੱਗੇ ਜਾਕੇ ਭੀ ਵਰਤਿਆ ਹੋਇਆ ਹੈ, ਜਿੱਥੇ ਕਿਹਾ ਹੈ, ਕਿ ਰੂਪ ਕੌਰ ਨੇ 'ਚੋਰ ਚੋਰ' ਦਾ ਰੌਲਾ ਪਾਕੇ ਆਪਣੇ ਨੌਕਰ ਜਗਾ ਦਿੱਤੇ,

*ਚੋਰ ਚੋਰ ਕਹਿ ਕੈ ਉਠੀ ਸਿਖਯਨ ਦਿਯੋ ਜਗਾਇ॥* (---੫੯॥

ਕਬਿਉਬਾਚ ਬੇਨਤੀ ਚੌਪਈ, ਜੋ ਕਿ 'ਤ੍ਰਿਯ ਚਰਿਤ੍ਰ' ਦਾ ਹੀ ਸਾਹਿਤਕ ਭਾਗ ਹੈ, ਵਿਚ ਭੀ 'ਸਿੱਖ' ਸ਼ਬਦ, ਨੌਕਰਾਂ ਚਾਕਰਾਂ ਦੇ ਅਰਥ ਵਿਚ ਹੀ, ਇਸੇ ਲੇਖਕ, ਗੁਰੂ ਸਾਹਿਬ ਨੇ, ਵਰਤਿਆ ਹੈ:- 'ਸੁਖੀ ਬਸੈ ਮੋਰੋ ਪਰਿਵਾਰਾ॥ ਸੇਵਕ ਸਿੱਖ ਸਭੈ ਕਰਤਾਰਾ'॥

ਇਥੇ 'ਸਿੱਖ' ਦੇ ਅਰਥ ਸਿੱਖ ਮੱਤ ਦਾ ਧਾਰਣੀ ਨਹੀਂ ਹਨ, ਨੌਕਰ ਚਾਕਰ, ਨਾਲ ਰਹਿ ਕੇ ਸੇਵਾ ਵਾਲੇ, ਹਨ। ਐਸੇ ਅਰਥ ਭੇਦਾਂ ਬਾਬਤ ਹੀ ਕਿਹਾ ਹੈ, ਕਿ:

*ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ ॥*

ਜੇ 'ਤ੍ਰਿਯਾ ਚਰਿਤ੍ਰ' ਵਰਗੇ ਗ੍ਰੰਥ-ਸਾਹਿਤ ਨੂੰ ਗੌਹ ਨਾਲ ਨਾ ਵੀਚਾਰੀਏ ਤਾਂ, ਚਤੁਰਤਾ ਦੀ ਥਾਂ ਬੁੱਧੀ ਤੇ ਮਨ ਵਿਚ ਗਿਲਾਨੀ ਆਉਂਦੀ ਹੈ।

'ਤ੍ਰਿਯਾ ਚਰਿਤ੍ਰ' ਦੇ ਕਰਤਾ ਨੇ ਇਥੇ 'ਸਿੱਖਯ' ਪਦ, ਬਹੁ ਭਾਵਾਰਥ ਵਾਚਕ, ਭੀ ਜਾਣ ਬੁੱਝ ਕੇ ਵਰਤਿਆ ਹੈ, ਤਾਂ ਜੁ ਇਹ ਕਹਾਣੀ ਆਰੰਭਣ ਵੇਲੇ, 'ਆਨੰਦਪੁਰ' ਦਾ ਜ਼ਿਕਰ ਕਰਕੇ, ਜਿਹੜਾ ਮਾਯਾਜਾਲ ਤਣਿਆਂ ਸੀ, ਉਸਨੂੰ ਕੁੱਝ ਸਹਾਰਾ ਮਿਲੇ। ਕਥਾ ਦੇ ਇਸ ਥਾਂ ਤੇ ਆਕੇ ਇਸ ਸਹਾਰੇ ਦੀ ਲੋੜ ਭਾਢੀ ਵਧ ਗਈ ਸੀ, ਕਿਉਂ ਜੁ ਸਰਲ ਤੋਂ ਸਰਲ ਸੁਭਾਅ ਪਾਠਕ, ਸੁੱਤਾ ਭੀ ਇਥੇ ਆਕੇ ਚੈਤੰਨ ਹੋ ਉਠਦਾ ਹੈ, ਕਿ ਇਹ ਜੰਤ੍ਰ ਮੰਤ੍ਰ ਲਈ ਭੇਸ ਬਦਲਣ ਵਾਲੀ ਹਸਤੀ, ਹੁੱਕੇ ਸ਼ਰਾਬਾਂ ਪੀਣ ਵਾਲਾ, ਅਵਾਰਾ ਤ੍ਰੀਮਤਾਂ ਦੇ ਪੰਜੇ ਵਿਚ ਫਸ ਜਾਣ ਵਾਲਾ 'ਰਾਇ' ਅਨੰਦਪੁਰਾਧੀਸ਼, ਗੁਰੂ ਨਹੀਂ ਹੋ ਸਕਦਾ। ਪਰ ਕਲਾ ਦੀ ਆਸ਼ਾ ਪੂਰਤੀ ਲਈ ਇਹ ਅਤਿ ਜ਼ਰੂਰੀ ਹੈ ਕਿ ਪਾਠਕ, ਸੁੱਤੇ ਕਾਵਿ ਕਲਾ ਦੇ ਮਾਯਾਜਾਲ ਦੀ

ਨੀਂਦ੍ ਤੋਂ ਅੰਤ ਤੱਕ ਜਾਗਰਤ ਨਾ ਹੋਣ, ਤਾਂ ਜੁ ਅੰਤ ਨੂੰ ਜਦੋਂ ਉਨ੍ਹਾਂ ਦੀ ਮਨ ਦੀ ਅੱਖ ਖੁੱਲ੍ਹੇ, ਤਾਂ ਕਲਾ ਦਾ ਅਸਰ ਹੋ ਚੁੱਕਾ ਹੋਵੇ, ਤੇ ਕਲਾਕਾਰ, ਜੋ ਭਾਵ ਚੈਤੰਨਤਾ ਤੇ ਮਾਨਸਿਕ ਪਰਿਵਰਤਨ ਪਾਠਕਾਂ ਅੰਦਰ ਉਪਜਾਣਾ ਚਾਹੁੰਦਾ ਹੈ, ਹੋਂਦ ਵਿਚ ਆ ਚੁੱਕੀ ਹੋਵੇ। ਇਸੇ ਨੂੰ ਅਰਸਤੂ (Aristotle) ਮਲਨਵ੍ਰਿਤੀ ਕਹਿੰਦਾ ਹੈ, ਜੋ ਕਿ ਹਰ ਉੱਚੀ ਕਲਾ ਦਾ ਅੰਤਿਮ ਨਿਸ਼ਾਨਾ ਹੈ।

ਅੰਤ ਵਿਚ 'ਰੂਪ ਕੌਰ' ਨੇ ਡਰਾਇਆ ਕਿ ਕਿਵੇਂ ਭੀ ਨਹੀਂ ਮੰਨਦੇ ਤਾਂ:

*ਅਬ ਹੀ ਚੋਰ ਚੋਰ ਕਹਿ ਉਠਹੋ॥ ਤੁਹਿ ਕੋ ਪਕਰ ਮਾਰ ਹੀ ਸੁਟਿਹੋ॥ ੫੫॥*

ਫੇਰ 'ਚੋਰ ਚੋਰ' ਦਾ ਰੌਲਾ ਪਾਕੇ ਆਪਣੇ ਡੇਰੇ ਦੇ 'ਸਿੱਖਯਨ' ਜਗਾ ਦਿੱਤੇ ਅਤੇ 'ਰਾਇ' ਸਾਹਿਬ ਆਪਣੀ ਜੁੱਤੀ ਧੋਤੀ ਛੱਡ ਕੇ ਨੱਸ ਗਏ। ਇਉਂ 'ਇਕੀਸਮੋ ਚਰਿਤ੍ਰ ਸਮਾਪਤ' ਹੁੰਦਾ ਹੈ। ਹੁਣ ਬਾਈਵਾਂ ਚਰਿਤ੍ਰ ਬੱਸ ਇਤਨਾ ਹੀ ਹੈ ਕਿ:

*ਚੋਰ ਬਚਨ ਸਭ ਹੀ ਸੁਨਿ ਧਾਇ॥ ਕਾਢੇ ਖੜਗ ਰਾਇ ਪ੍ਰਤਿ ਆਇ॥..*
*ਆਗੇ ਪਾਛੇ ਦਾਹਿਨੇ ਘੇਰਿ ਦਸੋ ਦਿਸ ਲੀਨ॥..*
*ਲਾਤ ਮੁਸਟ ਬਾਜਨ ਲਗੀ ਸਿੱਖਯ ਪਹੂੰਚੇ ਆਇ॥*
*ਭ੍ਰਾਤ ਭ੍ਰਾਤ ਤ੍ਰਿਯ ਕਹਿ ਰਹੀ ਕੋਊ ਨ ਸਕਯੋ ਛੁਰਾਇ॥ ੭॥*

'ਰਾਇ' ਆਪ ਤਾਂ ਰੌਲੇ ਗੋਲੇ ਵਿਚ ਬਚ ਕੇ ਨਿਕਲ ਗਿਆ ਤੇ ਰੂਪ ਕੌਰ ਦਾ ਭਾਈ ਲੋਕਾਂ ਨੇ ਚੋਰ ਜਾਣ ਕੇ ਫੜ ਲਿਆ ਤੇ ਮਾਰਿਆ ਕੁਟਿਆ ਤੇ ਅੰਤ ਨੂੰ ਹਵਾਲਾਤੇ ਪਾ ਦਿੱਤਾ। ਇਹ 'ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਬਾਈਸਵੋਂ ਚਰਿਤ੍ਰ ਸਮਾਪਤ' ਹੈ।

ਦੋ ਗੱਲਾਂ ਉਤੇ ਦੱਸ ਆਏ ਹਾਂ, ਜਿਨ੍ਹਾਂ ਤੋਂ ਸਾਧਾਰਣ ਬ੍ਰਿਤੀ ਅਤੇ ਸਾਹਿਤ ਰਚਨਾ ਭੇਦਾਂ ਤੋਂ ਅਣਜਾਣ ਪਾਠਕ ਨੂੰ ਇਹ ਇਕੀਵਾਂ ਬਾਈਵਾਂ ਚਰਿਤ੍ਰ ਪੜ੍ਹ ਕੇ ਇਹ ਭੁਲੇਖਾ ਪੈਂਦਾ ਹੈ, ਕਿ ਇਹ ਕਹਾਣੀਆਂ ਕਰਤਾ ਦੀਆਂ ਸ੍ਵੈ-ਜੀਵਨੀਆਂ ਹਨ, ਇਕ 'ਆਨੰਦਪੁਰ' ਦਾ ਸਥਾਨਕ ਰੰਗ ਅਤੇ ਦੂਜਾ 'ਸਿੱਖਯ' 'ਗੁਰੂ' ਆਦਿਕ ਸ਼ਬਦ, ਜੋ ਕਿ ਨੌਕਰਾਂ ਚਾਕਰਾਂ ਅਤੇ 'ਰਾਇ' ਸੰਬੋਧਕ ਹਨ। ਇਕ ਤੀਜੀ ਗੱਲ ਇਸ ਬਾਈਵੇਂ ਚਰਿਤ੍ਰ ਵਿਚ ਹੋਰ ਹੈ, ਜਿਸਨੇ ਇਸ ਸਾਹਿਤਕ ਮਾਯਾ (Literary illusion) ਨੂੰ ਹੋਰ ਵੀ ਪਕੇਰਾ ਰੂਪ ਦੇ ਦਿੱਤਾ ਹੈ।

ਇਸੇ ਬਾਈਵੇਂ ਚਰਿਤ੍ਰ ਵਿਚ, 'ਰੂਪ ਕੌਰ' ਅਤੇ 'ਰਾਇ' ਦੇ ਵਾਕਯੋਂਵਾਕ ਯਾ ਸਵਾਲਾਂ ਜਵਾਬਾਂ ਦੇ ਰੂਪ ਵਿਚ, ਉਹ ਗੁਰਵਾਕ ਦਰਜ ਹਨ, ਜਿਹੜੇ ਕਿ ਕਿਸੇ ਸ਼ਰਧਾਵਾਨ ਤੇ ਹਿਤਕਰ ਜੱਥੇਦਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਹੇਠਲੀਆਂ ਪਉੜੀਆਂ ਦੀ ਉਪਰਲੀ ਮਹਿਰਾਬ ਉਤੇ ਲਿਖੇ ਹੋਏ ਸਨ ਅਤੇ ਜਿਨ੍ਹਾਂ ਨੂੰ ਚਿਰੰਕਾਲ ਤੋਂ ਅਨੇਕ ਸਿੱਖ ਸ਼ਰਧਾਲੂ ਹਰ ਰੋਜ਼ ਪੜ੍ਹਦੇ ਸਨ, ਉਹ ਵਾਕ ਹਨ :-

*ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥*
*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਯਹੁ॥ ੫੧॥..*
*ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ॥*
*ਮਨ ਬਾਂਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ॥*
*ਸਿੱਖਯ ਪੁੱਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ॥*
*ਹੋ ਕਹੁ ਸੁੰਦਰਿ ਤ੍ਰਿਹਿ ਸਾਥ ਗਵਨ ਕੈਸੇ ਕਰ ਕਰਿਯੈ॥ ੫੪॥*

ਇਹ ਛੰਦ 'ਤ੍ਰਿਯਾ ਚਰਿਤ੍ਰ' ਨਾਮੀ ਗ੍ਰੰਥ ਦਾ, ਨਿਰਸੰਸੇ ਵਾਸਤਵਿਕ ਹੈ। ਇਹ ਇਤਿਹਾਸ ਹੈ ਕਿ ਗੁਰੂ ਤੇਗ ਬਹਾਦੁਰ ਜੀ ਨੇ ਆਪਣੇ ਪੁੱਤ੍ਰ ਗੁਰੂ ਗੋਬਿੰਦ ਸਿੰਘ ਨੂੰ ਉਪ੍ਰੋਕਤ ਉਪਦੇਸ਼ ਦਿੱਤਾ, ਜਿਸਨੂੰ ਕਿ ਹਿਤੋਪਦੇਸ਼ ਨਮਿਤ 'ਤ੍ਰਿਯਾ ਚਰਿਤ੍ਰ' ਦੇ ਕਰਤਾ ਨੇ, ਬਾਈਵੇਂ ਚਰਿਤ੍ਰ ਵਿਚ ਗੁੰਦ ਦਿੱਤਾ। ਇਸ ਤੋਂ ਇਹ ਭਾਵ ਕੱਢਣਾ ਕਿ, ਕਿਉਂਕਿ ਇਹ ਛੰਦ ਵਾਸਤਵਿਕ ਘਟਨਾ ਅਧਾਰਿਤ ਹੈ, ਇਸ ਲਈ ਬਾਈਵੇਂ ਚਰਿਤ੍ਰ ਦੀ ਕਥਾ ਮਨੋਕਲਪਿਤ ਸਾਹਿਤ ਨਹੀਂ, ਸਗੋਂ ਇਤਿਹਾਸਕ ਵਰਨਣ ਹੈ, ਜਿਸਦੇ ਪਾਤ੍ਰ ਕਿ 'ਤ੍ਰਿਯਾ ਚਰਿਤ੍ਰ' ਦੇ ਕਰਤਾ, ਆਪ ਗੁਰੂ ਗੋਬਿੰਦ ਸਿੰਘ ਜੀ ਹਨ, ਸਾਹਿਤ ਰਚਨਾ ਭੇਦਾਂ ਤੋਂ ਅਗਿਆਨਤਾ ਦਾ ਸੂਚਕ ਹੈ। ਅੱਠਵੀਂ ਸਦੀ ਬਗਦਾਦ ਵਿਚ ਰਚੀ ਗਈ ਅਰਬੀ ਭਾਸ਼ਾ ਦੀ 'ਅਲਫ ਲੈਲਾ', ਗਿਆਰਵੀਂ ਸਦੀ ਦੀ ਸੰਸਕ੍ਰਿਤ ਦੀ ਪੁਸਤਕ 'ਕਥਾਸਰਿਤ ਸਾਗਰ', ਤੇਰ੍ਹਵੀਂ ਸਦੀ ਦੀ ਫ਼ਾਰਸੀ ਦੀ ਪ੍ਰਸਿੱਧ ਪੁਸਤਕ 'ਬੁਸਤਾਨ', ਵਿਚ ਇਹ ਰਚਨਾ ਭੇਦ (Literary technique) ਆਮ ਵਰਤੀ ਗਈ ਹੈ, ਜਿਥੇ ਕਿ ਕਥਾ ਕਹਾਣੀ ਵਿਚ ਆਇਆ ਕੋਈ ਨੁਕਤਾ ਵਿਸਤਾਰ ਕਰਨ ਦੇ ਆਸ਼ੇ ਨਾਲ, ਹੋਰਨਾਂ ਕਵੀਆਂ ਦੇ ਕਿਸੇ ਹੋਰ ਪ੍ਰਸੰਗ ਪ੍ਰਥਾਇ ਕਹੇ ਹੋਏ ਕਾਵਿ ਟੋਟੇ, ਕਥਾ ਕਹਾਣੀ ਦੇ ਪਾਤ੍ਰਾਂ ਦੇ ਮੂੰਹ ਵਿਚ ਪਾ ਦਿੱਤੇ ਗਏ ਹਨ, ਅਤੇ ਇਸ ਨੂੰ ਦੋਸ਼ ਨਾ, ਸਗੋਂ ਕਾਵਿ ਕਲਾ ਦਾ ਗੁਣ ਸਮਝਿਆ ਗਿਆ ਹੈ। ਅਠਾਰ੍ਹਵੀਂ ਸਦੀ ਦੀ ਕ੍ਰਿਤ 'ਹੀਰ ਵਾਰਸਸ਼ਾਹ' ਵਿਚ ਕੁਰਾਨ ਸ਼ਰੀਫ਼ ਦੀਆਂ ਤੁਕਾਂ ਤੇ ਟੋਟੇ ਇਸੇ ਢੰਗ ਨਾਲ ਆਮ ਵਰਤੇ ਗਏ ਹਨ, ਜਿਸ ਤੋਂ ਕਿਸੇ ਨੇ ਇਹ ਭੁੱਲ ਕੇ ਭੀ ਨਹੀਂ ਅਨੁਮਾਨਿਆਂ ਕਿ ਹੀਰ ਰਾਂਝੇ ਦੀ ਪ੍ਰੇਮ ਕਥਾ ਹਜ਼ਰਤ ਮੁਹੰਮਦ ਸਾਹਿਬ ਯਾ ਅੱਲਾ ਦੀ ਸ੍ਵੈ-ਜੀਵਨੀ ਨਾਲ ਇਤਿਹਾਸਕ ਸੰਬੰਧ ਰੱਖਦੀ ਹੈ, ਜਿਵੇਂ ਕਿ ਸਰਲਸੁਭਾਅ ਸ਼ਰਧਾਵਾਨ ਸਿੱਖ ਯਾ ਪ੍ਰੋਫ਼ੈਸਰ ਰਾਮਪ੍ਰਕਾਸ਼ ਸਿੰਘ ਜੀ ਸਮਝੀ ਫਿਰਦੇ ਹਨ। ਵਾਰਸਸ਼ਾਹ ਦਾ ਇਹ ਦਾਹਵਾ ਕਿ ਉਸਨੇ ਕੁਰਾਨ ਸ਼ਰੀਫ਼ ਦੀਆਂ ਤੁਕਾਂ ਹੀਰ ਰਾਂਝੇ ਦੀ ਪ੍ਰੇਮ ਵਾਰਤਾ ਵਿਚ ਵਰਤ ਕੇ ਉਨ੍ਹਾਂ ਤੁਕਾਂ ਦੇ ਪ੍ਰਯਾਯ ਲਿਖੇ ਹਨ ਤੇ ਤਸ਼ਰੀਹ ਕੀਤੀ ਹੈ।

ਇਹ ਕੁਰਾਨ ਸ਼ਰੀਫ਼ ਦੇ ਮਾਇਨੇ ਨੇ ਜਿਹੜੇ ਸ਼ਿਅਰ ਮੀਆਂ ਵਾਰਸਸ਼ਾਹ ਦੇ ਨੇ।

ਇਉਂ ਹੀ ਇਸ ਉਪ੍ਰੋਕਤ ਗੁਰਵਾਕ ਛੰਦ ਦੇ 'ਤ੍ਰਿਯਾ ਚਰਿਤ੍ਰ' ਦੀ ਬਾਈਵੀਂ ਕਹਾਣੀ

ਵਿਚ ਗੁੰਦੇ ਜਾਣ ਬਾਰੇ ਜਾਨਣਾ ਤੇ ਸਮਝਣਾ ਉਚਿਤ ਹੈ।

ਅਸਾਂ ਇਸ ਲੇਖ ਵਿਚ ਇਉਂ ਕਿਹਾ ਹੈ ਕਿ :

1. 'ਤ੍ਰਿਯਾ ਚਰਿਤ੍ਰ' ਦੀ ਸਾਹਿਤਕ ਪ੍ਰਣਾਲੀ ਦਾ ਪਿਛੋਕੜ ਬਹੁਤ ਪ੍ਰਾਚੀਨ ਤੇ ਨਿਰੋਲ ਭਾਰਤੀ ਹੈ, ਜਿਸ ਦੀਆਂ ਜੜ੍ਹਾਂ ਕਿ ਰਿਗ ਵੇਦ ਵਿਚ ਹਨ।

2. 'ਤ੍ਰਿਯਾ ਚਰਿਤ੍ਰ' ਲੌਕਿਕ ਸਾਹਿਤ ਹੈ, ਗੁਰਬਾਣੀ ਅਥਵਾ ਗੁਰਵਾਕ ਨਹੀਂ ਹੈ।

3. ਇਕੀਵੀਂ, ਬਾਈਵੀਂ ਤੇ ਤੇਈਵੀਂ ਸਾਖੀਆਂ— ਜਿਨ੍ਹਾਂ ਵਿਚ, ਜੋ ਕਿ 'ਰੂਪ ਕੌਅਰ' ਨਾ ਨੂਪ ਕੌਰ ਦੀ ਕਹਾਣੀ ਦਿੱਤੀ ਹੋਈ ਹੈ, ਉਹ ਸ੍ਵੈ-ਜੀਵਨੀ ਯਾ ਇਤਿਹਾਸ ਅਧਾਰਿਤ ਨਹੀਂ, ਮਨੋਕਲਪਿਤ ਰਚਨਾ ਹੈ। ਸੱਚ ਤਾਂ ਇਹ ਹੈ, ਕਿ ਇਹ ਤਿੰਨੇ ਕਹਾਣੀਆਂ, ਪਿੰਜਰ ਰੂਪ ਵਿਚ, ਅਰਬੀ ਦੀ ਅੱਠਵੀਂ ਸਦੀ ਦੀ ਪੁਸਤਕ 'ਅਲਫਲੈਲਾ' ਵਿਚ ਮੌਜੂਦ ਹਨ।

4. 'ਅਨੰਦਪੁਰ', 'ਸਿਖਯ', 'ਗੁਰੂ' ਆਦਿ ਵਿਸ਼ੇਸ਼ ਵਰਨਣ, ਇਨ੍ਹਾਂ ਕਹਾਣੀਆਂ ਵਿਚ ਸਥਾਨਕ ਤੇ ਵਾਸਤਵਿਕ ਰੰਗ ਭਰਨ ਲਈ ਕੀਤਾ ਗਿਆ ਹੈ, ਜੋ ਕਿ ਸਾਹਿਤ ਰਚਨਾ ਭੇਦਾਂ ਦੇ ਐਨ ਅਨੁਕੂਲ ਹੈ, ਅਤੇ ਉੱਚੀ ਕਲਾ ਦੇ ਉੱਚ ਆਸ਼ਿਆਂ ਦੀ ਪੂਰਤੀ ਲਈ ਕੀਤਾ ਗਿਆ ਹੈ।

5. 'ਸੁਧ ਜਬ ਤੇ ਹਮ ਧਰੀ' ਛੰਦ ਇਤਿਹਾਸ ਅਧਾਰਿਤ ਹੈ, ਪਰ ਇਸਦੀ 'ਤ੍ਰਿਯਾ ਚਰਿਤ੍ਰ' ਦੀਆਂ ਕਹਾਣੀਆਂ ਵਿਚ ਗੌਂਦ ਦਾ ਕਦਾਚਿਤ ਇਹ ਭਾਵ ਨਹੀਂ ਨਿਕਲਦਾ, ਕਿ ਇਨ੍ਹਾਂ ਕਹਾਣੀਆਂ ਦੀ ਕਥਾ ਵਸਤੂ ਇਤਿਹਾਸਕ ਹੈ, ਅਤੇ ਇਨ੍ਹਾਂ ਦਾ ਮੁੱਖ ਪਾਤ੍ਰ, ਕਰਤਾ ਆਪ ਹੈ।

ਇਹ ਪੰਜ ਨੁਕਤੇ ਅਸਾਂ ਇਸ ਲੇਖ ਵਿਚ ਸਿੱਧ ਕਰਨ ਦਾ ਯਤਨ ਕੀਤਾ ਹੈ, ਜਿਨ੍ਹਾਂ ਨੂੰ ਸਮਝੇ ਤੋਂ ਬਿਨਾਂ, ਇਸ ਪ੍ਰਕਾਰ ਦੇ ਹਾਨੀਕਾਰਕ ਭੁਲੇਖੇ, ਜਿਵੇਂ ਕਿ ਪ੍ਰੋਫ਼ੈਸਰ ਰਾਮਪ੍ਰਕਾਸ਼ ਸਿੰਘ ਜੀ ਦਾ ਲੇਖ, ਨਵਿਰਤ ਨਹੀਂ ਹੋ ਸਕਦੇ।

(ਸ਼੍ਰੋ.ਗੁ.ਪ੍ਰ.ਕ. ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ ਗੁਰਮਤਿ ਪ੍ਰਕਾਸ਼
ਅਕਤੂਬਰ,1993 ਵਿਚੋਂ ਧੰਨਵਾਦ ਸਹਿਤ)

# ਹੰਸ ਚੋਗ/ਗੁਣ-ਗ੍ਰਾਹਕਾਂ ਲਈ ਸਿਰਫ ਚਰਿੱਤ੍ਰੋਪਾਖਯਾਨ ਵਿਚੋਂ ਕੁੱਝ ਵੰਨਗੀਆਂ

## ਸ੍ਰੀ ਚਰਿਤ੍ਰ ਪਖ੍ਯਾਨੇ ਚੰਡੀ ਚਰਿਤ੍ਰੇ ਪ੍ਰਥਮ ਧ੍ਯਾਇ ਪਾਤਸ਼ਾਹੀ ੧੦ ॥ ਭੁਜੰਗ ਛੰਦ ॥ ਤ੍ਵਪ੍ਰਸਾਦਿ ॥

ਤੁਹੀ ਖੜਗਧਾਰਾ ਤੁਹੀ ਬਾਢਵਾਰੀ॥ ਤੁਹੀ ਤੀਰ ਤਰਵਾਰ ਕਾਤੀ ਕਟਾਰੀ॥ ਹਲੱਬੀ ਜੁਨੱਬੀ ਮਗਰਬੀ ਤੁਹੀ ਹੈ॥ ਨਿਹਾਰੋ ਜਹਾਂ ਆਪੁ ਠਾਢੀ ਵਹੀ ਹੈ॥...ਤੁਹੀ ਦੇਵ ਤੂੰ ਦੈਤ ਤੈ ਜੱਛ ਉਪਾਏ॥ ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ॥ ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸ਼ਟਿ ਮਾਹੀ॥ ਤੁਹੀ ਬਕ੍ਰਤ ਤੇ ਬ੍ਰਹਮ ਬਾਦੋ ਬਕਾਹੀ॥...ਤੁਹੀ ਰਾਮ ਹ੍ਵੈਕੈ ਹਠੀ ਦੇਤ ਘਾਯੋ॥ ਤੁਹੀ ਕ੍ਰਿਸ਼ਨ ਹ੍ਵੈ ਕੰਸ ਕੇਸੀ ਖਪਾਯੋ॥...ਤੁਹੀ ਕਾਲ ਕੀ ਰਾਤ੍ਰਿ ਹ੍ਵੈਕੈ ਬਿਹਾਰੈ॥ ਤੁਹੀ ਆਦਿ ਉਪਾਵੈ ਤੁਹੀ ਅੰਤ ਮਾਰੈ॥...ਤੁਹੀ ਆਪ ਕੌ ਨਿਹਕਲੰਕੀ ਬਨੈ ਹੈ॥ ਸਭੈ ਹੀ ਮਲੇਛਾਨ ਕੌ ਨਾਸ ਕੈਹੈ॥...ਮੱਯਾ ਜਾਨ ਚੇਰੋ ਮਯਾ ਮੋਹਿ ਕੀਜੈ॥ ਚਹੌਂ ਚਿੱਤ ਮੈ ਜੋ ਵਹੈ ਮੋਹਿ ਦੀਜੈ॥... ਅਨਤਰਿਯਾ ਜਯੋ ਸਿੰਧੁ ਕੌ ਚਹਤ ਤਰਨ ਕਰਿ ਜਾਉਂ॥ ਬਿਨੁ ਨੌਕਾ ਕੈਸੇ ਤਰੈ ਲਏ ਤਿਹਾਰੋ ਨਾਉਂ॥ ਮੂਕ ਉਚਰੈ ਸ਼ਾਸਤ੍ਰ ਖਟ ਪਿੰਗ ਗਿਰਨ ਚੜਿ ਜਾਇ॥ ਅੰਧ ਲਖੈ ਬਧਰੋ ਸੁਨੈ ਜੋ ਤੁਮ ਕਰੋ ਸਹਾਇ॥... ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੋਂ ਤ੍ਰਿਯਾ ਪ੍ਰਸੰਗ॥ ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤਰੰਗ॥ ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੋ॥ ਭੂਲ ਛਿਮੋ ਹਮਰੀ ਪ੍ਰਭ ਆਪੁਨ ਭੂਲਨਹਾਰ ਕਹੂੰ ਕੋਊ ਮੋਸੋ॥ ਸੇਵ ਕਰੀ ਤੁਮਰੀ ਤਿਨ ਕੇ ਛਿਨ ਮੈ ਧਨ ਲਾਗਤ ਧਾਮ ਭਰੋਸੇ॥ ਯਾ ਕਲਿ ਮੈ ਸਭਿ ਕਾਲ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੋ॥ ਚਰਿਤ੍ਰ ਪਹਿਲਾ ਸਟੀਕ ਪੋਥੀ ਛੇਵੀਂ ਪੰਨਾ ਨੰਬਰ ੧-੧੬ (ਅੱਗੇ ਦਿੱਤੇ ਹੋਏ ਪੰ: ਨੰ: ਭੀ ਸਟੀਕ ਪੋਥੀਆਂ ਦੇ ਹਨ)

ਪੁਰਖ ਮੰਤ੍ਰ ਦਾਇਕ ਪਿਤਾ ਮੰਤ੍ਰ ਦਾਇ ਤ੍ਰਿਯ ਮਾਤ॥
ਤਿਨ ਕੀ ਸੇਵਾ ਕੀਜਿਯੈ ਭੋਗਨ ਕੀ ਨਾ ਜਾਤ॥ ਚ:੧੬ ਪੰ:੭੪
ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪ੍ਰਤੀਤ॥
ਬਿੱਛੂ ਬਿਸੀਅਰ ਬੇਸਯਾ ਕਹੋ ਕਵਨ ਕੇ ਮੀਤ॥ ਚ:੧੬ ਪੰ:੮੦
ਕੋਟ ਕਸ਼ਟ ਸਿਯਾਨੋ ਸਹਹਿ ਕੈਸੋ ਦਹੈ ਅਨੰਗ॥
ਨੈਕ ਨੇਹੱ ਨਹਿ ਕੀਜਿਯੈ ਤਊ ਤਰਨਿ ਕੇ ਸੰਗਿ॥ ਚ:੧੭ ਪੰ:੮੮
ਪ੍ਰੀਤਿ ਕੈਸਿਯੈ ਤਨ ਬਢੈ ਕਸਟ ਕੈਸਹੂ ਹੋਇ॥
ਤਊ ਤਰੁਨਿ ਸੋ ਦੋਸਤੀ ਭੂਲਿ ਨ ਕਰਿਯਹੋ ਕੋਇ॥ ਪੰ:੯੧

ਜੋ ਸਯਾਨੇ ਹੈ ਜਗਤ ਮੈ ਤ੍ਰਿਯ ਸੋਂ ਕਰਤ ਪਯਾਰ॥
ਤਾਂਹਿ ਮਹਾਂ ਜੜ ਸਮੁਝਿਯੈ ਚਿਤ ਭੀਤਰ ਨਿਰਧਾਰ॥ ਚ:੨੦ ਪੰ:੯੭
ਧਰਮ ਕਰੇ ਸੁਭ ਜਨਮ ਧਰਮ ਤੇ ਰੂਪਹਿ ਪੈਯੈ॥
ਧਰਮ ਕਰੇ ਧਨ ਧਾਮ ਧਰਮ ਤੇ ਰਾਜ ਸੁਹੈਯੈ॥
ਕਹਯੋ ਤੁਹਾਰੋ ਮਾਨਿ ਧਰਮ ਕੈਸੇ ਕੈ ਛੋਰੋਂ॥
ਮਹਾਂ ਨਰਕ ਕੇ ਬੀਚ ਦੇਹ ਅਪਨੀ ਕਯੋਂ ਬੋਰੋਂ॥ ਚ:੨੧ ਪੰ:੧੦੦
ਛੋਰਿ ਬਯਾਹਿਤਾ ਨਾਰਿ ਕੇਲ ਤੋਸੋਂ ਨ ਕਮਾਊਂ॥
ਧਰਮਰਾਜ ਕੀ ਸਭਾ ਠੌਰ ਕੈਸੇ ਕਰਿ ਪਾਊਂ॥ ਪੰ:੧੦੦
ਚਲੈਂ ਨਿੰਦ ਕੀ ਕਥਾ ਬਕੱਤ੍ਰ ਕਸ ਤਿਸੈ ਦਿਖੈਹੋ॥
ਧਰਮਰਾਜ ਕੀ ਸਭਾ ਜੁਾਬ ਕੈਸੇ ਕਰਿ ਦੈਹੋਂ॥ ਪੰ:੧੦੨
ਛਾਡਿ ਯਰਾਨਾ ਬਾਲ ਖਯਾਲ ਹਮਰੇ ਨਹਿ ਪਰਿਯੈ॥
ਕਹੀ ਸੁ ਹਮਸੋਂ ਕਹੀ ਬਹੁਰਿ ਯਹ ਕਹਯੋ ਨ ਕਰਿਯੈ॥ ਚ:੨੧ ੧੦੨
ਪ੍ਰਥਮ ਛਤ੍ਰਿ ਕੇ ਧਾਮ ਦਿਯੋ ਬਿਧਿ ਜਨਮ ਹਮਾਰੋ॥
ਬਹੁਰਿ ਜਗਤ ਕੇ ਬੀਚ ਕਿਯੋ ਕੁਲ ਅਧਿਕ ਉਜਿਯਾਰੋ॥
ਬਹੁਰਿ ਸਭਨ ਮੈਂ ਬੈਠਿ ਆਪੁ ਕੋ ਪੂਜ ਕਹਾਊਂ॥
ਹੋ ਰਮੋਂ ਤੁਹਾਰੇ ਸਾਥ ਨੀਚ ਕੁਲ ਜਨਮਹਿ ਪਾਊਂ॥ ਚ:੨੧ ਪੰ:੧੦੪
ਪੂਜ ਜਾਨਿ ਕਰ ਜੋ ਤਰੁਨਿ ਮੁਰਿ ਕੈ ਕਰਤ ਪਿਯਾਨ॥
ਤਵਨਿ ਤਰੁਨਿ ਗੁਰ ਤਵਨ ਕੀ ਲਾਗਤ ਸੁਤਾ ਸਮਾਨ॥ ਚ:੨੧ ਪੰ:੧੦੬
ਬਿਸਿਖ ਬਰਾਬਰਿ ਨੈਨ ਤਵ ਬਿਧਨਾ ਧਰੇ ਬਨਾਇ॥
ਲਾਜ ਕੋਚ ਮੋਕੋ ਦਯੋ ਚੁਭਤ ਨ ਤਾਂਤੇ ਆਇ॥ ਚ:੨੧ ਪੰ:੧੦੯
ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਯਹੁ॥
ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ॥
ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ॥
ਪਰ ਨਾਰੀ ਕੇ ਹੇਤ ਸੀਸ ਦਸ, ਸੀਸ ਗਵਾਯੋ॥
ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੋ ਘਾਯੋ॥ ਚ:੨੧ ਪੰ:੧੦੯
ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ॥
ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ॥
ਪਰ ਨਾਰੀ ਸੋ ਨੇਂਹੁ ਛੁਰੀ ਪੈਨੀ ਕਰਿ ਜਾਨਹੁ॥

ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ॥
ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ॥
ਹੋ ਅੰਤ ਸ੍ਵਾਨ ਕੀ ਮ੍ਰਿਤ ਹਾਥ ਲੇਂਡੀ ਕੇ ਮਰਹੀ॥ ਪੰ:੧੧੦
ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ॥
ਮਨ ਬਾਂਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ॥
ਸਿੱਖਯ ਪੁੱਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿੱਤ ਧਰਿਯੈ॥
ਹੇ ਕਹੁ ਸੁੰਦਰਿ ਤਿੱਹ ਸਾਥ ਗਵਨ ਕੈਸੇ ਕਰਿ ਕਰਿਯੈ॥ ਪੰ:੧੧੦
ਲੋਕ ਲਾਜ ਕਉ ਛਾਡਿ ਕਛੂ ਕਾਰਜ ਨਹਿ ਕਰਿਯਹੁ॥
ਪਰ ਨਾਰੀ ਕੀ ਸੇਜ ਪਾਂਵ ਸੁਪਨੇ ਹੂੰ ਨ ਧਰਿਯਹੁ॥
ਗੁਰ ਜਬ ਤੇ ਮੁਹਿ ਕਹਯੋ ਇਹੈ ਪ੍ਰਨ ਲਯੋ ਸੁ ਧਾਰੈ॥
ਹੋ ਪਰ ਧਨ ਪਾਹਨ ਤੁੱਲਿ ਤ੍ਰਿਯ ਪਰ ਮਾਤ ਹਮਾਰੈ॥ ਪੰ:੧੧੧
ਤੁਮ ਕ੍ਰੁਪਿ ਹਮ ਪਰਿ ਚਰਿਤ ਬਨਾਯੋ॥
ਹਮਹੂੰ ਤੁਮ ਕਹ ਚਰਿਤ ਦਿਖਾਯੋ॥ ਚ:੨੨ ਪੰ:੧੧੬
ਸਭ ਕਛੂ ਟੂਟੇ ਜੁਰਤ ਹੈਂ ਜਾਨਿ ਲੇਹੁ ਮਨ ਮਿੱਤ॥
ਏ ਦ੍ਵੈ ਟੂਟੇ ਨਾ ਜੁਰਹਿ ਏਕੁ ਸੀਸ ਅਰੁ ਚਿੱਤ॥ ਚ:੩੩ ਪੰ:੧੫੬
ਭੋਰ ਹੁਤੇ ਗਰਜੈ ਲਰਜੈ ਬਰਜੈ ਸਭ ਲੋਗ ਰਹੇ ਨਹਿ ਠਾਨੀ॥
ਸਾਸ ਕੇ ਤ੍ਰਾਸ ਨ ਆਵਤ ਸ੍ਵਾਸ ਦੁਆਰਨ ਤੇ ਫਿਰਿ ਜਾਤ ਜਿਠਾਨੀ॥
ਪਾਸਿ ਪਰੋਸਿਨ ਬਾਸ ਗਹਯੋ ਬਨ ਲੋਗ ਸਭ ਹੀ ਨਕ ਵਾਨੀ॥
ਪਾਨੀ ਕੇ ਮਾਂਗਤ ਪਾਥਰ ਮਾਰਤ ਨਾਰਿ ਕਿਧੋ ਘਰ ਨਾਹਰ ਆਨੀ॥ ਪੰ:੧੭੬
ਜਬ ਰਾਇ ਬਚਿਤ੍ਰ ਕ੍ਰਿਪਾਨ ਗਹੀ ਤਜਿ ਲਾਜ ਹਠੀ ਯੋ ਰਨ ਬਿਚਲੇ॥
ਮਨੋ ਰਾਮ ਕੇ ਨਾਮ ਕਹੇ ਮੁਖ ਤੇ ਅਘ ਓਘਨ ਕੇ ਤ੍ਰਾਸਿ ਬਿੰਦ ਟਲੇ॥ ਚ:੫੨ ਪੰ:੨੦੭
ਏਕ ਟਰੇ ਇਕ ਆਨ ਅਰੇ ਇਕ ਜੂਝਿ ਗਿਰੇ ਬ੍ਰਿਣ ਖਾਇ ਤ੍ਰਿਯਾ ਕੇ॥
ਛਾਰ ਚੜਾਇਕੈ ਅੰਗ ਮਲੰਗ ਰਹੇ ਮਨੋ ਸੋਇ ਪਿਯੇ ਬਿਜਯਾ ਕੇ॥ ਪੰ:੨੧੯
ਜੋ ਜਨੁ ਜਾ ਸੋਂ ਰੁਚਿ ਕਰੇ ਤਾ ਹੀ ਕੋ ਲੈ ਨਾਮੁ॥
ਦਰਬੁ ਕਢਾਵੈ ਤ੍ਰਿਯਨ ਤੇ ਆਪੁ ਚਲਾਵੈ ਕਾਮੁ॥ ਚ:੫੫ ਪੰ:੨੩੫
ਲੈ ਪਾਰਕ ਕਰਿ ਪਾਲਿਯੋ ਕਿਨੂੰ ਨ ਪਾਯੋ ਭੇਦ॥
ਰਮਾ ਸ਼ਾਸਤ੍ਰ ਕੋ ਸੁਰ ਅਸੁਰ ਉਚਰਿ ਨ ਸਾਕਹਿ ਬੇਦ॥ ਪੰ:੨੪੦
ਜਹਾਂ ਸਾਧ ਕਹ ਚੋਰ ਕਰਿ ਮਾਰਤ ਲੋਗ ਰਿਸਾਇ॥
ਤੁਰਤੁ ਧਰਨਿ ਤਿਹ ਠੌਰ ਕੀ ਧਸਕਿ ਰਸਾਤਲ ਜਾਇ॥ ਚ:੬੬ ਪੰ:੨੫੯
ਏਕ ਨਾਥ ਸਭ ਜਗਤ ਮੈਂ ਬਯਾਪਿ ਰਹਯੋ ਸਭ ਦੇਸ॥
ਸਭ ਜੌਨਿਨ ਮੈਂ ਰਵਿ ਰਹਯੋ ਊਚ ਨੀਚ ਕੇ ਭੇਸ॥ ਚ:੯੧ ਪੰ:੨੯੮

ਸਰਬ ਬਯਾਪੀ ਸ੍ਰੀ ਪਤਿ ਜਾਨਹੁ॥ ਸਬ ਹੀ ਕੋ ਪੋਖਕ ਕਰਿ ਮਾਨਹੁ॥
ਸਰਬ ਦਯਾਲ ਮੇਘ ਜਿਨਿ ਢਰਈ॥ ਸਭ ਕਾਹੂ ਕਰ ਕਿਰਪਾ ਕਰਈ॥ ਪੰ:੨੯੯
ਸਭ ਕਾਹੂ ਕੋ ਪੋਖਈ ਸਬ ਕਾਹੂ ਕੋ ਦੇਇ॥
ਜੋ ਤਾਂ ਤੇ ਮੁਖ ਫੇਰਈ ਮਾਂਗਿ ਮੀਚ ਕੌਹ ਲੇਇ॥ ਪੰ:੨੯੯
ਏਕਨ ਸੋਖੈ ਏਕਨ ਭਰੈ॥ ਏਕਨ ਮਾਰੈ ਇਕਨਿ ਉਬਰੈ॥
ਏਕਨ ਘਟਵੈ ਏਕ ਬਢਾਵੈ॥ ਦੀਨ ਦਯਾਲ ਯੌ ਚਰਿਤ ਦਿਖਾਵੈ॥
ਰੂਪ ਰੇਖ ਜਾਕੇ ਕਛੁ ਨਾਂਹੀਂ॥ ਭੇਖ ਅਭੇਖ ਸਭ ਕੇ ਘਟ ਮਾਹੀਂ॥
ਜਾ ਪਰ ਕ੍ਰਿਪਾ ਚੱਛੁ ਕਰਿ ਹੇਰੈ॥ ਤਾ ਕੀ ਕੌਨ ਛਾਹ ਕੌ ਛੇਰੈ॥
ਜੱਛ ਭੁਜੰਗ ਅਕਾਸ਼ ਬਨਾਯੋ॥ ਦੇਵ ਅਦੇਵ ਥਪਿ ਬਾਦ ਰਚਾਯੋ॥
ਭੂਮਿ ਬਾਇ ਪੰਚ ਤੱਤ ਪ੍ਰਕਾਸਾ॥ ਆਪਹਿ ਦੇਖਤ ਬੈਠ ਤਮਾਸਾ॥
ਜੀਵ ਜੰਤ ਸਭ ਥਾਪਿ ਕੈ ਪੰਥ ਬਨਾਏ ਦੋਇ॥
ਝਗਰਿ ਪਚਾਏ ਆਪਿ ਮਹਿ ਮੋਹਿ ਨ ਚੀਨੈ ਕੋਇ॥ ਪੰ:੩੦੦
ਯਹ ਸਭ ਭੇਦ ਸਾਧੁ ਕੋਈ ਜਾਨੈ॥ ਸੱਤਿਨਾਮ ਕੋ ਤੱਤ ਪਛਾਨੈ॥
ਜੋ ਸਾਧਕ ਯਾ ਕੋ ਲਖਿ ਪਾਵੈ॥ ਜਨਨੀ ਜਠਰ ਬਹੁਰਿ ਨਹਿ ਆਵੈ॥
ਜੋਗੀ ਡਿੰਭ ਕਿ ਜੋਗੀ ਜਿਯਰੋ॥ ਜੋਗੀ ਦੇਹ ਕਿ ਜੋਗੀ ਹਿਯਰੋ॥
ਸੋ ਜੋਗੀ ਜੋ ਜੋਗ ਪਛਾਨੈ॥ ਸੱਤਿਨਾਮੁ ਬਿਨੁ ਅਵਰ ਨ ਜਾਨੈ॥
ਡਿੰਭ ਦਿਖਾਯੋ ਜਗਤ ਕੋ ਜੋਗੁ ਨ ਉਪਜਯੋ ਜੀਯ॥
ਯਾ ਜਗ ਕੇ ਸੁਖ ਤੇ ਗਯੋ ਜਨਮ ਬ੍ਰਿਥਾ ਗੋ ਕੀਯ॥ ਪੰ:੩੦੦
ਸੱਤਿਨਾਮ ਜੋ ਜਿਯ ਲਖਿ ਪਾਵੈ॥ ਤਾ ਕੇ ਕਾਲ ਨਿਕਟ ਨਹਿ ਆਵੈ॥
ਬਿਨਾ ਨਾਮ ਤਾ ਕੇ ਜੋ ਰਹਿ ਹੈ॥ ਬਨ ਗਿਰ ਪੁਰ ਮੰਦਰ ਸਭ ਢਹਿ ਹੈ॥
ਚਕਿਯਾ ਕੈਸੇ ਪਟ ਬਨੇ ਗਗਨ ਭੂਮਿ ਪੁਨਿ ਦੋਇ॥
ਦੂਹੂੰ ਪੁਰਨ ਮੈ ਆਇਕੈ ਸਾਬਤ ਗਯਾ ਨ ਕੋਇ॥ ਪੰ:੩੦੨
ਸੱਤਿਨਾਮ ਜੋ ਪੁਰਖ ਪਛਾਨੈ॥ ਸੱਤਿਨਾਮ ਲੈ ਬਚਨ ਪ੍ਰਮਾਨੈ॥
ਸੱਤਿਨਾਮ ਮਾਰਗ ਲੈ ਚਲਹੀ॥ ਤਾ ਕੋ ਕਾਲ ਨ ਕਬਹੂੰ ਦਲਹੀ॥ ਚ:੯੧ ਪੰ:੩੦੨
ਸੁਤ ਹਿਤ ਕੈ ਮਾਤਾ ਦੁਲਰਾਵੈ॥ ਕਾਲ ਮੂੰਡ ਪਰ ਦਾਂਤ ਬਜਾਵੈ॥
ਵੁਹ ਨਿਤ ਲਖੈ ਪੂਤ ਬਢਿ ਜਾਵਤ॥
ਲਹੈ ਨ ਮੂੜ ਕਾਲ ਨਿਜਕਾਵਤ॥ ਚ:੯੧ ਪੰ:੩੦੫
ਕੋ ਮਾਤਾ ਬਨਿਤਾ ਸੁਤਾ ਪਾਂਚ ਤੱਤ ਕੀ ਦੇਹ॥
ਦਿਵਸ ਚਾਰ ਕੋ ਪੇਖਨੋ ਅੰਤ ਖੇਹ ਕੀ ਖੇਹ॥ ਪ੍ਰਾਨੀ ਪ੍ਰਥਮ ਜਨਮ ਜਬ ਆਵੈ॥
ਬਾਲਾਪਨ ਮੈ ਜਨਮੁ ਗਵਾਵੈ॥ ਤਰੁਨਾਪਨ ਬਿਖਿਯਨ ਕੈ ਕੀਨੋ॥
ਕਬਹੁ ਨ ਬ੍ਰਹਮ ਤੱਤ ਕੋ ਚੀਨੋ॥ ਪੰ:੩੦੬

ਮ੍ਰਿਤ ਲੋਕ ਮੈ ਆਇ ਕੈ ਬਾਲ ਬ੍ਰਿਧ ਕੋਊ ਹੋਇ॥
ਊਚ ਨੀਚ ਰਾਜਾ ਪ੍ਰਜਾ ਜਿਯਤ ਨ ਰਹਸੀ ਕੋਇ॥ ਚ:੮੧ ਪੰ:੩੦੬
ਜਨਨਿ ਜਠਰ ਮਹਿ ਆਇ ਪੁਰਖ ਬਹੁਤੋ ਦੁਖੁ ਪਾਵਹਿ॥
ਮੂਤ੍ਰ ਧਾਮ ਕੋ ਪਾਇ ਕਹਤ ਹਮ ਭੋਗ ਕਮਾਵੈ॥
ਥੂਕ ਤ੍ਰਿਯਾ ਕੋ ਚਾਟ ਕਹਤ ਅਧਰਾਮ੍ਰਿਤ ਪਾਯੋ॥
ਬ੍ਰਿਥਾ ਜਗਤ ਮੈ ਜਨਮ ਬਿਨਾਂ ਜਗਦੀਸ਼ ਗਵਾਯੋ॥ ਚ:੮੧ ਪੰ:੩੦੭
ਜਿਯਬੋ ਜਗ ਕੋ ਸਹਿਲ ਹੈ ਯਹਿ ਕਠਿਨ ਦ੍ਵੈ ਕਾਮ॥
ਪ੍ਰਾਤ ਸੰਭਰਿਬੋ ਰਾਜ ਕੋ ਰਾਤਿ ਸੰਭਰਿਬੋ ਰਾਮ॥ ਚ:੮੧ ਪੰ:੩੧੯
ਮੁਸ਼ਕਿਲ ਹ.ਨਨ ਹਰੀਫ ਕੋ ਕਬਹੁ ਨ ਆਵੈ ਦਾਵ॥
ਜੜ ਕੋ ਕਹਾਂ ਸੰਘਾਰਿਬੈ ਜਾਕੋ ਰਿਜਲ ਸੁਭਾਵ॥ ਪੰ:੩੨੧
ਫਲਤ ਆਪਨੀ ਭਾਵਨਾ ਯਾ ਮੈ ਭੇਦ ਨ ਕੋਇ॥
ਭਲੋ ਭਲੇ ਕੋ ਹੋਤ ਹੈ ਬੁਰੋ ਬੁਰੇ ਕੋ ਹੋਇ॥ ਪੰ:੩੪੦
ਆਜੁ ਸਖੀ ਮੈਂ ਯੌਂ ਸੁਨਯੋ ਪਹੁ ਫਾਟਤ ਪਿਯ ਗੋਨ॥
ਪਹੁ ਹਿਯਰੇ ਝਗਰਾ ਪਰਯੋ ਪਹਿਲੇ ਫਟਿ ਹੈ ਕੋਨ॥ ਪੰ:੩੪੯
ਏਕ ਲਰੇ ਇਕ ਹਾਰਿ ਟਰੇ ਇਕ ਦੇਖਿ ਡਰੇ ਮਰਗੇ ਬਿਨ ਮਾਰੇ॥
ਬੀਰ ਕਰੋਰਿ ਸਰਾਸਨ ਛੋਰਿ ਦ੍ਰਿਣਾਨਿ ਕੋ ਤੋਰਿ ਸੁ ਆਨਨ ਡਾਰੇ॥ ਚ:੯੮
ਸਟੀਕ ਪੋਥੀ ਪਹਿਲੀ ਪੰ: ੩੭੭
ਜੈਸੇ ਲਕਰੀ ਆਗ ਮੈਂ ਪਰਤ ਕਹੂੰ ਤੇ ਆਇ॥
ਪਲਕ ਦ੍ਵੈਕ ਤਾਮੈ ਰਹੈ ਬਹੁਰਿ ਆਗ ਹ੍ਵੈ ਜਾਇ॥ ਚ:੯੮ ਪੰ:੩੯੯
ਢੋਲ ਮ੍ਰਿਦੰਗ ਬਜੇ ਸਭ ਹੀ ਘਰ ਯੋ ਪੁਰ ਆਜੁ ਕੁਲਾਹਲ ਭਾਰੀ॥
ਗਾਵਤ ਗੀਤ ਬਜਾਵਤ ਤਾਲ ਦਿਵਾਵਤ ਆਵਤ ਨਾਗਰਿ ਗਾਰੀ॥
ਭੇਰ ਹਜ਼ਾਰ ਬਜੀ ਇਕ ਬਾਰ ਮਹਾਂ ਛਬਿਯਾਰ ਹਸੈਂ ਮਿਲਿ ਨਾਰੀ॥
ਦੇਹਿ ਅਸੀਸ ਕਹੋਂ ਜਗਦੀਸ ਇਹ ਜੋਰੀ ਜੀਏ ਜੁਗ ਚਾਰ ਤਿਹਾਰੀ॥
ਚ:੧੦੮ ਪੰ:੨੫ ਪੋਥੀ ਸੱਤਵੀਂ
ਚੰਦਨ ਕੀ ਚੌਕੀ ਭਲੀ ਕਾਸਟ ਦ੍ਰੁਮ ਕਿਹ ਕਾਜ॥
ਚਤੁਰਾ ਕੋ ਨੀਕੋ ਚਿਤਯੋ ਕਹਾ ਮੂੜ ਕੋ ਰਾਜ॥ ਚ:੧੧੧ ਪੰ:੫੯
ਇਸ਼ਕ ਮੁਸ਼ਕ ਖਾਂਸੀ ਅਰੁ ਖੁਰਕ ਬਖਾਨਿਯੈ॥ ਖੂਨ ਖੈਰ ਮਦਪਾਨ ਸੁ ਬਹੁਰਿ ਪ੍ਰਮਾਨਿਯੈ॥
ਕਸ ਕੋਊ ਕਰਈ ਸਾਤ ਛਪਾਏ ਛਪਤ ਨਹਿ॥
ਹੋ ਹੋਵਤ ਪ੍ਰਗਟ ਨਿਦਾਨ ਸੁ ਸਾਰੀ ਸ੍ਰਿਸ਼ਟ ਮਹਿ॥ ਪੰ:੨੫੦
ਪ੍ਰੀਤਿ ਪਿਯਾ ਕੀ ਜੋ ਲਗੀ ਧੰਨਿ ਧੰਨਿ ਤੇ ਨਾਰਿ॥
ਪੂਰਿ ਰਹਯੋ ਜਸੁ ਜਗਤ ਮੈ ਸੁਰ ਪੁਰ ਬਸੀ ਸੁਧਾਰਿ॥ ਚ:੧੨੨ ਪੰ:੧੧੧

ਬਜਯੋ ਜੁਝਊਆ ਦੁਹੂੰ ਦਿਸਿ ਸੂਰਾ ਭਯੋ ਸੁਰੰਗ॥
ਪਖਰਾਰੇ ਨਾਚਤ ਭਏ ਕਾਤਰ ਭਏ ਕੁਰੰਗ॥ ਚ:੧੨੮ ਪੰ:੧੩੨
ਦੁਸ਼ਟ ਅਰਿਸ਼ਟ ਨਿਵਾਰਿਕੈ ਲੀਨੋ ਪਤਹਿ ਬਚਾਇ॥
ਭਾਂਤਿ ਭਾਂਤਿ ਸੇਵਾ ਕਰੀ ਹੀਏ ਹਰਖ ਉਪਜਾਇ॥ ਚ:੧੪੯ ਪੰ:੨੩੪
ਨੈਨ ਹਰਨ ਕੇ ਹਰੇ ਬੈਨ ਪਿਕ ਕੇ ਹਰ ਲੀਨੇ॥
ਹਰਿ ਦਾਮਨਿ ਕੀ ਦਿਪਤਿ ਦਸਨ ਦਾਰਿਮ ਬਸ ਕੀਨੇ॥
ਕੀਰ ਨਾਸਿਕਾ ਹਰੀ ਕਦਲਿ ਜੰਘਨ ਤੇ ਹਾਰੇ॥
ਹੋ ਛਪੇ ਜਲਜ ਜਲਮਾਹਿਂ ਆਂਖਿ ਲਖਿ ਲਜਤ ਤਿਹਾਰੇ॥ ਚ:੧੫੭ ਪੰ:੨੬੦
ਦਮਵੰਤੀ ਇਹ ਚਰਿਤ ਸੌਂ ਪੁਨਿ ਬਰਯੋ ਬਨਾਇ॥
ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ॥ ਚ:੧੫੭ ਪੰ:੨੬੭
ਛਲਿ ਛੈਲੀ ਇਹ ਬਿਧਿ ਗਈ ਐਸੋ ਚਰਿਤ ਸਵਾਰ॥
ਸਿਮਰਿ ਗੁਰਨ ਕੇ ਬਚਨ ਦ੍ਵੈ ਬਹੁਰਿ ਨ ਕੀਨੀ ਰਾਰਿ॥ ਚ:੧੫੮ ਪੰ:੨੭੦
ਜੋ ਉਪਜਯੋ ਸੋ ਬਿਨਸਿਯੋ ਜਿਯਤ ਨ ਰਹਸੀ ਕੋਇ॥
ਊਚ ਨੀਚ ਰਾਜਾ ਪ੍ਰਜਾ ਸੁਰ ਸੁਰਪਤਿ ਕੋਊ ਹੋਇ॥ ਪੋਥੀ ਸੱਤਵੀਂ ਪੰ:੨੯੮
ਮੂਰਖ ਕਛੂ ਭੇਦ ਨਹਿਂ ਪਾਯੋ॥ ਸਾਚੀ ਕੋ ਝੂਠੀ ਠਹਰਾਯੋ॥
ਝੂਠੀ ਕੋ ਸਾਚੀ ਕਹਿ ਮਾਨਯੋ॥ ਭੇਦ ਅਭੇਦ ਕਛੂ ਨਹਿ ਜਾਨਯੋ॥ ਚ:੧੮੧ ਪੰ:੩੪੪
ਏਕ ਮਦੀ ਦੂਜੈ ਤਰੁਨਿ ਤੀਜੇ ਅਤਿ ਧਨ ਧਾਮ॥
ਪਾਪ ਕਰੇ ਬਿਨ ਕਯੋਂ ਬਚੈ ਬਚੈ ਬਚਾਵੈ ਰਾਮ॥ ਚ:੧੮੩ ਪੰ:੩੫੦
ਜੋ ਕੋਊ ਪਰ ਨਾਰੀ ਸੋਂ ਪਾਗੈ॥ ਪਨਹੀਂ ਇਹਾਂ ਨਰਕ ਤਿਹ ਆਗੈ॥ ਚ:੧੮੫ ਪੰ:੩੫੫
ਇੰਦ੍ਰ ਬਿਸ਼ਨ ਬ੍ਰਹਮਾ ਸ਼ਿਵ ਹੋਈ॥ ਤ੍ਰਿਯ ਚਰਿਤ੍ਰ ਤੇ ਬਚਤ ਨ ਕੋਈ॥ ਚ:੧੮੬ਪੰ:੩੫੮
ਨੀਚ ਸੰਗ ਕੀਜੈ ਨਹੀਂ ਸੁਨਹੋ ਮੀਤ ਕੁਮਾਰ॥
ਭੇਡ ਪੂਛ ਭਾਦੋਂ ਨਦੀ ਕੋ ਗਹਿ ਉਤਰਯੋ ਪਾਰ॥ ਚ:੧੯੨ ਪੰ:੩੭੦
ਚੰਚਲਾਨ ਕੇ ਚਰਿਤ ਕੋ ਸਕਤ ਨ ਕੋਊ ਪਾਇ॥
ਵਹ ਚਰਿਤ੍ਰ ਤਾਕੋ ਲਖੈ ਜਾਕੇ ਸਯਾਮ ਸਹਾਇ॥ ਚ:੧੯੩ ਪੰ:੩੭੨
ਸਾਲਗ੍ਰਾਮ ਪਰਮੇਸ੍ਵਰ ਇਹੀ ਗਤਿ ਤੇ ਭਏ॥
ਦਸ ਰਾਵਨ ਕੇ ਸੀਸ ਇਹੀ ਬਾਤਨ ਗਏ॥
ਸਹਸ ਭਗਨ ਬਾਸਵ ਯਾਹੀ ਤੇ ਪਾਇਯੋ॥
ਹੋ ਇਨ ਬਾਤਨ ਤੇ ਮਦਨ ਅਨੰਗ ਕਹਾਇਯੋ॥ ਚ:੨੦੧ ਪੰ:੪੦੨
ਧ੍ਰਿਗ ਮੁਹਿਕੋ ਮੈ ਜੁ ਫਲੁ ਤ੍ਰਿਯਹਿ ਦੈ ਡਾਰਿਯੋ॥
ਧ੍ਰਿਗ ਤਿਹ ਦਿਯੋ ਚੰਡਾਰ ਜੁ ਧਰਮ ਨ ਬਿਚਾਰਿਯੋ॥
ਧ੍ਰਿਗ ਤਾਕੋ ਤਿਨ ਤ੍ਰਿਯ ਰਾਨੀ ਸੀ ਪਾਇਕੈ॥

ਹੇ ਦਯੋ ਬੇਸ੍ਵਹਿ ਪਰਮ ਪ੍ਰੀਤ ਉਪਜਾਇਕੈ॥ ਚ:੨੦੯ ਪੰ:੪੪੭

ਸੱਤਿ ਝੂਠ ਮੂਓ ਹੰਕਾਰਾ॥ ਕਥਹੁ ਮਰਤ ਨ ਬੋਲਨਹਾਰਾ॥ ਚ:੨੦੯ ਪੰ:੪੪੯

ਇਸ਼ਕ ਮੁਸ਼ਕ ਖਾਂਸੀ ਖੁਰਕ ਛਿਪਤ ਛਪਾਏ ਨਾਹਿ॥
ਅੰਤ ਪ੍ਰਗਟ ਹ੍ਵੈ ਜਗ ਰਹਹਿ ਸ੍ਰਿਸ਼ਟ ਸਕਲ ਕੇ ਮਾਹਿ॥ ਚ:੨੪੪ ਪੰ:੫੭੫

ਜੋ ਪਰ ਤ੍ਰਿਯ ਪਰ ਸੇਜ ਭਜਤ ਹੈ ਜਾਇ ਕੰਰਿ॥
ਹੋ ਪਾਪ ਕੁੰਡ ਕੇ ਮਾਹਿ ਪਰਤ ਸੋ ਧਾਇ ਕਰਿ॥ ਚ:੨੪੪ ਪੰ:੫੭੭

ਫਲਤ ਭਾਗ ਹੀ ਸਰਬਦਾ ਕਰੋ ਕੈਸਿਯੈ ਕੋਇ॥
ਜੋ ਬਿਧਨਾ ਮਸਤਕ ਲਿਖਾ ਅੰਤ ਤੈਸਿਯੈ ਹੋਇ॥ ਚ:੨੪੫ ਪੰ:੫੯੧

ਜੋ ਉਪਾਇ ਕੋਟਿਕ ਕਰਹੁ ਲਛਿਕ ਕਰੋ ਇਲਾਜ॥
ਧਰਮ ਆਪਨੋ ਛਾਡਿ ਤੁਹਿ ਤਊ ਨ ਭਜਹੌ ਆਜ॥ ਚ:੨੪੯ ਪੰ:੬੦੭

ਪਰ ਨਾਰੀ ਕੀ ਸੇਜ ਪਰ ਭੂਲਿ ਨ ਦੀਜਹੁ ਪਾਇ॥
ਕਾਮ ਭੋਗ ਨਹਿ ਕੀਜਿਯਹੁ ਤਾਸੋ ਰੁਚਿ ਉਪਜਾਇ॥ ਚ:੨੫੮ ਪੰ:੬੪੬

ਤਾਹਿ ਪਛਾਨਤ ਹੈ ਨ ਮਹਾਂ ਜੜ੍ਹ ਜਾਕੋ ਪ੍ਰਤਾਪ ਤਿਹੂੰ ਪੁਰ ਮਾਹੀ॥
ਪੂਜਤ ਹੈ ਪ੍ਰਭੁ ਕੈ ਤਿਸਕੋ ਜਿਨਕੇ ਪਰਸੇ ਪਰਲੋਕ ਪਰਾਹੀ॥
ਪਾਪ ਕਰੋ ਪ੍ਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਹੀ॥
ਪਾਇ ਪਰੋ ਪ੍ਰਮੇਸ਼੍ਵਰ ਕੇ ਪਸੁ ਪਾਹਨ ਮੈ ਪ੍ਰਮੇਸ਼੍ਵਰ ਨਾਹੀ॥

ਚ:੨੬੬ ਸ਼੍ਰੂ ਪੋਥੀ ਅੱਠਵੀਂ ਪੰ:੩੯

ਜੀਵਨ ਮੈ ਜਲ ਮੈ ਥਲ ਮੈ ਸਭ ਰੂਪਨ ਮੈ ਸਭ ਭੂਪਨ ਮਾਹੀ॥
ਸੂਰਜ ਮੈ ਸਸਿ ਮੈ ਨਭ ਮੈ ਜਹ ਹੇਰੋ ਤਹਾ ਚਿਤਲਾਇ ਤਹਾਹੀ॥
ਪਾਵਕ ਮੈ ਅਰੁ ਪੌਨ ਹੂੰ ਮੈ ਪ੍ਰਿਥਵੀਤਲ ਮੈ ਸੁ ਕਹਾ ਨਹਿ ਜਾਂਹੀ॥
ਬਯਾਪਕ ਹੈ ਸਭ ਹੀ ਕੇ ਬਿਖੇ ਕਛੁ ਪਾਹਨ ਮੈ ਪ੍ਰਮੇਸ਼ਰ ਨਾਹੀ॥ ਪੰ:੩੯

ਕਾਗਜ਼ ਦੀਪ ਸਭੈ ਕਰਿਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਯੈ॥
ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰਕੋ ਲੇਖਨ ਕਾਜ ਬਨੈਯੈ॥
ਸਾਰਸ੍ਵਤੀ ਬਕਤਾ ਕਰਿਕੈ ਸਭ ਜੀਵਨ ਤੇ ਜੁਗ ਸਾਠਿ ਲਿਖੈਯੈ॥
ਜੋ ਪ੍ਰਭ ਪਾਯੁਤ ਹੈ ਨਹਿ ਕੈਸੇਹੂ ਸੋ ਜੜ੍ਹ ਪਾਹਨ ਮੌ ਠਹਰੈਯੈ॥ ਪੰ:੩੯

ਜਗ ਮੈ ਆਪੁ ਕਹਾਵਈ ਪੰਡਿਤ ਸੁਘਰ ਸੁਚੇਤ॥
ਪਾਹਨ ਕੀ ਪੂਜਾ ਕਰੇ ਯਾਤੇ ਲਗਤ ਅਚੇਤ। ਪੋਥੀ ਅੱਠਵੀਂ ਪੰ:੪੦

ਚਿਤ ਭੀਤਰ ਆਸਾ ਧਨ ਧਾਰੈ॥ ਸ਼ਿਵ ਸ਼ਿਵ ਸ਼ਿਵ ਮੁਖ ਤੇ ਉਚਾਰੈ॥
ਅਧਿਕ ਡਿੰਭ ਕਰਿ ਜਗਹਿ ਦਿਖਾਵੈ।॥ ਦ੍ਵਾਰ ਦ੍ਵਾਰ ਮਾਂਗਤ ਨ ਲਜਾਵੈ॥ ਪੰ:੪੦

ਔਰਨੁਪਦੇਸ਼ ਕਰੈ ਆਪੁ ਧਯਾਨ ਕੋ ਨ ਧਰੈ ਲੋਗਨ ਕੋ ਸਦਾ ਤਯਾਗ ਧਨ ਕੋ ਦ੍ਰਿੜਾਤ ਹੈ॥
ਤੇਹੀ ਧਨ ਲੋਭ ਊਚ ਨੀਚਨ ਕੇ ਦ੍ਵਾਰ ਦ੍ਵਾਰ ਲਾਜ ਕੋ ਤਿਯਾਗ ਜੇਹੀ ਤੇਹੀ ਪੈ ਘਿਘਾਤ ਹੈ॥

ਕਹਤ ਪਵਿੱਤ੍ਰ ਹਮ ਰਹਤ ਅਪਵਿੱਤ੍ਰ ਖਰੇ ਚਾਕਰੀ ਮਲੇਛਨ ਕੀ ਕੈਕੈ ਟੂਕ ਖਾਤ ਹੈ॥
ਬਡੇ ਅਸੰਤੋਖੀ ਹੈਂ ਕਹਾਵਤ ਸੰਤੋਖੀ ਮਹਾਂ ਏਕ ਦ੍ਵਾਰ ਛਾਡ ਮਾਂਗਿ ਦ੍ਵਾਰ ਦ੍ਵਾਰ ਜਾਤ ਹੈ॥
ਪੋਥੀ ਅੱਠਵੀਂ ਚ.੨੬੬ ਪੰ:੪੧

ਮਾਟੀ ਕੇ ਸ਼ਿਵ ਬਨਾਏ ਪੂਜਿਕੈ ਬਹਾਇ ਆਏ ਆਇਕੈ ਬਨਾਏ ਫੇਰਿ ਮਾਟੀ ਕੇ ਸੁਧਾਰਕੈ॥
ਤਾਕੇ ਪਾਇ ਪਰਯੋ ਮਾਥੋ ਘਰੀ ਦੈ ਰਗਰਯੋ ਐ ਰੇ ਤਾਂ ਮੈ ਕਹਾ ਹੈ ਰੇ ਦੈਹੈ ਤੋਹਿ ਕੋ ਬਿਚਾਰਕੈ॥
ਲਿੰਗ ਕੀ ਤੂ ਪੂਜਾ ਕਰੈ ਸ਼ੰਭੂ ਜਾਨਿ ਪਾਇ ਪਰੈ ਸੋਈ ਅੰਤ ਦੈਹੈ ਤੇਰੇ ਕਰ ਮੈ ਨਿਕਾਰ ਕੈ॥
ਦੁਹਿਤਾ ਕੋ ਦੈਹੈ ਕੀ ਤੂ ਆਪਨ ਚਬੈਹੈ ਤਾਕੋ ਯੋਹੀ ਤੋਹਿ ਮਾਰਿ ਹੈ ਰੇ ਸਦਾ ਸ਼ਿਵ ਖ੍ਵਾਰ ਕੈ॥
ਚ.੨੬੬ ਪੰ:੪੧

ਪਾਹਨ ਕੋ ਸ਼ਿਵ ਤੂੰ ਜੋ ਕਹੈ ਪਸੁ ਯਾਤੇ ਕਛੂ ਤੁਹਿ ਹਾਥ ਨ ਐਹੈ॥
ਤ੍ਰੈਯਕ ਜੋਨਿ ਜੁ ਆਪੁ ਪਰਾ ਹਸਿ ਕੈ ਤੁਹਿ ਕੋ ਕਹੁ ਕਾ ਬਰੁ ਦੈਹੈ॥
ਆਪਨ ਸੋ ਕਰਿ ਹੈ ਕਬਹੂੰ ਤੁਹਿ ਪਾਹਨ ਕੀ ਪਦਵੀ ਤਬ ਪੈਹੈ॥
ਜਾਨੁ ਰੇ ਜਾਨੁ ਅਜਾਨ ਮਹਾਂ ਫਿਰਿ ਜਾਨ ਗਈ ਕਛੂ ਜਾਨਿ ਨ ਜੈਹੈ॥ ਪੰ:੪੨
ਬੈਸ ਗਈ ਲਰਿਕਾਪਨ ਮੋ ਤਰੁਨਾਪਨ ਮੈ ਨਹਿ ਨਾਮ ਲਯੋ ਰੇ॥
ਔਰਨ ਦਾਨ ਕਰਾਤ ਰਹਾ ਕਰ ਆਪ ਉਠਾਇ ਨ ਦਾਨ ਦਯੋ ਰੇ॥
ਪਾਹਨ ਕੋ ਸਿਰ ਨਯਾਤਨ ਤੈਂ ਪਰਮੇਸਰ ਕੌ ਸਿਰ ਨਯਾਤ ਭਯੋ ਰੇ॥
ਕਾਮਹਿ ਕਾਮ ਫਸਾ ਘਰਕੇ ਜੜ੍ਹ ਕਾਲਹਿ ਕਾਲ ਕੈ ਕਾਲ ਗਯੋ ਰੇ॥ ਪੰ:੪੨
ਦ੍ਵੈਕਪੁਰਾਨਨ ਕੋ ਪੜ੍ਹਿਕੈ ਤੁਮ ਫੂਲਿ ਗਏ ਦਿਜਜੂ ਜੀ ਮਾਹੀ॥
ਸੋ ਨ ਪੁਰਾਨ ਪੜ੍ਹਾ ਜਿਹ ਕੇ ਇਹ ਠੌਰ ਪੜ੍ਹੇ ਸਭ ਪਾਪ ਪਰਾਹੀ॥
ਡਿੰਭ ਦਿਖਾਇ ਕਰੋ ਤਪਸਾ ਦਿਨ ਰੈਨਿ ਬਸੇ ਜਿਯਰਾ ਧਨ ਮਾਹੀ॥
ਮੂਰਖ ਲੋਗ ਪ੍ਰਮਾਨ ਕਰੈ ਇਨ ਬਾਤਨ ਕੋਂ ਹਮ ਮਾਨਤ ਨਾਹੀ॥ ਪੰ:੪੨
ਮੰਤ੍ਰ ਜੰਤ੍ਰ ਅਰੁ ਤੰਤ੍ਰ ਸਿਧਿ ਜੋ ਇਨ ਮੈ ਕਛੂ ਹੋਇ॥
ਹਜਰਤਿ ਹ੍ਵੈ ਆਪਹਿ ਰਹਹਿ ਮਾਂਗਤ ਫਿਰਤ ਨ ਕੋਇ॥ ਪੰ:੪੫
ਬੇਦ ਬਯਾਕਰਨ ਸ਼ਾਸਤ੍ਰ ਸਿੰਮ੍ਰਿਤ ਇਮ ਉਚਰੈ॥
ਜਿਨਿ ਕਿਸਹੂ ਤੇ ਏਕ ਟਕਾ ਮੋਕੋ ਝਰੈ॥
ਜੋ ਤਿਨ ਕੋ ਕਛੁ ਦੇਤ ਉਸਤਤਿ ਤਾਕੀ ਕਰੈਂ॥
ਹੋ ਜੋ ਧਨ ਦੇਤ ਨ ਤਿਨੈ ਨਿੰਦ ਤਾਕੀ ਰਰੈਂ॥ ਪੰ:੪੬
ਨਿੰਦਿਆ ਅਰੁ ਉਸਤਤਿ ਦੋਊ ਜੀਵਤ ਹੀ ਜਗ ਮਾਹਿ॥
ਜਬ ਮਾਟੀ ਮਾਟੀ ਮਿਲੀ ਨਿੰਦੁਸਤਤਿ ਕਛੂ ਨਾਹਿ॥ ਚਰਿਤ੍ਰ ਨੰ:੨੬੬ ਪੰ:੪੬
ਦੋਹੂੰਅਨ ਸਮ ਜੋਊ ਕਰਿ ਜਾਨੈ॥ ਨਿੰਦਿਆ ਉਸਤਤਿ ਸਮ ਕਰ ਮਾਨੈ॥
ਹਮ ਤਾਹੀ ਕਹਿ ਬ੍ਰਹਮ ਪਛਾਨੈ॥
ਵਾਹੀ ਕਹਿ ਦਿਜ ਕੈ ਅਨੁਮਾਨਹਿ॥ ਚ:ਨੰ:੨੬੬·ਪੰ:੪੭

ਏ ਦਿਜ ਜਾਤੇ ਜਤਨ ਪਾਇ ਧਨ ਲੇਵਹੀ॥
ਤਾਂ ਨਰ ਕਹ ਬਹੁ ਭਾਂਤਿ ਬਡਾਈ ਦੇਵਹੀ॥
ਮਿਥਿਯਾ ਉਪਮਾ ਬਕਿ ਕਰਿ ਤਹਿ ਪ੍ਰਸੰਨ ਕਰੈ॥
ਹੋ ਘੋਰ ਨਰਕ ਕੇ ਬੀਚ ਅੰਤ ਦੋਊ ਪਰੈ॥ ਪੰ:੪੭
ਧਨ ਕੇ ਕਾਜ ਕਰਤ ਸਭ ਕਾਜਾ॥ ਊਚ ਨੀਚ ਰਾਨਾ ਅਰੁ ਰਾਜਾ॥
ਖਯਾਲ ਕਾਲ ਕੋ ਕਿਨੂੰ ਨ ਪਾਯੋ॥ ਜਿਨ ਇਹ ਚੌਦਹ ਲੋਕ ਬਨਾਯੋ॥ ਪੰ:੪੭
ਏਹੀ ਧਨ ਲੋਭ ਤੇ ਪੜਤ ਬਯਾਕਰਨ ਸਭੈ ਏਹੀ ਧਨ ਲੋਭ ਤੇ ਪੁਰਾਨ ਹਾਥ ਧਰੇ ਹੈਂ॥
ਧਨ ਹੀ ਕੇ ਲੋਭ ਦੇਸ ਛਾਡਿ ਪਰਦੇਸ ਬਸੇ ਤਾਤ ਅਰੁ ਮਾਤ ਕੇ ਦਰਸਹੂ ਨ ਕਰੇ ਹੈਂ॥
ਊਚੇ ਦ੍ਰੁਮ ਸਾਲ ਤਹਾਂ ਲਾਂਬੇ ਬਟ ਤਾਲ ਜਹਾਂ ਤਿਨ ਮੈ ਸਿਧਾਤ ਹੈ ਨ ਜੀ ਮੈ ਨੈਕ ਡਰੇ ਹੈਂ॥
ਧਨ ਕੇ ਨੁਰਾਗੀ ਹੈਂ ਕਹਾਵਤ ਤਿਆਗੀ ਆਪੁ ਕਾਸੀ ਬੀਚ ਜਏ ਤੇ ਕਮਾਊ ਜਾਇ ਮਰੇ ਹੈਂ॥
ਪੰ:੪੮

ਲਾਲਚ ਏਕ ਲਗੇ ਧਨ ਕੇ ਸਿਰ ਮੌਂਧਿ ਜਟਾਨ ਕੇ ਜੂਟ ਸਵਾਰੈਂ॥
ਕਾਠ ਕੀ ਕੰਠਿਨ ਕੋ ਧਰਿਕੈ ਇਕ ਕਾਨਨ ਮੈਂ ਬਿਨ ਕਾਨਿ ਪਧਾਰੇਂ॥
ਮੋਚਨ ਕੋ ਗਹਿਕੈ ਇਕ ਹਾਥਨ ਸੀਸ ਹੂ ਕੇ ਸਭ ਕੇਸ ਉਪਾਰੈਂ॥
ਡਿੰਭੁ ਕਰੈ ਜਗ ਡੰਭਨ ਕੋ ਇਹ ਲੋਕ ਗਯੋ ਪਰਲੋਕ ਬਿਗਾਰੈਂ॥ ਪੰ:੪੮
ਮਾਟੀ ਕੇ ਲਿੰਗ ਬਨਾਇਕੈ ਪੂਜਤ ਤਾ ਮੈ ਕਹੋ ਇਨ ਕਾ ਸਿਧਿ ਪਾਈ॥
*ਜੋ ਨਿਰਜੋਤ ਭਯੋ ਜਗ ਜਾਨਤ ਤਾਹਿ ਕੇ ਆਗੇ ਲੈ ਜੋਤਿ ਜਗਾਈ॥*
ਪਾਇ ਪਰੇ ਪਰਮੇਸੁਰ ਜਾਨਿ ਅਜਾਨ ਬਡੇ ਕਰਿਕੈ ਹਠਤਾਈ॥
ਚੇਤ ਅਚੇਤ ਸੁਚੇਤਨ ਕੋ ਚਿਤ ਕੀ ਤਜਿਕੈ ਚਟਿਦੈ ਦੁਚਿਤਾਈ॥ ਪੰ:੪੯
ਸਟੀਕ ਪੋਥੀ ਅੱਠਵੀਂ

ਕਾਸੀ ਕੇ ਬੀਚ ਪੜ੍ਹੈ ਬਹੁ ਕਾਲ ਬੁਟੰਤ ਮੈ ਅੰਤ ਮਰੈ ਪੁਨਿ ਜਾਈ॥
ਤਾਤ ਰਹਾ ਅਰੁ ਮਾਤ ਕਹੂੰ ਬਨਿਤਾ ਸੁਤ ਪੁੱਤ੍ਰ ਕਲੱਤ੍ਰਨ ਭਾਈ॥
ਦੇਸ ਬਿਦੇਸ ਫਿਰੈਂ ਤਜਿਕੈ ਘਰ ਥੋਰੀ ਸੀ ਸੀਖਿਕੈ ਚਾਤੁਰਤਾਈ॥
ਲੋਭ ਕੀ ਲੀਕ ਨ ਲਾਂਘੀ ਕਿਸੂ ਨਰ ਲੋਭ ਰਹਾ ਸਭ ਲੋਗ ਲੁਭਾਈ॥ ਪੰ:੪੯
ਚੇਤ ਅਚੇਤ ਕੀਏ ਜਿਨ ਚੇਤਨ ਤਾਂਹਿ ਅਚੇਤਨ ਕੋ ਠਹਿਰਾਵੈ॥
ਤਾਹਿ ਕਹੈ ਪਰਮੇਸ਼੍ਵਰ ਕੈ ਮਨ ਮਾਹਿ ਕਹੇ ਘਟਿ ਮੋਲ ਬਿਕਾਵੈ॥
ਜਾਨਤ ਹੈਂ ਨ ਅਜਾਨ ਬਡੈ ਸੁ ਇਤੇ ਪਰ ਪੰਡਿਤ ਆਪੁ ਕਹਾਵੈ॥
ਲਾਜ ਕੇ ਮਾਰੇ ਮਰੈਂ ਨ ਮਹਾਂ ਲਟ ਐਠਹਿ ਐਠਿ ਅਮੈਠਿ ਗਵਾਵੈਂ॥ ਪੰ:੫੦
ਗਤਮਾਨ ਕਹਾਵਤ ਗਾਤ ਸਭੈ ਕਛੂ ਜਾਨੈ ਨ ਬਾਤ ਗਤਾਗਤ ਹੈ॥
ਦੁਤਿਮਾਨ ਘਨੇ ਬਲਵਾਨ ਬਡੇ ਹਮ ਜਾਨਤ ਜੋਗ ਮਧੇ ਜਤ ਹੈ॥
ਪਾਹਨ ਕੇ ਕਹੈਂ ਬੀਚ ਸਹੀ ਸ਼ਿਵ ਜਾਨੈ ਨ ਮੂੜ੍ਹ ਮਹਾਂਮਤ ਹੈ॥

ਤੁਮਹੂੰ ਨ ਬਿਚਾਰ ਸੁ ਜਾਨ ਕਹੋ ਇਨ ਮੈ ਕਹਾਂ ਪਾਰਬਤੀ ਪਤਿ ਹੈ॥ ਪੰ:੫੦
ਮਾਟੀ ਕੋ ਸੀਸ ਨਿਯਾਵਤ ਹੈ ਜੜ੍ਹ ਯਾਤੇ ਕਹੇ ਤੁਹਿ ਕਾ ਸਿਧਿ ਐਹੈ॥
*ਜੌਨ ਰਿਝਾਇ ਲਯੋ ਜਗ ਕੋ ਤਵ ਚਾਵਰ ਡਾਰਤ ਗੀਝਿ ਨ ਜੈਹੈ॥*
*ਧੂਪ ਜਗਾਇਕੈ ਸੰਖ ਬਜਾਇ ਸੁ ਫੂਲਨ ਕੀ ਬਰਖਾ ਬਰਖੈ ਹੈ॥*
*ਅੰਤੁ ਉਪਾਇ ਕੈ ਹਾਰਿ ਹੈਂ ਰੇ ਪਸੁ ਪਾਹਨ ਮੈ ਪ੍ਰਮੇਸ਼ਰ ਨ ਪੈਹੈ॥* ਪੰ:੫੦
ਏਕਨ ਜੰਤ੍ਰ ਸਿਖਾਵਤ ਹੈਂ ਦਿਜ ਏਕਨ ਮੰਤ੍ਰ ਪ੍ਰਯੋਗ ਬਤਾਵੈਂ॥
ਜੋ ਨ ਭਿਜੈ ਇਨ ਬਾਤਨ ਤੇ ਤਿਹ ਗੀਤ ਕਬਿੱਤ ਸਲੋਕ ਸੁਨਾਵੈਂ॥ ਪੰ:੫੧
ਧਨੀ ਲੋਗ ਹੈ ਪੁਹਪ ਸਮ ਗੁਨਿਜਨ ਭੌਰ ਬਿਚਾਰ॥
ਗੁੰਜ ਰਹਤ ਤਿਹ ਪਰ ਸਦਾ ਸਭ ਧਨ ਧਾਮ ਬਿਸਾਰ॥ ਚ:ਨੰ:੨੬੬ ਪੰ:੫੧

ਸਭ ਕੋਊ ਅੰਤ ਕਾਲ ਬਸਿ ਭਯਾ॥ ਧਨ ਕੀ ਆਸ ਨਿਕਰਿ ਤਜਿ ਗਯਾ॥ ਆਸਾ ਕਰਤ ਗਯਾ ਸੰਸਾਰਾ॥ ਇਹ ਆਸਾ ਕੋ ਵਾਰ ਨ ਪਾਰਾ॥ ਏਕ ਨਿਰਾਸ ਵਹੈ ਕਰਤਾਰਾ॥ ਜਿਨ ਕੀਨਾ ਇਹ ਸਕਲ ਪਸਾਰਾ॥ ਆਸਾ ਰਹਿਤ ਔਰ ਕੋਊ ਨਾਹੀਂ॥ ਜਾਨ ਲੇਹੁ ਦਿਜਬਰ ਮਨ ਮਾਹੀਂ॥ ਪੰ:੫੨ ਸਟੀਕ ਪੋਥੀ ਅੱਠਵੀਂ

ਆਸਾ ਕੀ ਆਸਾ ਲਗੇ ਸਭ ਹੀ ਗਯਾ ਜਹਾਨ॥
ਆਸਾ ਜਗ ਜੀਵਨ ਬਸੀ ਲੀਜੈ ਸਮਝਿ ਸੁਜਾਨ॥ ਚ: ਨੰ:੨੬੬ ਪੰ:੫੨
ਜਿਹ ਨਰ ਕੋ ਧਨਵਾਨ ਤਕਾਵੈਂ॥ ਜੋਨਿ ਸਿਲਾ ਮਹਿ ਤਾਂਹਿ ਫਸਾਵੈਂ॥
ਬਹੁਰਿ ਡੰਡ ਤਿਹ ਮੂੰਡਿ ਚੁਕਾਹੀਂ॥ ਕਾਢਿ ਦੇਤਿ ਤਾਕੇ ਪੁਨਿ ਮਾਂਹੀ॥ ਪੰ:੫੩
ਇਨ ਲੋਗਨ ਧਨ ਹੀ ਕੀ ਆਸਾ॥ ਸ੍ਰੀ ਹਰਿ ਜੀ ਕੀ ਨਾਹਿੰ ਪਿਆਸਾ॥
ਡਿੰਭਿ ਜਗਤ ਕਹ ਕਰਿ ਪਰਚਾਵੈਂ॥ ਲਛਮੀ ਹਰ ਜਿਯੋਂ ਤਯੋਂ ਲੈ ਆਵੈਂ॥ ਪੰ:੫੩
ਸੁਨ ਮੂਰਖ ਦਿਜ ਤੈ ਨਹਿ ਜਾਨੀ॥ ਪਰਮ ਜੋਤਿ ਪਾਹਨ ਪਹਿਚਾਨੀ॥
ਇਨ ਮੈ ਪਰਮ ਪੁਰਖ ਤੈਂ ਜਾਨਾ॥ ਤਜਿ ਸਯਾਨਪ ਹ੍ਵੈ ਗਯੋ ਅਯਾਨਾ॥ ਪੰ:੫੪
ਲੈਨੋ ਹੋਇ ਸੁ ਲੈ ਦਿਜ ਮੂਹਿ ਨ ਝੁਠਾਇਯੈ॥ ਪਾਹਨ ਮੈ ਪਰਮੇਸੁਰ ਨ ਭਾਖਿ ਸੁਨਾਇਯੈ॥
ਇਨ ਲੋਗਨ ਪਾਹਨ ਮਹਿ ਸ਼ਿਵ ਠਹਿਰਾਇਕੈ॥
ਹੋ ਮੂੜਨ ਲੀਜਹੁ ਲੂਟ ਹਰਖ ਉਪਜਾਇਕੈ॥ ਪੰ:੫੪
ਧਨੀ ਪੁਰਖ ਕਹ ਲਖਿ ਦਿਜ ਦੋਖ ਲਗਾਵਹੀ॥
ਹੋਮ ਜਗਯ ਤਾਂਤੇ ਬਹੁ ਭਾਂਤ ਕਰਾਵਹੀ॥
ਧਨਿਯਹਿ ਕਰਿ ਨਿਰਧਨੀ ਜਾਤ ਧਨ ਖਾਇਕੈ॥
ਹੋ ਬਹੁਰਿ ਨ ਤਾਕੋ ਬਦਨ ਦਿਖਾਵਤ ਆਇਕੈ॥ ਪੰ:੫੫
*ਜਯੋਂ ਦ੍ਵੈ ਸ੍ਵਾਨ ਏਕ ਹਡਿਆ ਪਰ॥ ਝੂਸਤ ਮਨੋ ਬਾਦਿ ਬਿਦਿਆਧਰ॥*
*ਬਾਹਰ ਕਰਤ ਬੇਦ ਕੀ ਚਰਚਾ॥ ਤਨ ਅਰੁ ਮਨ ਧਨ ਹੀ ਕੀ ਅਰਚਾ॥*
ਚ:ਨੰ:੨੬੬ ਪੰ:੫੫

ਧਨ ਕੀ ਆਸਾ ਮਨ ਰਹੇ ਬਾਹਰ ਪੂਜਤ ਦੇਵ॥
ਨਾ ਹਰਿ ਮਿਲਾ ਨ ਧਨ ਭਯੋ ਬ੍ਰਿਥਾ ਭਈ ਸਭ ਸੇਵ॥ ਪੰ:੫੬
ਮਹਾਂਘੋਰ ਈ ਨਰਕ ਕੇ ਬੀਚ ਜੈਹੋ॥ ਕਿ ਚੰਡਾਲ ਕੀ ਜੋਨਿ ਮੈ ਔਤਰੈਹੋ॥
ਕਿ ਟਾਂਗੇ ਮਰੋਗੇ ਬਧੇ ਮ੍ਰਿਤੁਸ਼ਾਲਾ॥ ਸਨੈ ਬੰਧੁ ਪੁੱਤ੍ਰਾ ਕਲੱਤ੍ਰਾਨ ਬਾਲਾ॥ ਪੰ:੫੭

ਕਹੋ ਮਿਸ੍ਰ ਆਗੇ ਕਹਾਂ ਜ੍ਵਾਬ ਦੈਹੋ॥ ਜਬੈ ਕਾਲ ਕੇ ਜਾਲ ਮੈ ਫਸ ਜੈ ਹੋ॥ ਕਹੋ ਕੋਨ ਸੋ ਪਾਠ ਕੈਹੋ ਤਹਾਂ ਹੀ॥ ਤਊ ਲਿੰਗ ਪੂਜਾ ਕਰੋਗੇ ਉਹਾਂਹੀ॥ ਤਹਾਂ ਰੁੱਦ੍ਰ ਐਹੈਂ ਕਿ ਸ਼੍ਰੀ ਕ੍ਰਿਸ਼ਨ ਐਹੈਂ॥ ਜਹਾਂ ਬਾਧਿ ਸ੍ਰੀ ਕਾਲ ਤੋਕੋ ਚਲੈਹੈਂ॥ ਕਿਧੋ ਆਨਿ ਕੈ ਰਾਮ ਹ੍ਵੈ ਹੈ ਸਹਾਈ॥ ਜਹਾਂ ਪੁੱਤ੍ਰ ਮਾਤਾ ਨ ਤਾਤਾ ਨ ਭਾਈ॥ ਮਹਾਂਕਾਲ ਜੂ ਕੋ ਸਦਾ ਸੀਸ ਨਯੈਯੇ॥ ਪੁਰੀ ਚੌਦਹੂੰ ਤ੍ਰਾਸ ਜਾਂਕੋ ਤ੍ਰਸੈਯੈ॥ ਸਦਾ ਆਨਿ ਜਾਕੀ ਸਭੈ ਜੀਵ ਮਾਨੈ॥ ਸਭੈ ਲੋਕ ਧਯਾਤਾ ਬਿਧਾਤਾ ਪਛਾਨੈ॥ ਨਹੀਂ ਜਾਨਿ ਜਾਈ ਕਛੂ ਰੂਪ ਰੇਖਾ॥ ਕਹਾਂ ਬਾਸ ਤਾਕੋ ਫਿਰੈ ਕੌਨ ਭੇਖਾ॥ ਕਹਾਂ ਨਾਮ ਤਾਕੋ ਕਹਾਂ ਕੈ ਕਹਾਵੈ॥ ਕਹਾ ਕੈ ਬਖਾਨੈ ਕਹੇ ਮੋ ਨ ਆਵੈ॥ ਨ ਤਾਕੋ ਕੋਈ ਤਾਤ ਮਾਤਾ ਨ ਭਾਈ॥ ਨ ਪੁੱਤ੍ਰਾ ਨ ਪੌਤ੍ਰਾ ਨ ਦਾੱਯਾ ਨ ਦਾਈ॥ ਕਛੂ ਸੰਗ ਸੈਨਾ ਨ ਤਾਕੋ ਸੁਹਾਵੈ॥ ਕਹੇ ਸੱਤਿ ਸੋਈ ਕਰੈ ਸੋ ਬਨਾਵੈ॥ ਕਈਊ ਸਵਾਰੇ ਕਈਊ ਖਪਾਵੈ॥ ਉਸਾਰੇ ਗੜ੍ਹੇ ਫੇਰਿ ਮੇਟੇ ਬਨਾਵੈ॥ ਘਨੀ ਬਾਰ ਲੌ ਪੰਥ ਚਾਰੋ ਭ੍ਰਮਾਨਾ॥ ਮਹਾਂਕਾਲ ਹੀ ਕੋ ਗੁਰੂ ਕੈ ਪਛਾਨਾ॥ ਮੁਰੀਦ ਹੈ ਉਸੀ ਕਾ ਵਹੈ ਪੀਰ ਮੇਰੋ॥ ਉਸੀ ਕਾ ਕਿਯਾ ਆਪਨਾ ਜੀਵ ਚੇਰੋ॥ ਤਿਸੀ ਕਾ ਕੀਆ ਬਾਲਕਾ ਮੈ ਕਹਾਵੋ॥ ਉਹੀ ਮੋਹਿ ਰਾਖਾ ਉਸੀ ਕੋ ਧਿਆਵੋਂ॥
ਪੰ:੫੮ ਸਟੀਕ ਪੋਥੀ ਅੱਠਵੀਂ ਚਰਿਤ੍ਰ ਨੰ:੨੬੬

ਝੂਠਾ ਕਹ ਝੂਠਾ ਹਮ ਕੈਹੈਂ॥ ਜੋ ਸਭ ਲੋਗ ਮਨੈਂ ਕੁਰਰੈਹੈਂ॥
ਹਮ ਕਾਹੂ ਕੀ ਕਾਨ ਨ ਰਾਖੈਂ॥ ਸੱਤਿ ਬਚਨ ਮੁਖ ਊਪਰ ਭਾਖੈਂ॥
ਸੁਨ ਦਿਜ ਤੁਮ ਧਨ ਕੇ ਲਬ ਲਾਗੇ॥ ਮਾਂਗਤ ਫਿਰਤ ਸਭਨ ਕੇ ਆਗੇ॥
ਅਪਨੇ ਮਨ ਭੀਤਰ ਨ ਲਜਾਵਹੁ॥ ਇਕ ਟਕ ਹ੍ਵੈ ਹਰਿ ਧਯਾਨ ਨ ਲਾਵਹੁ॥ ਪੰ:੫੯

ਏਕੈ ਮਹਾਂ ਕਾਲ ਹਮ ਮਾਨੈ॥ ਮਹਾਂ ਰੁਦ੍ਰ ਕਹ ਕਛੂ ਨ ਜਾਨੈ॥ ਬ੍ਰਹਮ ਬਿਸ਼ਨ ਕੀ ਸੇਵ ਨ ਕਰਹੀ॥ ਤਿਨ ਤੇ ਹਮ ਕਬਹੂੰ ਨਹਿ ਡਰਹੀ॥ ਬ੍ਰਹਮ ਬਿਸ਼ਨ ਜਿਨ ਪੁਰਖ ਉਚਾਰਯੋ॥ ਤਾਕੋਂ ਮ੍ਰਿਤ ਜਾਨਿਯੈ ਮਾਰਯੋ॥ ਜਿਨ ਨਰ ਕਾਲ ਪੁਰਖ ਕੋ ਧਯਾਯੋ॥ ਤਾਕੇ ਨਿਕਟ ਕਾਲ ਨਹਿ ਆਯੋ॥ ਜੇ ਨਰ ਕਾਲ ਪੁਰਖ ਕੋ ਧਯਾਵੈ॥ ਤੇ ਨਰ ਕਾਲ ਫਾਂਸ ਨਹਿ ਜਾਵੈ॥...ਕਾਲ ਪੁਰਖ ਇਕ ਦਾ ਜਿਨ ਕਹਾ॥ ਤਾਕੇ ਰਿਧਿ ਸਿਧਿ ਹ੍ਵੈ ਰਹਾ॥...ਯਾ ਜਗ ਮੈ ਤੇ ਅਤਿ ਸੁਖ ਪਾਵੈ॥ ਭੋਗ ਕਰੈ ਬੈਰਨ ਕਹ ਘਾਵੈ॥...ਜੇ ਤੁਮ ਪਰਮ ਪੁਰਖ ਠਹਿਰਾਏ॥ ਤੇ ਸਭ ਡੰਡ ਕਾਲ ਕੇ ਘਾਏ॥ ਕਾਲ ਡੰਡ ਬਿਨ ਬਚਾ ਨ ਕੋਈ॥ ਸ਼ਿਵ ਬਿਰੰਚ ਬਿਸ਼ਨਿੰਦ੍ਰ ਨ ਸੋਈ॥ ਜੈਸਿ ਜੂਨਿ ਇਕ ਦੈਤ ਬਖਨਿਯਤ॥ ਤਯੋਂ ਇਕ ਜੂਨਿ ਦੇਵਤਾ ਜਨਿਯਤ॥ ਜੈਸੇ ਹਿੰਦੂਅਨ ਨੌ ਤੁਰਕਾਨਾ॥ ਸਭਹਿੰਨ ਸੀਸ ਕਾਲ ਜਰਵਾਨਾ॥ ਕਬਹੂੰ ਦੈਤ ਦੇਵਤਨ ਮਾਰੈਂ॥ ਕਬਹੂੰ ਦੈਤਨ ਦੇਵ ਸੰਘਾਰੈਂ॥ ਦੇਵ ਦੈਤ ਜਿਨ ਦੋਊ ਸੰਘਾਰਾ॥ ਵਹੈ ਪੁਰਖ ਪ੍ਰਤਿਪਾਲ ਹਮਾਰਾ॥ ਪੰ:੬੧

ਔਰਨ ਕੋ ਕਹਤ ਲੁਟਾਵੋ ਤੁਮ ਖਾਹੁ ਧਨ ਆਪੁ ਪਹਿਤੀ ਮੈ ਡਾਰਿ ਖਾਤਨ ਬਿਸਾਰਿ ਹੈਂ॥ ਬਡੇ ਹੀ ਪ੍ਰਪੰਚੀ ਪਰਪੰਚਨ ਕੋ ਲੀਏ ਫਿਰੈ ਦਿਨ ਹੀ ਮੈ ਲੋਗਨ ਕੋ ਲੂਟਤ ਬਜ਼ਾਰ ਹੈਂ॥ ਹਾਥ ਤੇ ਨ ਕੌਡੀ ਦੇਤ ਕੌਡੀ ਕੌਡੀ ਮਾਂਗ ਲੇਤ ਪੁੱਤ੍ਰੀ ਕਹਤ ਤਾਸੋ ਕਰੈ ਬਿਭਚਾਰ ਹੈਂ॥ ਲੋਭਤਾ ਕੇ ਜਏ ਹੈਂ ਕਿ ਮਮਤਾ ਕੇ ਭਏ ਹੈਂ ਏ ਸੂਮਤਾ ਕੇ ਪੂਤ੍ਰ ਕੈਧੋ ਦਰਿਦ੍ਰਾਵਤਾਰ ਹੈਂ॥ ਪੰ:੬੩

ਜੋ ਇਨ ਮੰਤ੍ਰ ਜੰਤ੍ਰ ਸਿਧਿ ਹੋਈ॥ ਦਰ ਦਰ ਭੀਖ ਨ ਮਾਂਗੈ ਕੋਈ॥..ਰਾਮ ਕਿਸ਼ਨ ਏ ਜਿਨੈ ਬਖਾਨੈ॥ ਸ਼ਿਵ ਬ੍ਰਹਮਾ ਏ ਜਾਹਿ ਪ੍ਰਮਾਨੈ॥ ਤੇ ਸਭ ਹੀ ਸ੍ਰੀ ਕਾਲ ਸੰਘਾਰੇ॥ ਕਾਲ ਪਾਇਕੈ ਬਹੁਰਿ ਸਵਾਰੇ॥ ਕੇਤੇ ਰਾਮ ਚੰਦ ਅਰੁ ਕ੍ਰਿਸ਼ਨਾ॥ ਕੇਤੇ ਚਤੁਰਾਨਨ ਸ਼ਿਵ ਬਿਸ਼ਨਾ॥ ਚੰਦ ਸੂਰਜ ਏ ਕਵਨ ਬਿਚਾਰੇ॥ ਪਾਨੀ ਭਰਤ ਕਾਲ ਕੇ ਦ੍ਵਾਰੇ॥ ਪੰ:੬੪

ਹੋਤ ਤਰੁਨ ਕੇ ਤਰੁਨਿ ਬਸ ਬਿਰਧ ਤਰੁਨਿ ਬਸ ਹੋਇ॥ ਇਹੈ ਰੀਤਿ ਸਭ ਜਗਤ ਕੀ ਜਾਨਤ ਹੈ ਸਭ ਕੋਇ॥ ਦ.ਗ੍ਰੰ.੮੧੬

ਸਿੰਘ ਸਾਪੁਰਸ਼ ਅਰੁ ਪਦਮਿਨੀ ਇਨਕਾ ਇਹੀ ਸੁਭਾਉ॥
ਜਯੋਂ ਜਯੋਂ ਦੁਖ ਗਾੜ੍ਹੇ ਪਰੈ ਤਯੋਂ ਤਯੋਂ ਆਗੈ ਪਾਉ॥

ਚ:੨੯੭ ਪੰ:੧੬੭ ਸਟੀਕ ਪੋਥੀ ਅੱਠਵੀਂ

ਨੈਨ ਫਬਤ ਮ੍ਰਿਗ ਸੇ ਕਜਰਾਰੇ॥ ਕੇਸ ਜਾਲ ਜਨੁ ਫਾਂਸ ਸਵਾਰੇ॥
ਜਾਕੇ ਪਰੇ ਗਰੇ ਸੋਈ ਜਾਨੈ॥ ਬਿਨੁ ਬੂਝੇ ਕੋਈ ਕਹਾਂ ਪਛਾਨੈ॥ ਚ:੩੩੫ ਪੰ:੨੯੫
ਮੁਖ ਮਾਂਗੇ ਜੋ ਪੁਰਖ ਕੋ ਭਲੋ ਬੁਰੋ ਕਛੁ ਹੋਇ॥
ਤੌ ਦੁਖਿਯਾ ਇਹ ਜਗਤ ਮੈ ਜਿਯਤ ਨ ਉਬਰੈ ਕੋਇ॥

ਚ.੩੬੩ ਪੋਥੀ ਅੱਠਵੀਂ ਪੰ:੩੭੪

ਜੋ ਪਰ ਨਰ ਕਹ ਪਿਯ ਬਿਨੁ ਨਾਰਿ ਨਿਹਾਰਈ॥ ਮਹਾਂ ਨਰਕ ਮਹਿ ਤਾਹਿ ਬਿਧਾਤਾ ਡਾਰਈ॥ ਨਿਜਪਤਿ ਸੁੰਦਰ ਛਾਡਿ ਨ ਤੁਮਹਿ ਨਿਹਾਰਿਹੋ॥ ਹੋ ਨਿਜੁ ਕੁਲ ਕੀ ਤਜਿ ਕਾਨਿ ਨ ਧਰ ਮਹਿ ਟਾਰਿਹੋ॥ ਚ.੨੮੩ ਪੋਥੀ ਅੱਠਵੀਂ ਪੰ:੪੩੩

ਜਿਮਿ ਕੋਈ ਬਾਰਿ ਬਾਰਿ ਪਰ ਮਾਰੈਂ॥ ਹੋਤ ਲੀਨ ਤਿਹ ਮਾਂਝ ਸੁਧਾਰੈਂ॥
ਪੁਨਿ ਕੋਈ ਤਾਹਿ ਨ ਸਕਤ ਪਛਾਨੀ॥
ਆਗਿਲ ਆਹਿ ਕਿ ਮੋਰਾ ਪਾਨੀ॥ ਚ:੪੦੪ ਪੰ:੫੩੬
ਮਹਾਂਕਾਲ ਕੀ ਸ਼ਰਨਿ ਜੋ ਪਰੇ ਸੁ ਲਏ ਬਚਾਇ॥
ਔਰ ਨ ਉਪਜਾ ਦੂਸਰ ਜਗ ਭੱਛਣੋ ਸਭੈ ਬਨਾਇ॥

ਚ.੪੦੪ ਪੰ:੫੭੩ ਪੋਥੀ ਅੱਠਵੀਂ

## ਕਬਯੋ ਬਾਚ ਬੇਨਤੀ ॥ ਚੌਪਈ ॥

ਹਮਰੀ ਕਰੋ ਹਾਥ ਦੈ ਰੱਛਾ॥ ਪੂਰਨ ਹੋਇ ਚਿੱਤ ਕੀ ਇੱਛਾ॥
ਤਵ ਚਰਨਨ ਮਨ ਰਹੈ ਹਮਾਰਾ॥ ਅਪਨਾ ਜਾਨ ਕਰੋ ਪ੍ਰਤਿਪਾਰਾ॥
ਹਮਰੇ ਦੁਸ਼ਟ ਸਭੈ ਤੁਮ ਘਾਵਹੁ॥ ਆਪੁ ਹਾਥ ਦੈ ਮੋਹਿ ਬਚਾਵਹੁ॥
ਸੁਖੀ ਬਸੈ ਮੋਰੋ ਪਰਿਵਾਰਾ॥ ਸੇਵਕ ਸਿੱਖਯ ਸਭੈ ਕਰਤਾਰਾ॥
ਮੋ ਰੱਛਾ ਨਿਜੁ ਕਰ ਦੈ ਕਰਿਯੈ॥ ਸਭ ਬੈਰਨ ਕੋ ਆਜ ਸੰਘਰਿਯੈ॥
ਪੂਰਨ ਹੋਇ ਹਮਾਰੀ ਆਸਾ॥ ਤੋਰਿ ਭਜਨ ਕੀ ਰਹੈ ਪਿਆਸਾ॥
ਤੁਮਹਿ ਛਾਡਿ ਕੋਈ ਅਵਰ ਨ ਧਯਾਊਂ॥ ਜੋ ਬਰ ਚਾਹੋ ਸੁ ਤੁਮਤੇ ਪਾਊਂ॥
ਸੇਵਕ ਸਿੱਖਯ ਹਮਾਰੇ ਤਾਰਿਯਹਿ॥ ਚੁਨ ਚੁਨ ਸ਼ੱਤ੍ਰ ਹਮਾਰੇ ਮਾਰਿਯਹਿ॥
ਆਪੁ ਹਾਥ ਦੈ ਮੁਝੈ ਉਬਰਿਯੈ॥ ਮਰਨ ਕਾਲ ਕਾ ਤ੍ਰਾਸ ਨਿਵਰਿਯੈ॥
ਹੂਜੋ ਸਦਾ ਹਮਾਰੇ ਪੱਛਾ॥ ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥
ਰਾਖਿ ਲੇਹੁ ਮੁਹਿ ਰਾਖਨਹਾਰੇ॥ ਸਾਹਿਬ ਸੰਤ ਸਹਾਇ ਪਿਯਾਰੇ॥
ਦੀਨਬੰਧੁ ਦੁਸ਼ਟਨ ਕੇ ਹੰਤਾ॥ ਤੁਮਹੋ ਪੁਰੀ ਚਤੁਰਦਸ ਕੰਤਾ॥
ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸ਼ਿਵਜੂ ਅਵਤਰਾ॥
ਕਾਲ ਪਾਇ ਕਰਿ ਬਿਸ਼ਨ ਪ੍ਰਕਾਸ਼ਾ॥ ਸਕਲ ਕਾਲ ਕਾ ਕੀਯਾ ਤਮਾਸਾ॥
ਜਵਨ ਕਾਲ ਜੋਗੀ ਸ਼ਿਵ ਕੀਯੋ॥ ਬੇਦ ਰਾਜ ਬ੍ਰਹਮਾ ਜੂ ਥੀਯੋ॥
ਜਵਨ ਕਾਲ ਸਭ ਲੋਕ ਸਵਾਰਾ॥ ਨਮਸ਼ਕਾਰ ਹੈ ਤਾਹਿ ਹਮਾਰਾ॥
ਜਵਨ ਕਾਲ ਸਭ ਜਗਤ ਬਨਾਯੋ॥ ਦੇਵ ਦੈਂਤ ਜੱਛਨ ਉਪਜਾਯੋ॥
ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥
ਨਮਸ਼ਕਾਰ ਤਿਸਹੀ ਕੋ ਹਮਾਰੀ॥ ਸਕਲ ਪ੍ਰਜਾ ਜਿਨ ਆਪ ਸ਼ਵਾਰੀ॥
ਸਿਵਕਨ ਕੋ ਸਵਗੁਨ ਸੁਖ ਦੀਯੋ॥ ਸ਼ੱਤ੍ਰਨ ਕੋ ਪਲ ਮੋ ਬਧ ਕੀਯੋ॥
ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥
ਚੀਟੀ ਤੇ ਕੁੰਚਰ ਅਸਥੂਲਾ॥ ਸਭ ਪਰ ਕ੍ਰਿਪਾ ਦ੍ਰਿਸ਼ਟਿ ਕਰਿ ਫੂਲਾ॥
ਸੰਤਨ ਦੁਖ ਪਾਏ ਤੇ ਦੁਖੀ॥ ਸੁਖ ਪਾਏ ਸਾਧਨ ਕੇ ਸੁਖੀ॥
ਏਕ ਏਕ ਕੀ ਪੀਰ ਪਛਾਨੈ॥ ਘਟ ਘਟ ਕੇ ਪਟ ਪਟ ਕੀ ਜਾਨੈ॥
ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹ ਅਪਾਰਾ॥
ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈ ਮਿਲਤ ਦੇਹ ਧਰ ਸਭਹੂੰ॥

ਜੇਤੇ ਬਦਨ ਸ੍ਰਿਸ਼ਟ ਸਭ ਧਾਰੈ॥ ਆਪੁ ਆਪੁਨੀ ਬੂਝਿ ਉਚਾਰੈ॥
ਤੁਮ ਸਭ ਹੀ ਤੇ ਰਹਤ ਨਿਰਾਲਮ॥ ਜਾਨਤ ਬੇਦ ਭੇਦ ਅਰੁ ਆਲਮ॥
ਨਿਰੰਕਾਰ ਨ੍ਰਿਬਿਕਾਰ ਨ੍ਰਿਲੰਭ॥ ਆਦਿ ਅਨੀਲ ਅਨਾਦਿ ਅਸੰਭ॥
ਤਾਕਾ ਮੂੜ੍ਹ ਉਚਾਰਤ ਭੇਦਾ॥ ਜਾਕੋ ਭੇਵ ਨ ਪਾਵਤ ਬੇਦਾ॥
ਤਾਕੌ ਕਰਿ ਪਾਹਨ ਅਨੁਮਾਨਤ॥ ਮਹਾਂਮੂੜ੍ਹ ਕਛੁ ਭੇਦ ਨ ਜਾਨਤ॥
ਮਹਾਂਦੇਵ ਕੌ ਕਹਤ ਸਦਾ ਸਿਵ॥ ਨਿਰੰਕਾਰ ਕਾ ਚੀਨਤ ਨਹਿ ਭਿਵ॥
ਆਪੁ ਆਪੁਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥
ਤੁਮਰਾ ਲਖਾ ਨ ਜਾਇ ਪਸਾਰਾ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥
ਏਕੈ ਰੂਪ ਅਨੂਪ ਸਰੂਪਾ॥ ਰੰਕ ਭਯੋ ਰਾਵ ਕਹੀਂ ਭੂਪਾ॥
ਅੰਡਜ ਜੇਰਜ ਸੇਤਜ ਕੀਨੀ॥ ਉਤਭੁਜ ਖਾਨਿ ਬਹੁਰਿ ਰਚਿ ਦੀਨੀ॥
ਕਹੂੰ ਫੂਲਿ ਰਾਜਾ ਹ੍ਵੈ ਬੈਠਾ॥ ਕਹੂੰ ਸਿਮਟਿ ਭਯੋ ਸੰਕਰ ਇਕੈਠਾ॥
ਸਗਰੀ ਸ੍ਰਿਸ਼ਟਿ ਦਿਖਾਇ ਅਚੰਭਵ॥ ਆਦਿ ਜੁਗਾਦਿ ਸਰੂਪ ਸੁਯੰਭਵ॥
ਅਬ ਰੱਛਾ ਮੇਰੀ ਤੁਮ ਕਰੋ॥ ਸਿੱਖਯ ਉਬਾਰਿ ਅਸਿੱਖਯ ਸੰਘਰੋ॥
ਦੁਸ਼ਟ ਜਿਤੇ ਉਠਵਤ ਉਤਪਾਤਾ॥ ਸਕਲ ਮਲੇਛ ਕਰੋ ਰਣਘਾਤਾ॥
ਜੇ ਅਸਿਧੁਜ ਤਵ ਸਰਨੀ ਪਰੇ॥ ਤਿਨ ਕੇ ਦੁਸ਼ਟ ਦੁਖਿਤ ਹ੍ਵੈ ਮਰੇ॥
ਪੁਰਖ ਜਵਨ ਪਗੁ ਪਰੇ ਤਿਹਾਰੇ॥ ਤਿਨ ਕੇ ਤੁਮ ਸੰਕਟ ਸਭ ਟਾਰੇ॥
ਜੋ ਕਲਿ ਕੌ ਇਕ ਬਾਰ ਧਿਐਹੈ॥ ਤਾ ਕੇ ਕਾਲ ਨਿਕਟਿ ਨਹਿ ਐਹੈ॥
ਰੱਛਾ ਹੋਇ ਤਾਹਿ ਸਭ ਕਾਲਾ॥ ਦੁਸ਼ਟ ਅਰਿਸ਼ਟ ਟਰੇ ਤਤਕਾਲਾ॥
ਕ੍ਰਿਪਾ ਦ੍ਰਿਸ਼ਟਿ ਤਨ ਜਾਹਿ ਨਿਹਰਿਹੋ॥ ਤਾ ਕੇ ਤਾਪ ਤਨਕ ਮਹਿ ਹਰਿਹੋ॥
ਰਿੱਧਿ ਸਿੱਧਿ ਘਰ ਮੋ ਸਭ ਹੋਈ॥ ਦੁਸ਼ਟ ਛਾਹ ਛ੍ਵੈ ਸਕੈ ਨ ਕੋਈ॥
ਏਕ ਬਾਰ ਜਿਨ ਤੁਮੈਂ ਸੰਭਾਰਾ॥ ਕਾਲ ਫਾਸ ਤੇ ਤਾਹਿ ਉਬਾਰਾ॥
ਜਿਨ ਨਰ ਨਾਮ ਤਿਹਾਰੋ ਕਹਾ॥ ਦਾਰਿਦ ਦੁਸ਼ਟ ਦੋਖ ਤੇ ਰਹਾ॥
ਖੜਗਕੇਤ ਮੈ ਸ਼ਰਨਿ ਤਿਹਾਰੀ॥ ਆਪੁ ਹਾਥ ਦੈ ਲੇਹੁ ਉਬਾਰੀ॥
ਸਰਬ ਠੌਰ ਮੋ ਹੋਹੁ ਸਹਾਈ॥ ਦੁਸ਼ਟ ਦੋਖ ਤੇ ਲੇਹੁ ਬਚਾਈ॥

ਚਰਿਤ੍ਰ ੪੦੪ ਪੰ:੫੯੦ ਸਟੀਕ ਪੋਥੀ ਅੱਠਵੀਂ

ਔਰ ਕਹਾ ਭਯੋ ਜਉ ਜਗਦੀਸ਼ ਬਿਨਾ ਸੁ ਗਨੇਸ਼ ਮਹੇਸ਼ ਮਨਾਯੋ॥ ਲੋਕ ਪ੍ਰਲੋਕ ਕਹੈ ਕਬਿ ਸਯਾਮ ਸਦਾ ਤਿਹ ਅਪਨੋ ਜਨਮ ਗਵਾਯੋ॥ ਪੰ:੭੫੨ ਕ੍ਰਿਸ਼ਨਾਵ. ਸ੍ਰੀ ਦਸਮ ਗ੍ਰੰਥ ਸਾਹਿਬ ਸ਼ਬਦਾਰਥ ਪੋਥੀ ਦੂਜੀ ਪੰ:ਯੂ:. ਪਟਿਆਲਾ

ਜਾਹਿ ਬਿਵਾਦਿ ਬ੍ਰਹਮ ਨਿਮਿਯੋ ਸੁ ਸਦਾ ਅਪਨੋ ਚਿਤ ਬੀਚ ਬਿਚਾਰਯੋ॥
ਸਯਾਮ ਭਨੈ ਤਿਹ ਕਉ ਤਬ ਹੀ ਕਬ ਹੀ ਕ੍ਰਿਪਾਨਿਧਿ ਰੂਪ ਦਿਖਾਰਯੋ॥ ਪੰ:੭੭੫

ਰੰਗ ਨ ਰੂਪ ਅਉ ਰਾਗ ਨ ਰੇਖ ਇਹੈ ਚਹੁੰ ਬੇਦਨ ਭੇਦ ਉਚਾਰਯੋ॥
ਤਾ ਧਰਿ ਮੂਰਤਿ ਜੁੱਧ ਬਿਖੈ ਇਹ ਸਯਾਮ ਭਨੈ ਰਨ ਬੀਚ ਸੰਘਾਰਯੋ॥ ਪੰ:੭੭੫
ਖੋਜ ਰਹੇ ਸ਼ਿਵ ਸੇ ਜਿਹ ਅੰਤ ਅਨੰਤ ਕਹਿਓ ਥਕਿ ਅੰਤ ਨ ਪਾਯੋ॥
ਤਾਹੀ ਕੀ ਬਾਤ ਸੁਨੋ ਤੁਮਰੇ ਮੁਖ ਤੇ ਸੁਕਦੇਵ ਇਹੈ ਠਹਰਾਯੋ॥ ਪੰ:੭੯੦
ਰੁਦ੍ਰ ਭਜਯੋ ਤਬ ਆਇ ਹੈ ਸਯਾਮ ਜੂ ਆਇ ਕੈ ਸੋ ਛਲ ਸੋ ਜਰਵਾਯੋ॥
ਭੂਪ ਕਹੋ ਬਡੋ ਸੋ ਤੁਮ ਹੀ ਕਿ ਬਡੋ ਹਰ ਹੈ ਜਿਹ ਤਾਹਿ ਬਚਾਯੋ॥ ਪੰ:੭੯੧
ਕ੍ਰੋਪੀ ਹੈ ਰੁਦ੍ਰ ਗਰੇ ਰੁੰਡ ਮਾਲ ਕਉ ਡਾਰਿ ਕੈ ਬੈਠੋ ਹੈ ਡਿੰਭ ਜਨਾਈ॥
ਪੰ:੭੯੩ ਕ੍ਰਿਸ਼ਨਾਵਤਾਰ
ਜਿਉਂ ਜਗ ਭੂਤ ਪਿਸਾਚਨ ਮਾਨਤ ਤੈਸੋ ਈ ਲੈ ਇਕ ਰੁਦ੍ਰ ਬਨਾਯੋ॥ ਪੰ:੭੯੩
ਰੰਗ ਨ ਰੇਖ ਅਭੇਖ ਸਦਾ ਪ੍ਰਭ ਅੰਤ ਨ ਆਵਤ ਹੈ ਜੁ ਬਤੱਇਯੈ॥
ਚੌਦਹੂੰ ਲੋਕਨ ਮੈ ਜਿਹ ਕੋ ਦਿਨਿ ਰੈਨਿ ਸਦਾ ਜਸੁ ਕੇਵਲ ਗੱਇਯੈ॥
*ਗਿਆਨ ਬਿਖੈ ਅਰਿ ਧਿਆਨ ਬਿਖੈ ਇਸ਼ਨਾਨ ਬਿਖੈ ਰਸ ਮੈ ਚਿਤ ਕੱਇਯੈ॥*
ਬੇਦ ਜਪੈ ਜਿਹ ਕੋ ਤਿਹ ਜਾਪ ਸਦਾ ਕਰੀਯੈ ਨ੍ਰਿਪ ਯੋ ਸੁਨਿ ਲੱਇਯੈ॥ ਪੰ:੭੯੯
ਸੋ ਤਬ ਲਉ ਗਜ ਗਾਜਤ ਹੈ ਜਬ ਲਉ ਬਨ ਮੈ ਮ੍ਰਿਗਰਾਜ ਨ ਆਏ॥
ਕ੍ਰਿ.੧੧੭੨
ਚਿਰੀਯਾ ਬਨ ਮੈ ਚਹੁਕੈ ਤਬ ਲਉ ਅਤਿ ਕੋਪ ਨ ਆਵਤ ਬਾਜ ਜਬੈ॥
ਕ੍ਰਿ.੧੧੭੮
ਟੱਟੂਅਹਿ ਚੜ੍ਹਿ ਜੀਤੇ ਸੰਗ੍ਰਾਮਾ॥ ਕੋ ਖਰਚੈ ਤਾਜੀ ਪੈ ਦਾਮਾ॥
ਕਾ ਕਹੀਏ ਤਿਹ ਪੰਡਿਤ ਕੋ ਜਿਹ ਤੇ ਧਨ ਕੀ ਤੂੰ ਬਿਦਿਯਾ ਪੜ੍ਹਿ ਆਯੋ॥ ੧੧੮੮
ਕਾਇਰ ਭਾਜਤ ਐਸੋ ਕਹੈ ਅਬ ਪ੍ਰਾਨ ਬਚੇ ਮਨੋ ਲਾਖਨ ਪਾਏ॥
ਸਸਤ੍ਰ ਸੰਭਾਰ ਮੁਰਾਰ ਤਬੈ ਅਰਿ ਸੈਨ ਕੇ ਭੀਤਰ ਜਾਇ ਅਰਿਯੋ ਹੈ॥
ਬਾਜ ਪੈ ਬਾਜ ਰਥੀ ਰਥ ਪੈ ਗਜ ਪੈ ਗਜ ਸ੍ਵਾਰ ਪੈ ਸ੍ਵਾਰ ਪਰਿਯੋ ਹੈ॥ ਕ੍ਰਿ.੧੭੬੭
ਕੰਜਲਕ ਨੈਨ ਕੰਬੁ ਗ੍ਰੀਵਹਿ ਕਟਿ ਕੇਹਰਿ ਕੁੰਜਰ ਗਵਨ॥
ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੂੱਜੋ ਕਵਨ॥ ੧੩੧
(ਇਹ ਕੁੱਝ ਕੁ ਵੰਨਗੀਆਂ ਹੰਸ-ਚੋਗ ਬ੍ਰਿਤੀ ਦੇ ਗੁਣ-ਗ੍ਰਾਹਕ ਸੱਜਣਾਂ ਲਈ ਪੇਸ਼ ਕੀਤੀਆਂ ਗਈਆਂ ਹਨ)

# ਹਵਾਲੇ


1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਦੋ ਸੈਂਚੀਆਂ), ਸ਼੍ਰੋ.ਗੁ.ਪ੍ਰ.ਕ. ਅੰਮ੍ਰਿਤਸਰ
2. ਸ੍ਰੀ ਦਸਮ-ਗ੍ਰੰਥ ਸਾਹਿਬ ਜੀ (ਦੋ ਸੈਂਚੀਆਂ) ਭਾਈ ਚਤਰ ਸਿੰਘ ਜੀਵਨ ਸਿੰਘ, 1979, ਅੰਮ੍ਰਿਤਸਰ

***ਪੁਸਤਕਾਂ ਜੋ ਇਸ ਪੁਸਤਕ ਦੇ ਲਿਖਣ ਲਈ ਸਹਾਇਕ ਹੋਈਆਂ:***

3. ਵਾਰਾਂ ਭਾਈ ਗੁਰਦਾਸ ਜੀ ਸਟੀਕ, ਭਾਈ ਵੀਰ ਸਿੰਘ, 1991, ਖਾਲਸਾ ਸਮਾਚਾਰ ਅੰਮ੍ਰਿਤਸਰ
4. ਕਬਿੱਤ ਸਵੈਯੇ ਭਾਈ ਗੁਰਦਾਸ ਜੀ, ਅਨੁਕ੍ਰਮਣਿਕਾ ਤੇ ਕੋਸ਼, ਓਅੰਕਾਰ ਸਿੰਘ, ਪੰ.ਯੂ.ਪਟਿਆਲਾ
5. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, (ਸਟੀਕ) (10 ਭਾਗ) ਪ੍ਰੋ.ਸਾਹਿਬ ਸਿੰਘ, 1970, ਰਾਜ ਪਬਲਿਸ਼ਰਜ਼, ਜਲੰਧਰ
6. ਸ਼ਬਦਾਰਥ ਦਸਮ-ਗ੍ਰੰਥ ਸਾਹਿਬ (ਤਿੰਨ ਭਾਗ), ਭਾਈ ਰਣਧੀਰ ਸਿੰਘ, ਪੰ.ਯੂ.ਪਟਿਆਲਾ
7. ਗੁਰ ਸ਼ਬਦ ਰਤਨ ਪ੍ਰਕਾਸ਼, ਅਕਾਲੀ ਕੌਰ ਸਿੰਘ, 1963, ਭਾਸ਼ਾ ਵਿਭਾਗ, ਪੰਜਾਬ
੦. ਤੁਕ ਤਤਕਰਾ ਦਸਮ-ਗ੍ਰੰਥ ਸਾਹਿਬ, ਭਗਵੰਤ ਸਿੰਘ ਹਰੀ ਜੀ, ਪੰ.ਯੂ.ਪਟਿਆਲਾ
9. ਦਸਮ-ਗ੍ਰੰਥ ਸਾਹਿਬ ਦਾ ਬਾਣੀ ਬਿਓਰਾ, ਭਗਵੰਤ ਸਿੰਘ ਹਰੀ ਜੀ, 1991, ਪੰ.ਯੂ.ਪਟਿਆਲਾ
10. ਸਿੱਖ ਰਹਿਤ ਮਰਿਯਾਦਾ, ਸ਼੍ਰੋ.ਗੁ.ਪ੍ਰ.ਕ., ਅੰਮ੍ਰਿਤਸਰ
11. ਗੁਰੂ ਗ੍ਰੰਥ ਸੰਕੇਤ ਕੋਸ਼, ਪਿਆਰਾ ਸਿੰਘ ਪਦਮ, 1977, ਪੰ.ਯੂ.ਪਟਿਆਲਾ
12. ਦਸਮ-ਗ੍ਰੰਥ ਦਰਸ਼ਨ, ਪਿਆਰਾ ਸਿੰਘ ਪਦਮ, 1982, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ
13. ਸ੍ਰੀ ਦਸਮ ਗ੍ਰੰਥ ਦਰਪਨ, ਗਿ.ਹਰਿਬੰਸ ਸਿੰਘ ਚੰਡੀਗੜ੍ਹ, 1980, ਗੁਰਮਤਿ ਨਿਰਣੈ ਪ੍ਰਕਾਸ਼ਨ, ਪਟਿਆਲਾ
14. ਨਿਰਨੇ ਦਾ ਨਿਰਣਾ, ਗਿ.ਈਸ਼ਰ ਸਿੰਘ, 1987, ਬੂਟਾ ਸਿੰਘ ਪ੍ਰਤਾਪ ਸਿੰਘ, ਅੰਮ੍ਰਿਤਸਰ
15. ਸਿੱਖ ਸਿੱਖੀ ਅਤੇ ਸਿਧਾਂਤ, ਡਾ.ਤਾਰਨ ਸਿੰਘ, 1991, ਨਿਊ ਬੁੱਕ ਕੰਪਨੀ, ਜਲੰਧਰ
16. ਸਿੱਖ ਧਰਮ ਦੇ ਰਹਿਸ ਤੇ ਰਮਜ਼, ਡਾ.ਤਾਰਨ ਸਿੰਘ,1991, ਨਿਊ ਬੁੱਕ ਕੰਪਨੀ, ਜਲੰਧਰ

17. ਧਰਮ ਦੀ ਉਤਪਤੀ ਅਤੇ ਵਿਕਾਸ, ਅਨੁਵਾਦਕ ਡਾ. ਤਾਰਨ ਸਿੰਘ, 1989, ਪੰ.ਯੂ.ਪਟਿਆਲਾ
18. ਗੁਰਮਤਿ ਦਰਸ਼ਨ, ਪ੍ਰੋ. ਸ਼ੇਰ ਸਿੰਘ ਗਿਆਨੀ, ਐਮ.ਏ.,ਪੀ.ਐਚ.ਡੀ., ਲੰਡਨ, ਸ਼੍ਰੋ.ਗੁ.ਪ੍ਰ.ਕ, ਅੰਮ੍ਰਿਤਸਰ
19. ਆਤਮ ਦਰਸ਼ਨ, ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ, ਲਾਹੌਰ ਬੁੱਕ ਸ਼ਾਪ, ਲੁਧਿਆਣਾ
20. ਵਾਹਿਗੁਰੂ ਦਰਸ਼ਨ, ਡਾ.ਭਾਈ ਸ਼ੇਰ ਸਿੰਘ ਜੀ ਕਸ਼ਮੀਰ, ਲਾਹੌਰ ਬੁੱਕ ਸ਼ਾਪ, ਲੁਧਿਆਣਾ
21. ਸਿੱਖਾਂ ਦੀ ਭਗਤਮਾਲਾ, ਸੰ:ਡਾ.ਤਰਲੋਚਨ ਸਿੰਘ ਬੇਦੀ, 1986, ਪੰ.ਯੂ.ਪਟਿਆਲਾ
22. ਮਹਾਨ ਕੋਸ਼, ਭਾਈ ਕਾਨ੍ਹ ਸਿੰਘ, 1990, ਭਾਸ਼ਾ ਵਿਭਾਗ, ਪੰਜਾਬ
23. ਗੁਰਮਤ ਮਾਰਤੰਡ (ਦੋ ਭਾਗ), 1992, ਸ਼੍ਰੋ.ਗੁ.ਪ੍ਰ.ਕ, ਅੰਮ੍ਰਿਤਸਰ
24. ਹਮ ਹਿੰਦੂ ਨਹੀਂ, ਭਾ.ਸਾ.ਭਾ.ਕਾਨ੍ਹ ਸਿੰਘ ਜੀ ਨਾਭਾ, ਸ਼੍ਰੋ.ਗੁ.ਪ੍ਰ.ਕ. ਅੰਮ੍ਰਿਤਸਰ
25. ਗੁਰੂ ਮਹਿਮਾ ਰਤਨਾਵਲੀ, ਸੰ: ਪ੍ਰੀਤਮ ਸਿੰਘ ਤੇ ਕ੍ਰਿਸ਼ਨ ਲਾਲ, 1984, ਗੁ.ਨਾ.ਦੇ.ਯੂ.ਅੰਮ੍ਰਿਤਸਰ
26. ਜ਼ਫ਼ਰਨਾਮਾ, ਗੁਰਦੇਵ ਸਿੰਘ ਪੰਦੋਹਲ, 1973, ਲਾਹੌਰ ਬੁੱਕ ਸ਼ਾਪ, ਲੁਧਿਆਣਾ
27. ਸਿੱਖੀ ਕੀ ਹੈ? ਸੰ:ਡਾ.ਭਾਈ ਜੋਧ ਸਿੰਘ, ਪੰ.ਯੂ.ਪਟਿਆਲਾ
28. ਦਸਮੇਸ਼ ਜੀ ਦੇ ਦਰਬਾਰੀ ਰਤਨ, ਪ੍ਰੋ.ਪਿਆਰਾ ਸਿੰਘ ਪਦਮ, 1976, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ
29. ਸਿੱਖ ਧਰਮ ਦਰਸ਼ਨ, ਸਰਦੂਲ ਸਿੰਘ ਕਵੀਸ਼ਰ, 1969, ਪੰ.ਯੂ. ਪਟਿਆਲਾ
30. ਪੂਰਨ ਮਨੁੱਖ, ਪ੍ਰਿੰ.ਗੰਗਾ ਸਿੰਘ, 1986, ਲਾਹੌਰ ਬੁੱਕ ਸ਼ਾਪ, ਲੁਧਿਆਣਾ
31. ਸਿੱਖ ਧਰਮ ਫ਼ਿਲਾਸਫ਼ੀ, ਪ੍ਰਿੰ.ਗੰਗਾ ਸਿੰਘ, 1995, ਸਿੰਘ ਬ੍ਰਦਰਜ਼, ਅੰਮ੍ਰਿਤਸਰ
32. ਲੈਕਚਰ ਮਹਾਂ ਚਾਨਣ, ਪ੍ਰਿੰ.ਗੰਗਾ ਸਿੰਘ, 1996, ਸਿੰਘ ਬ੍ਰਦਰਜ਼, ਅੰਮ੍ਰਿਤਸਰ
33. ਪ੍ਰੀਤਿ ਰੀਤਿ, ਗ਼ਜ਼ਲਾਂ ਭਾਈ ਨੰਦ ਲਾਲ ਜੀ ਸਟੀਕ, ਪ੍ਰਿੰ.ਗੰਗਾ ਸਿੰਘ, ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ
34. ਚੰਡੀ ਦੀ ਵਾਰ ਸਟੀਕ, ਭਾਈ ਕਾਨ੍ਹ ਸਿੰਘ ਨਾਭਾ, ਧਰਮ ਪਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ
35. ਹਜ਼ੂਰੀ ਲੈਕਚਰ, ਮਾਨ ਸਿੰਘ ਝੌਰ, ਸਿੰਘ ਬ੍ਰਦਰਜ਼ ਅੰਮ੍ਰਿਤਸਰ
36. ਗੁਰਮਤ ਸਾਹਿਤ, ਸੰ:ਡਾ.ਜੀਤ ਸਿੰਘ ਸੀਤਲ, 1970, ਭਾਸ਼ਾ ਵਿਭਾਗ, ਪੰਜਾਬ
37. ਪੁੰਦ੍ਰੀਕ, ਸਿਰਦਾਰ ਕਪੂਰ ਸਿੰਘ, 2001, ਭਾ. ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ
38. ਖੋਜ ਪਤ੍ਰਿਕਾ, ਗੁਰੂ ਗੋਬਿੰਦ ਸਿੰਘ ਵਿਸ਼ੇਸ਼ ਅੰਕ, 1998, ਸੰ:ਡਾ.ਮੇਵਾ ਸਿੰਘ ਸਿੱਧੂ, ਪੰ.ਯੂ.ਪਟਿਆਲਾ
39. ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ, 1995, ਗੁਰਬਖ਼ਸ਼ਸਿੰਘ ਕਾਲਾਅਫ਼ਗਾਨਾ, ਡੈਲਟਾ, ਕੈਨੇਡਾ

40. SIKHISM An oecumenical Religion, Sirdar Kapur *Singh, 1993,* Institute of Sikh Studies, Chandigarh
41. Fatehnama and Zafarnama, Devinder Singh Duggal, *1980,* Institute of Sikh Studies, Jalandhar
42. Sahibe Kamal Guru Gobind Singh, Translated by Pro. Surinderjit Singh, 1988, Gurmat Sahit Trust, Amritsar
43. Ramayana by Guru Gobind Singh Ji, Baljit Kaur Tulsi, 1967, Language Department, Punjab
44. (In Hindi), Vichittar Natak, Dr. Lajwanti Ramkrishna, 1961, New Literature, New Delhi.

